ਅਮਰਦੀਪ

# ਪੰਜਾਬੀ ਪਾਠ ਮਾਲਾ

7



# ਅਮਰਦੀਪ

# ਪੰਜਾਬੀ ਪਾਠ ਮਾਲਾ

## ਭਾਗ ਸੱਤਵਾਂ

ਲੇਖਕ
ਡਾ: ਗੁਰਦਿਆਲ ਸਿੰਘ 'ਫੁੱਲ'
ਐਮ. ਏ. ਪੀ.-ਐਚ. ਡੀ.



ਅਮਰਦੀਪ ਪ੍ਰਕਾਸ਼ਨ
ਪੁਰਾਣੀ ਰੇਲਵੇ ਰੋਡ, ਜਲੰਧਰ-4.

## ਸਾਡਾ ਲਿਖਾਰੀ

ਜਨਮ : 25.10.1910

ਜਨਮ ਸਥਾਨ : ਨੰਗਲ ਸ਼ਾਮਾਂ, ਜ਼ਿਲ੍ਹਾ ਜਲੰਧਰ ।

ਵਿਦਿਆ : ਮੈਟ੍ਰਿਕ (ਮੈਡੀਕਲ), ਐਫ.ਐਸ.ਸੀ. (ਨਾਨ ਮੈਡੀਕਲ). ਬੀ.ਏ. (ਹਿਸਾਬ ਅਤੇ ਫ਼ਾਰਸੀ), ਐਮ. ਏ. (ਪੰਜਾਬੀ), ਪੀ.-ਐਚ.ਡੀ. (ਨਾਟਕ). ਪੰਜਾਬ ਦਾ ਸ਼੍ਰੋਮਣੀ ਸਾਹਿੱਤਕਾਰ, ਉੱਘਾ ਨਾਟਕਕਾਰ ।

ਵਿਜੇਤਾ : ਛੇ ਪੁਰਸਕਾਰ ਭਾਸ਼ਾ ਵਿਭਾਗ ਦੇ ।
ਚਾਰ ਪੁਰਸਕਾਰ ਕੇਂਦਰੀ ਸਰਕਾਰ ਦੇ ।
ਇੱਕ ਪੁਰਸਕਾਰ ਹਿੰਦੁਸਤਾਨ ਟਾਈਮਜ਼ ।
ਇੱਕ ਪੁਰਸਕਾਰ ਪੰਜਾਬੀ ਯੂਨੀਵਰਸਿਟੀ, ਪਟਿਆਲਾ ।
ਇੱਕ ਪੁਰਸਕਾਰ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ. ਅੰਮ੍ਰਿਤਸਰ ।
ਇੱਕ ਪੁਰਸਕਾਰ ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ ।
ਇੱਕ ਪੁਰਸਕਾਰ ਸਾਹਿਤ ਕਲਾ ਪ੍ਰੀਸ਼ਦ, ਨਵੀਂ ਦਿੱਲੀ ।
ਇੱਕ ਧਾਰੀਵਾਲ ਪੁਰਸਕਾਰ ।

ਰਚਨਾਵਾਂ : ਪੂਰੇ ਨਾਟਕ 42, ਇਕਾਂਗੀ ਸੰਗ੍ਰਹਿ 16, ਕਹਾਣੀ ਸੰਗ੍ਰਹਿ 12, ਨਾਵਲ 5, ਕਾਵਿ ਸੰਗ੍ਰਹਿ 2, ਵਾਰਤਕ ਰਚਨਾਵਾਂ 6, ਖੋਜ ਤੇ ਆਲੋਚਨਾਤਮਕ ਰਚਨਾਵਾਂ 25, ਬਾਲ ਸਾਹਿਤ 55, ਪੰਜਾਬੀ ਪਾਠ ਪੁਸਤਕਾਂ 25, ਵਿਗਿਆਨ, ਫ਼ਿਜ਼ਕਸ, ਕੈਮਿਸਟਰੀ, ਬਾਗ਼ਬਾਨੀ, ਗਣਿਤ, ਸਾਧਾਰਣ ਵਿਗਿਆਨ ਆਦਿ ਪੁਸਤਕਾਂ 30 ।

ਲਿਖੇ ਨਾਟਕ ਮੰਚ ਤੇ ਖੇਡੇ ਜਾਂਦੇ ਹਨ । ਟੀ.ਵੀ. ਅਤੇ ਰੇਡੀਓ ਤੇ ਪੇਸ਼ ਕੀਤੇ ਜਾਂਦੇ ਹਨ । ਇਮਤਿਹਾਨਾਂ ਵਿਚ ਪੜ੍ਹਾਏ ਜਾਂਦੇ ਹਨ । ਕਈ ਸ਼ਿਲਪ ਕਲਾਵਾਂ ਦੇ ਮਾਹਰ, ਉੱਤਮ ਖਿਡਾਰੀ । ਭਾਸ਼ਨ ਰੇਡੀਓ ਤੋਂ ਪ੍ਰਸਾਰਤ ਹੁੰਦੇ ਰਹਿੰਦੇ ਹਨ । ਲੇਖ, ਕਹਾਣੀਆਂ ਅਖ਼ਬਾਰਾਂ ਵਿੱਚ ਛਪਦੀਆਂ ਰਹਿੰਦੀਆਂ ਹਨ ।

ਪ੍ਰਕਾਸ਼ਕ :
ਗੁਰਦੀਪ ਸਿੰਘ ਨਰੂਲਾ
ਅਮਰਦੀਪ ਪ੍ਰਕਾਸ਼ਨ,
ਜਲੰਧਰ-8 ਟੈਲੀਫੋਨ : 58235

ਪਹਿਲੀ ਵਾਰ . 1984
ਵਾਰ : 1998

ਛਾਪਕ :
ਨਾਰਦਨ ਸਟੇਸ਼ਨਰੀ ਮਾਰਟ
ਸ਼੍ਰੀ ਵੈਨਕਟੇਸ਼ਵਰ ਪ੍ਰਿੰਟਰਜ਼, ਜਲੰਧਰ ।

ਫੋਟੋਟਾਈਪਸੈਟਿੰਗ :
ਕਪੂਰ ਲੇਜ਼ਰ ਗ੍ਰਾਫਿਕਸ
ਗਿਆਨ ਮਾਰਕਿਟ. ਚੌਕ ਅੱਡਾ ਟਾਂਡਾ.
ਜਲੰਧਰ-8

# ਤਤਕਰਾ

ਪਾਠ ਪਹਿਲਾ

# ਗੁਰੂ ਗੋਬਿੰਦ ਸਿੰਘ ਜੀ

ਸ਼ਾਹ ਸਵਾਰ ਦਾਨੀ ਸਾਰੇ ਦਾਨੀਆਂ ਦਾ,
ਜਿਸ ਨੇ ਦਾਨ ਵਿਚ ਸਾਰਾ ਪਰਿਵਾਰ ਦਿੱਤਾ।

ਜਿਸ ਦੀ ਤੇਗ਼ ਨੇ ਇਨਕਲਾਬ ਦਿੱਤਾ,
ਜਿਸ ਦੀ ਕਲਮ ਨੇ ਗਿਆਨ ਭੰਡਾਰ ਦਿੱਤਾ।

ਜਿਸ ਨੇ ਧਰਮ ਸਿਧਾਂਤ ਨੂੰ ਸੇਧ ਦਿੱਤੀ,
ਜਿਸ ਨੇ ਰੱਬ ਨੂੰ 'ਇਕ' ਕਰਾਰ ਦਿੱਤਾ।

ਜਿਸ ਨੇ ਜਾਤ ਤੇ ਪਾਤ ਨੂੰ ਤਰਕ ਕੀਤਾ,
ਛੂਤ ਛਾਤ ਨੂੰ ਜਿਹਨੇ ਧਿਰਕਾਰ ਦਿੱਤਾ।

ਜਿਸ ਨੇ ਮਾਰਿਆਂ ਨੂੰ ਛਾਤੀ ਨਾਲ ਲਾਇਆ,
ਜਿਸ ਨੇ ਤਕੜਿਆਂ ਨੂੰ ਫਿਟਕਾਰ ਦਿੱਤਾ।

ਜਿਸ ਨੇ ਗੱਲ ਤੋਰੀ ਸਾਂਝੀਵਾਲਤਾ ਦੀ,
ਜਿਸ ਨੇ ਵਿਸ਼ਵ ਨੂੰ ਸਾਂਝਾ ਵਿਚਾਰ ਦਿੱਤਾ।

ਜਿਸ ਨੇ ਕਲਪਿਆ ਇਕ ਅਖੰਡ ਭਾਰਤ,
ਸੂਬੇ ਬੰਦੀ ਨੂੰ ਜਿਨ੍ਹੇ ਵਿਸਾਰ ਦਿੱਤਾ।

ਪੰਜਾਂ ਸੂਬਿਆਂ 'ਚੋਂ ਲੈ ਕੇ ਪੰਜ ਪਿਆਰੇ,
ਜਿਸ ਨੇ ਪੰਜਾਂ ਨੂੰ ਇਕੋ ਜਿਹਾ ਪਿਆਰ ਦਿੱਤਾ।

ਜਿਸ ਨੇ ਟੋਕਿਆ ਧਰਮ ਦੇ ਪਿੱਠੂਆਂ ਨੂੰ,
ਰਾਜ ਸ਼ਾਹੀ ਨੂੰ ਜਿਨ੍ਹੇ ਦੁਰਕਾਰ ਦਿੱਤਾ।

ਜਿਸ ਨੇ ਪੱਖ ਲੈ ਕੇ ਕਿਰਤੀ ਕਾਮਿਆਂ ਦਾ,
ਦੁਨੀਆਂ ਸਾਹਮਣੇ ਸੱਚ ਨਿਖਾਰ ਦਿੱਤਾ।

ਜਿਸ ਨੇ ਤੋੜੇ ਜ਼ੰਜੀਰ ਗੁਲਾਮੀਆਂ ਦੇ,
ਜਿਸ ਨੇ ਸਭ ਨੂੰ ਸਮ ਅਧਿਕਾਰ ਦਿੱਤਾ।

ਜਿਸ ਦੀ ਗੱਲ ਨੇ ਕੌਮ ਨੂੰ ਸੇਧ ਦਿੱਤੀ,
ਜਿਸ ਦੀ ਸੋਚ ਨੇ ਠੋਸ ਸੁਧਾਰ ਦਿੱਤਾ।
ਜਿਸ ਦੇ ਪੰਥ ਨੇ ਧਰਮ ਹਿੱਤ ਸੀਸ ਦਿੱਤੇ,
ਜਿਸ ਦੇ ਕਰਮ ਨੇ ਨਵਾਂ ਹੁਲਾਰ ਦਿੱਤਾ।
ਜਿਸ ਨੇ ਮੁਰਦਿਆਂ ਦਿਲਾਂ ਵਿਚ ਰੂਹ ਫੂਕੀ,
ਜਿਸ ਨੇ ਤੱਪਦਿਆਂ ਦਿਲਾਂ ਨੂੰ ਠਾਰ ਦਿੱਤਾ।
ਜਿਸ ਨੇ ਦੂਰ ਕੀਤੇ ਦਰਦ ਦਰਦੀਆਂ ਦੇ,
ਜਿਸ ਨੇ ਮਿਹਰ ਦਾ ਨੂਰ ਅਪਾਰ ਦਿੱਤਾ।
ਜਿਸ ਨੇ ਮਹਿਰਮਾਂ ਨੂੰ ਗੁੱਝੀ ਗੱਲ ਦੱਸੀ,
ਲੋੜਵੰਦਾਂ ਨੂੰ ਰਾਜ ਦਰਬਾਰ ਦਿੱਤਾ।
ਕਈਆਂ ਕਲਪਾਂ ਵਿਚ ਬ੍ਰਹਮ ਨਹੀਂ ਲਿਖ ਸਕਦਾ,
ਜਿਤਨਾ 'ਬ੍ਰਹਮ' ਨੂੰ ਪਿਆਰ ਮਲਹਾਰ ਦਿੱਤਾ।

—ਸਵਾਮੀ ਬ੍ਰਹਮ ਦੇਵ

## ਅਭਿਆਸ

1. ਦੱਸੋ—1. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕੀ ਦਾਨ ਦਿੱਤਾ ਸੀ ?
   2. ਉਨ੍ਹਾਂ ਦੀ ਤੇਗ ਨੇ ਕੀ ਦਿੱਤਾ ?
   3. ਉਨ੍ਹਾਂ ਨੇ ਮੁਰਦਿਆਂ ਦਿਲਾਂ ਨੂੰ ਕੀ ਕੀਤਾ ?
   4. ਉਨ੍ਹਾਂ ਨੇ ਕਿਹੜੀ ਨਵੀਂ ਗੱਲ ਤੋਰੀ ਸੀ ?
   5. ਉਨ੍ਹਾਂ ਨੇ ਕਿਨ੍ਹਾਂ ਦਾ ਪੱਖ ਲਿਆ ਸੀ ?
   6. ਉਨ੍ਹਾਂ ਨੇ ਕੀ ਤੋੜਿਆ ਸੀ ?
   7. ਦਰਦੀਆਂ ਦੇ ਦਰਦ ਕਿਸ ਨੇ ਦੂਰ ਕੀਤੇ ਸਨ ?
   8. ਛੂਤ ਛਾਤ ਨੂੰ ਕਿਸ ਨੇ ਧਿਰਕਾਰਿਆ ਸੀ ?
   9. ਅਖੰਡ ਭਾਰਤ ਦੀ ਕਿਸ ਨੇ ਕਲਪਣਾ ਕੀਤੀ ਸੀ ?
   10. ਪੰਜ ਕੌਣ ਸਨ ?

2. ਵਾਕ ਪੂਰੇ ਕਰੋ :

(ੳ) ਜਿਸ ਦੀ ਤੇਗ਼ ਨੇ........।
(ਅ) ਜਿਸ ਨੇ ਵਿਸ਼ਵ ਨੂੰ.........।
(ੲ) ਜਿਸ ਨੇ ਪੱਖ ਲੈ ਕੇ.........।
(ਸ) ਜਿਸ ਨੇ ਤਪਦਿਆਂ.........।

3. ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :

ਤਪ —ਤਪਦਿਆਂ

ਠਰ—

ਤਰ—

ਮਰ—

ਡਰ—

ਤਕੜਾ— ਤਕੜਿਆਂ

ਵੱਡਾ—

ਛੋਟਾ—

ਕਾਲਾ—

ਗੋਰਾ—

4. ਇਹ ਸ਼ਬਦ ਵਾਕਾਂ ਵਿਚ ਵਰਤੋ :

ਇਨਕਲਾਬ, ਸਾਂਝੀਵਾਲਤਾ, ਕਿਰਤੀ, ਨਿਖਾਰ, ਸੀਸ, ਸੋਧ, ਅਧਿਕਾਰ, ਧਿਰਕਾਰ।

5. ਪਹਿਲੇ ਦੋ ਬੰਦਾਂ ਦੇ ਅਰਥ ਸਰਲ ਸ਼ਬਦਾਂ ਵਿਚ ਲਿਖੋ।

6. ਗੁਰੂ ਗੋਬਿੰਦ ਸਿੰਘ ਜੀ ਬਾਰੇ ਇਸ ਕਵਿਤਾ ਦੇ ਆਧਾਰ ਤੇ ਦਸ ਵਾਕ ਲਿਖੋ।

7. ਸਾਰੀ ਕਵਿਤਾ ਜ਼ਬਾਨੀ ਯਾਦ ਕਰੋ।

□ □

ਪਾਠ ਦੂਜਾ

# ਇਕ ਜੀਉਂਦਾ ਪੰਜਾਬ



ਦੁਨੀਆਂ ਵਿਚ ਬਹੁਤ ਘੱਟ ਕਿਸੇ ਇਕ ਵਿਅਕਤੀ ਵਿਚ ਸਾਹਿੱਤ ਤੇ ਵਿਗਿਆਨ ਦਾ ਸੰਜੋਗ ਹੁੰਦਾ ਹੈ। ਸੁਹਜ ਸੁਆਦ ਤੇ ਤਰਕ ਦਾ ਸੁਮੇਲ ਹੁੰਦਾ ਹੈ। ਕਿਰਤੀ ਸੁਭਾਅ ਤੇ ਪ੍ਰਬੰਧਕੀ ਜੁੱਗਤੀ ਦੀ ਇਕਸੁਰਤਾ ਹੁੰਦੀ ਹੈ। ਕਦੀ-ਕਦੀ ਹੀ ਬਨਸਪਤ ਵਿਗਿਆਨੀ ਫੁੱਲਾਂ ਦੀ ਸੁੰਦਰਤਾ ਨਾਲ ਨਸ਼ਿਆਇਆ ਕਰਦਾ ਹੈ। ਕਦੀ-ਕਦੀ ਚਿੱਤਰ-ਕਲਾ, ਮੰਦਰ-ਕਲਾ ਤੇ ਬਾਗਬਾਨੀ ਦਾ ਮੇਲ ਹੋਇਆ ਕਰਦਾ ਹੈ। ਜਦ ਕਿਸੇ ਵਿਅਕਤੀ ਵਿਚ ਵਿਰੋਧੀ ਰੁਚੀਆਂ ਦਾ ਸੁਮੇਲ ਹੋ ਜਾਵੇ, ਤਾਂ ਉਹ ਵਿਅਕਤੀ ਸਮੁੱਚੀ ਮਨੁੱਖਤਾ ਦਾ ਰਹਿਬਰ ਬਣ ਜਾਇਆ ਕਰਦਾ ਹੈ। ਯੁੱਗ ਪੁਰਸ਼ ਬਣ ਕੇ ਚਮਕਿਆ ਕਰਦਾ ਹੈ। ਆਲੇ-ਦੁਆਲੇ ਹਰ ਭਾਂਤ ਦਾ ਚਾਨਣ ਖਿਲਾਰਿਆ ਕਰਦਾ ਹੈ।

ਇਸ ਪਾਠ ਵਿਚ ਅਸੀਂ ਇਹੋ ਜਿਹੇ ਯੁੱਗ ਪੁਰਸ਼ ਦੀ ਜੀਵਨੀ ਰਾਹੀਂ ਉਸ ਪੁਰਸ਼ ਦੇ ਦਰਸ਼ਨ ਕਰਾਉਂਦੇ ਹਾਂ, ਜਿਹੜਾ ਨਿਰੋਲ ਪੰਜਾਬੀ ਸੀ। ਅੰਦਰੋਂ ਬਾਹਰੋਂ ਇਕ ਸੀ। ਇਸ ਯੁੱਗ ਪੁਰਸ਼ ਦੀ ਜੀਵਨੀ ਬੱਚਿਓ ਤੁਹਾਡਾ ਜੀਵਨ ਸ਼ਿੰਗਾਰ ਦੇਵੇਗੀ। ਤੁਹਾਡਾ ਉਤਸ਼ਾਹ ਪ੍ਰਜਵਲਤ ਕਰ ਦੇਵੇਗੀ। ਉਸ ਦੀ ਸੋਲ੍ਹਾ ਕਲਾਂ ਸੰਪੂਰਨਤਾ ਤੁਹਾਡੀ ਹਰ ਥਾਂ ਅਗਵਾਈ ਕਰੇਗੀ।

ਤਹਿਸੀਲ ਦਸੂਹਾ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਇਕ ਪਿੰਡ ਬੋਲਦਾ ਹੈ। ਭਾਵੇਂ ਇਹ ਪੱਛੜਿਆ ਹੋਇਆ ਇਲਾਕਾ ਹੈ ਪਰ ਇਸ ਪਿੰਡ ਵਿਚ ਇਕ ਬਹੁਤ ਸਿਆਣਾ ਜ਼ਿਮੀਂਦਾਰ ਸ਼ੇਰ ਸਿੰਘ ਰਹਿੰਦਾ ਸੀ। ਉਹ ਪੂਰਨ ਕਿਰਤੀ ਸੀ। ਉਹ ਜ਼ੀਰਾ ਜ਼ਿਲ੍ਹਾ ਫ਼ੀਰੋਜ਼ਪੁਰ ਵਿਖੇ ਤਹਿਸੀਲਦਾਰ ਲੱਗਾ ਹੋਇਆ ਸੀ। ਵੀਹਵੀਂ ਸਦੀ ਦੇ ਆਰੰਭ ਵਿਚ ਇਸ ਪਦਵੀ ਉੱਤੇ ਪੁੱਜਣਾ ਬਹੁਤ ਵੱਡੀ ਪ੍ਰਾਪਤੀ ਸੀ। ਉਹ ਵਿੱਦਿਆ ਦੀ ਮਹੱਤਤਾ ਸਮਝਦਾ ਸੀ।

2 ਫ਼ਰਵਰੀ, 1909 ਈ: ਨੂੰ ਸ਼ੇਰ ਸਿੰਘ ਤੇ ਬੇਬੇ ਬਚਿੰਤ ਕੌਰ ਦੇ ਗ੍ਰਹਿ ਵਿਖੇ ਦੋ

ਬੱਚਿਆਂ ਨੇ ਇਕੱਠਾ ਜਨਮ ਲਿਆ। ਪਹਿਲੇ ਜੰਮੇ ਬੱਚੇ ਦਾ ਨਾਂ ਮੁਹਿੰਦਰ ਸਿੰਘ ਰਣਧਾਵਾ ਤੇ ਦੂਜੇ ਦਾ ਨਾਂ ਰਾਜਿੰਦਰ ਸਿੰਘ ਰਣਧਾਵਾ ਰੱਖਿਆ ਗਿਆ।

ਮੁਹਿੰਦਰ ਸਿੰਘ ਜਮਾਂਦਰੂ ਹੀ ਬਹੁ-ਪੱਖੀ ਪ੍ਰਤਿਭਾ ਦਾ ਮਾਲਕ ਸੀ। ਉਹ ਬਹੁਤ ਸੁਚੇਤ ਤੇ ਚੇਤੰਨ ਸੀ। ਹਰ ਗੱਲ ਝੱਟਪੱਟ ਹੀ ਸਮਝ ਲਿਆ ਕਰਦਾ ਸੀ। ਉਹ ਉੱਦਮੀ ਤੇ ਮਿਹਨਤੀ ਸੀ।

ਉਹ ਆਲੇ-ਦੁਆਲੇ ਖੇਤਾਂ ਵਿਚ ਲਹਿਰਾਉਂਦੀਆਂ ਫ਼ਸਲਾਂ ਨੂੰ ਵੇਖ ਕੇ ਖ਼ੁਸ਼ ਵੀ ਹੁੰਦਾ ਸੀ ਤੇ ਇਹ ਜਾਣਨ ਲਈ ਵੀ ਉਤਾਵਲਾ ਸੀ ਕਿ ਫ਼ਸਲਾਂ ਨੂੰ ਕਿਵੇਂ ਫਲ ਪੈਂਦਾ ਹੈ। ਉਹ ਫੁੱਲਾਂ ਦੇ ਰੰਗਾਂ ਨੂੰ ਮਾਣਦਾ ਵੀ ਸੀ ਪਰ ਉਨ੍ਹਾਂ ਬਾਰੇ ਪੂਰੀ ਤਰ੍ਹਾਂ ਜਾਣਨਾ ਵੀ ਚਾਹੁੰਦਾ ਸੀ।

ਉਸ ਨੂੰ ਖੇਤੀ ਕਰਦੇ ਕਿਸਾਨ ਚੰਗੇ ਲੱਗਦੇ ਸਨ। ਉਸ ਨੂੰ ਕਿਸਾਨ ਗਾਉਂਦੇ ਚੰਗੇ ਲੱਗਦੇ ਸਨ। ਸੁਆਣੀਆਂ ਦੁੱਧ ਰਿੜਕਦੀਆਂ ਚੰਗੀਆਂ ਲੱਗਦੀਆਂ ਸਨ। ਕੱਤਦੀਆਂ ਪਿਆਰੀਆਂ ਲੱਗਦੀਆਂ ਸਨ। ਦੁੱਧ ਚੋਂਦੀਆਂ ਤੇ ਭੱਤਾ ਲੈ ਜਾਂਦੀਆਂ ਸੋਹਣੀਆਂ ਲੱਗਦੀਆਂ ਸਨ।

ਉਹ ਪੜ੍ਹਨ ਵਿਚ ਬਹੁਤ ਹੁਸ਼ਿਆਰ ਸੀ। ਉਹ ਬਚਪਨ ਵਿਚ ਹੀ ਹਰ ਕੰਮ ਵੇਲੇ ਸਿਰ ਕਰਨ ਲੱਗ ਪਿਆ ਸੀ। ਉਹ ਆਪਣੇ ਵਿਚਾਰ ਤਰਕਵਾਦੀ ਢੰਗ ਨਾਲ ਸਪੱਸ਼ਟ ਕਰਨਾ ਸਿੱਖ ਗਿਆ ਸੀ। ਉਹ ਆਪਣਾ ਮਤ ਪੂਰਨਾ ਜਾਣਦਾ ਸੀ। ਇਨ੍ਹਾਂ ਗੁਣਾਂ ਕਰ ਕੇ ਉਹ ਹਰ ਸ਼੍ਰੇਣੀ ਵਿਚ ਪਹਿਲੇ ਨੰਬਰ ਤੇ ਆਉਂਦਾ ਸੀ। ਨਿੱਤ ਦਾ ਕੰਮ ਨਿੱਤ ਮੁਕਾਣਾ ਉਸ ਦੀ ਆਦਤ ਬਣ ਗਈ ਸੀ। ਇਕਾਗਰਤਾ ਉਸ ਦੇ ਸੁਭਾਅ ਦਾ ਬਹੁਤ ਸ਼ਕਤੀਸ਼ਾਲੀ ਗੁਣ ਸੀ।

ਉਸ ਨੇ 1930 ਈ: ਵਿਚ ਸਰਕਾਰੀ ਕਾਲਜ ਲਾਹੌਰ ਤੋਂ ਐਮ. ਐਸ. ਸੀ. ਪਾਸ ਕੀਤੀ। ਐਮ. ਐਸ. ਸੀ. ਕਰ ਕੇ ਉਹ ਆਈ. ਏ. ਐਸ. ਦੇ ਮੁਕਾਬਲੇ ਵਿਚ ਨਿੱਤਰਿਆ। ਉਸ ਦੇ ਬਹੁਤ ਚੰਗੇ ਨੰਬਰ ਆਏ, ਜਿਸ ਕਰ ਕੇ ਉਹ ਸਰਕਾਰੀ ਨੌਕਰੀ ਲਈ ਚੁਣਿਆ ਗਿਆ। ਉਸ ਦਾ ਵਿਆਹ ਨਾਰੰਗਵਾਲ ਦੀ ਜੰਮਪਲ ਇਕਬਾਲ ਕੌਰ ਨਾਲ ਹੋ ਗਿਆ।

ਉਸ ਨੇ ਐਸਿਸਟੈਂਟ ਮੈਜਿਸਟਰੇਟ, ਐਡੀਸ਼ਨਲ ਡੀ. ਸੀ., ਡਿਪਟੀ ਕਮਿਸ਼ਨਰ, ਕਮਿਸ਼ਨਰ ਆਦਿ ਕਈ ਪਦਵੀਆਂ ਤੇ ਕੰਮ ਕਰ ਕੇ ਆਪਣੀ ਪ੍ਰਬੰਧਕੀ ਸੂਝ ਦਾ ਡੰਕਾ ਵਜਾ ਦਿੱਤਾ। ਆਜ਼ਾਦੀ ਮਿਲਣ ਤੇ 1947 ਈ: ਵਿਚ ਉਸ ਨੂੰ ਦਿੱਲੀ ਦਾ ਕਮਿਸ਼ਨਰ ਤੇ ਮੁੜ-ਵਸਾਊ ਮਹਿਕਮੇ ਦਾ ਚੇਅਰਮੈਨ ਬਣਾਇਆ ਗਿਆ। ਉਸ ਨੇ ਉੱਜੜ ਕੇ ਆਏ ਲੋਕਾਂ ਨੂੰ ਬੜੀ ਸਿਆਣਪ ਨਾਲ ਵਸਾਇਆ। ਇੱਥੋਂ ਤਕ ਕਿ ਅੰਮ੍ਰਿਤਾ ਪ੍ਰੀਤਮ ਤੇ ਕਰਤਾਰ ਸਿੰਘ ਦੁੱਗਲ ਵਰਗੇ ਪਾਕਿਸਤਾਨੋਂ ਆਏ ਲਿਖਾਰੀਆਂ ਨੂੰ ਉਨ੍ਹਾਂ ਦੇ ਘਰੀਂ ਜਾ ਕੇ ਉਨ੍ਹਾਂ ਨੂੰ ਪਲਾਟ ਦਿੱਤੇ।

**1966 ਤੋਂ 1968 ਈ: ਤਕ ਰਣਧਾਵਾ ਸਾਹਿਬ** ਚੰਡੀਗੜ੍ਹ ਦੇ ਪਹਿਲੇ ਕਮਿਸ਼ਨਰ ਬਣੇ । ਆਪ ਨੇ ਇਸ ਸ਼ਹਿਰ ਦੀ ਕਾਇਆ ਪਲੱਟ ਦਿੱਤੀ । ਇਥੇ ਆਰਟ ਮਿਊਜ਼ੀਅਮ, ਆਰਟ ਗੈਲਰੀ, ਡੀਫੈਂਸ ਕੌਲਨੀ, ਸਤਾਰਾਂ ਸੈਕਟਰ ਵਰਗੀ ਮਾਰਕੀਟ ਆਦਿ ਬਹੁਤ ਉਤਮ ਸੰਸਥਾਵਾਂ ਤੇ ਆਬਾਦੀਆਂ ਬਣਾਈਆਂ । ਚੰਡੀਗੜ੍ਹ ਨੂੰ ਫੁੱਲਾਂ ਵਾਲੇ ਰੁੱਖਾਂ ਤੇ ਬੂਟਿਆਂ ਨਾਲ ਇਉਂ ਸ਼ਿੰਗਾਰਿਆ ਜਿਵੇਂ ਚਿੱਤਰਕਾਰ ਆਪਣੇ ਚਿੱਤਰ ਵਿਚ ਰੰਗ ਭਰਿਆ ਕਰਦਾ ਹੈ । ਤਦੇ ਕਿਹਾ ਜਾਂਦਾ ਹੈ ਰਣਧਾਵਾ ਸਾਹਿਬ ਸ਼ਹਿਰਾਂ ਨੂੰ ਚਿੱਤਰਾਂ ਵਾਂਗ ਰੰਗਦੇ ਸਨ । ਉਨ੍ਹਾਂ ਨੇ ਚੰਡੀਗੜ੍ਹ ਦੇ ਭੂ-ਦ੍ਰਿਸ਼ਾਂ ਨੂੰ ਅਨੋਖਾ ਜਲੌ ਬਖਸ਼ਿਆ । ਦਰੱਖ਼ਤ ਦੇ ਫੁੱਲਾਂ ਦੇ ਰੰਗ ਤੇ ਰੰਗਾਂ ਦਾ ਮਨੁੱਖੀ ਮਨ ਤੇ ਕੀ ਅਸਰ ਪੈਂਦਾ ਹੈ, ਨੂੰ ਮੁੱਖ ਰੱਖ ਕੇ ਚੰਡੀਗੜ੍ਹ ਦੀਆਂ ਸੜਕਾਂ ਉੱਤੇ ਖ਼ਾਸ ਵਿਧੀ ਨਾਲ ਰੁੱਖ ਲੁਆਏ । ਪੰਜਾਬ ਵਿਚ ਆਪਣੇ ਭਾਂਤ ਦਾ ਰੋਜ਼ ਗਾਰਡਨ ਬਣਾਇਆ । ਆਪ ਪ੍ਰਬੰਧਕ ਦੇ ਰੂਪ ਵਿਚ ਇਸ ਕਰ ਕੇ ਸਫਲ ਸਨ ਕਿ ਆਪ ਕਾਨੂੰਨ ਨੂੰ ਯੰਤਰਿਕ ਨਿਰਜਿੰਦ ਮਸ਼ੀਨ ਵਾਂਗ ਨਹੀਂ ਸਨ ਲਾਗੂ ਕਰਦੇ ਸਗੋਂ ਮਨੁੱਖੀ ਉਦਗਾਰਾਂ ਤੇ ਮਨੁੱਖੀ ਕਲਿਆਨ ਨੂੰ ਮੁੱਖ ਰੱਖ ਕੇ ਲਾਗੂ ਕਰਦੇ ਸਨ । ਜਿੱਥੇ ਉਹ ਸੂਝਵਾਨ ਵਿਗਿਆਨੀ ਸਨ । ਉਥੇ ਬਹੁਤ ਹੀ ਲੋਕ-ਦਰਦੀ ਸਨ । ਇਸ ਦਾ ਸਬੂਤ ਇਸ ਗੱਲ ਤੋਂ ਮਿਲ ਜਾਂਦਾ ਹੈ ਕਿ ਆਪ ਨੇ ਫ਼ੌਜੀਆਂ, ਲੇਖਕਾਂ, ਸਾਹਿੱਤਕਾਰਾਂ, ਡਾਕਟਰਾਂ, ਇੰਜੀਨੀਅਰਾਂ; ਪੱਤਰਕਾਰਾਂ ਆਦਿ ਸਭ ਨੂੰ ਬਹੁਤ ਹੀ ਘੱਟ ਕੀਮਤ ਤੇ ਚੰਡੀਗੜ੍ਹ ਵਿਖੇ ਪਲਾਟ ਦਿੱਤੇ ।

ਰੀਟਾਇਰ ਹੋਣ ਤੇ ਆਪ ਨੂੰ ਐਗਰੀਕਲਚਰ ਯੂਨੀਵਰਸਿਟੀ ਲੁਧਿਆਣਾ ਦਾ ਵਾਈਸ ਚਾਂਸਲਰ ਥਾਪਿਆ ਗਿਆ । ਵਾਈਸ ਚਾਂਸਲਰ ਬਣ ਕੇ ਆਪ ਨੇ ਯੂਨੀਵਰਸਿਟੀ ਨੂੰ ਨਵਾਂ ਰੂਪ ਦਿੱਤਾ । ਕਿਸਾਨਾਂ ਦੀ ਅਗਵਾਈ ਲਈ ਨਵੀਆਂ ਯੋਜਨਾਵਾਂ ਬਣਾਈਆਂ । ਕਿਸਾਨਾਂ ਨੂੰ ਪੰਜਾਬ ਵਿਚ ਹਰੀ ਕਰਾਂਤੀ ਲਿਆਉਣ ਲਈ ਉਤਸ਼ਾਹ ਦਿੱਤਾ । ਕਿਸਾਨ ਆਪ ਦੀ ਅਗਵਾਈ ਵਿਚ ਹਰੀ ਕਰਾਂਤੀ ਲਿਆਉਣ ਵਿਚ ਸਫਲ ਹੋ ਗਏ । ਹਰੀ ਕਰਾਂਤੀ ਦਾ ਅਸਲ ਸਿਹਰਾ ਆਪ ਦੇ ਸਿਰ ਹੈ । ਹਰੀ ਕਰਾਂਤੀ ਨੇ ਪੰਜਾਬੀ ਕਿਸਾਨਾਂ ਦੀ ਮਿਹਨਤ ਕਰਨ ਦੀ ਸਮਰੱਥਾ ਨੂੰ ਸਾਰੀ ਦੁਨੀਆਂ ਤੋਂ ਭਰਵਾਂ ਸਤਿਕਾਰ ਦੁਆਇਆ ।

ਆਪ ਨੂੰ ਪੰਜਾਬੀ ਬੋਲੀ, ਪੰਜਾਬੀ ਸਾਹਿੱਤ ਤੇ ਪੰਜਾਬੀ ਸੱਭਿਆਚਾਰ ਲਈ ਅਥਾਹ ਪਿਆਰ ਸੀ ਜਿਸ ਕਰ ਕੇ ਆਪ ਨੇ ਯੂਨੀਵਰਸਿਟੀ ਵਿਚ ਸੱਭਿਆਚਾਰ-ਅਜਾਇਬਘਰ ਬਣਵਾਇਆ । ਪੰਜਾਬ ਦੀਆਂ ਸਾਰੀਆਂ ਪੁਰਾਣੀਆਂ ਵਸਤੂਆਂ—ਫੁਲਕਾਰੀਆਂ, ਪੱਖੀਆਂ, ਮਖੇਰਨੇ, ਛੱਜ ਆਦਿ ਕਲਾ ਕਿਰਤੀਆਂ—ਇਕੱਠੀਆਂ ਕਰ ਕੇ ਇਸ ਅਜ਼ਾਇਬ-ਘਰ ਨੂੰ ਸ਼ਿੰਗਾਰਿਆ । ਇਕ ਸਾਹਿੱਤਕਾਰਾਂ ਦੀ ਗੈਲਰੀ ਬਣਾਈ ਜਿੱਥੇ ਹਰ ਲਿਖਾਰੀ ਦੀ ਤਸਵੀਰ ਲਾਈ ਗਈ । ਇਉਂ ਆਪ ਨੇ ਯੂਨੀਵਰਸਿਟੀ ਵਿਚ ਪੂਰਨ ਪੰਜਾਬ ਸਾਕਾਰ ਕਰ ਦਿੱਤਾ । ਪੰਜਾਬ ਦੇ ਲੋਕ-ਗੀਤ ਇਕੱਠੇ ਕਰਵਾ ਕੇ ਉਨ੍ਹਾਂ ਦੀ ਸੰਪਾਦਨਾ ਕੀਤੀ । ਕਾਂਗੜੇ ਦੀ ਚਿੱਤਰ-ਕਲਾ ਉੱਤੇ ਕਿਤਾਬ ਲਿਖੀ । ਆਪ ਦਾ ਕੰਮ ਵੇਖ ਕੇ, ਮਾਨਵ ਸੇਵਾ ਤੇ ਦੇਸ਼ ਲਈ ਪਿਆਰ ਵੇਖ ਕੇ ਆਪ ਨੂੰ 1972 ਈ: ਵਿਚ ਪਦਮ ਸ੍ਰੀ ਦੀ ਉਪਾਧੀ ਦਿੱਤੀ ਗਈ ।

ਰੀਟਾਇਰ ਹੋ ਕੇ ਆਪ ਨੇ ਖਰੜ ਵਿਖੇ ਆਪਣੀ ਬਹੁਤ ਵਧੀਆ ਫ਼ਾਰਮ ਬਣਾਈ, ਜਿਸ ਦਾ ਨਾਂ ਗਾਰਡਨ ਕੌਲਨੀ ਰੱਖਿਆ ਗਿਆ। ਇੱਥੇ ਆਪ ਆਪਣੇ ਹੱਥੀਂ ਕੰਮ ਕਰਦੇ ਸਨ। ਇਥੇ ਸਾਹਿੱਤਕਾਰ, ਚਿੱਤਰਕਾਰ, ਗਵੱਈਆਂ, ਆਲੋਚਕਾਂ, ਸੰਗੀਤਕਾਰਾਂ ਦੀਆਂ ਮਹਿਫ਼ਲਾਂ ਲੱਗਦੀਆਂ ਸਨ। ਕਈ ਵਾਰੀ ਤੂੰਬੇ ਵਾਲੇ ਗਵੱਈਏ ਇਉਂ ਆਪਣੀ ਸ਼ਰਧਾ ਪ੍ਰਗਟਾਉਂਦੇ ਸਨ :

ਵਾਹ ਵਾਹ ਰਣਧਾਵਾ ਸਾਹਿਬ ਦੇ ਬਈ ਅਸ਼ਕੇ ਜਾਈਏ।
ਹਰ-ਇਕ ਚੰਗੇ ਕੰਮ ਲਈ ਅਸੀਂ ਇੱਥੇ ਆਈਏ।
ਨਹੀਂ ਰੀਸਾਂ ਸਰਕਾਰ ਤੇਰੇ ਨੇ ਢੰਗ ਨਿਆਰੇ।
ਸਾਰਾ ਹਿੰਦੁਸਤਾਨ ਜਾਏ ਤੈਥੋਂ ਬਲਿਹਾਰੇ।
ਤੂੰ ਫੁੱਲਾਂ ਦਾ ਰਾਜਾ ਤੇਰੀਆਂ ਉੱਚੀਆਂ ਸ਼ਾਨਾਂ।
ਗੁੱਡੀ ਤੇਰੀ ਸੋਭਾ ਦੀ ਚੜ੍ਹ ਗਈ ਅਸਮਾਨਾਂ।
ਸਾਡੇ ਦਿਲ 'ਚ ਸੋਹਣਿਆ ਤੇਰਾ ਹੀ ਵਾਸਾ।
ਤੇਰੇ ਦਰ ਤੇ ਆ ਨਾ ਕੋਈ ਨਿਰਾਸਾ।
ਜੁਗ ਜੁਗ ਜੀਵੇਂ ਸਾਹਿਬ ਸਾਡੀਆਂ ਇਹ ਦੁਆਵਾਂ।
ਭਾਰਤ ਮਾਂ ਵੀ ਆਖਦੀ ਮੈਂ ਸਦਕੇ ਜਾਵਾਂ।

ਰਣਧਾਵਾ ਸਾਹਿਬ ਦਾ ਮੱਤ ਸੀ ਕਿ ਆਦਮੀ ਰੱਬ ਦੇ ਨੇੜੇ ਹੁੰਦਾ ਹੈ ਜਦ ਉਹ ਬਾਗ਼ ਜਾਂ ਫੁੱਲਾਂ ਵਿਚਕਾਰ ਹੁੰਦਾ ਹੈ। ਇਸ ਲਈ ਉਹ ਹਰ ਸ਼ਹਿਰ ਨੂੰ ਮਹਿਕਦਾ ਗੁਲਦੱਸਤਾ ਬ਼ਣਾਉਣਾ ਚਾਹੁੰਦੇ ਸਨ। ਸਾਰੇ ਭਾਰਤ ਨੂੰ ਮਹਿਕਾਉਣਾ ਚਾਹੁੰਦੇ ਸਨ। ਭਾਰਤ ਦੀਆਂ ਸੜਕਾਂ ਸ਼ਿੰਗਾਰਨਾ ਚਾਹੁੰਦੇ ਸਨ। ਮਹਿਕਾਂ ਨਾਲ ਪੰਜਾਬੀਆਂ ਤੇ ਭਾਰਤੀਆਂ ਨੂੰ ਅਰੋਗ ਕਰਨਾ ਚਾਹੁੰਦੇ ਸਨ, ਪਰ ਮਨ ਦੀਆਂ ਮਨ ਵਿਚ ਹੀ ਰਹਿ ਗਈਆਂ।

ਤਿੰਨ ਮਾਰਚ 1986 ਈ: ਨੂੰ ਸਵੇਰੇ ਸਾਢੇ ਤਿੰਨ ਵਜੇ ਦਿਲ ਦਾ ਦੌਰਾ ਪਿਆ। ਉਸ ਵੇਲੇ ਡਾਕਟਰ ਵੀ ਨਾ ਪੁੱਜ ਸਕਿਆ। ਆਪ ਇਹ ਧਰਤ ਤਿਆਗ ਗਏ। ਆਪ ਦਾ ਸੰਸਕਾਰ ਉਸੇ ਦਿਨ ਸ਼ਾਮ ਨੂੰ ਚਾਰ ਵਜੇ ਉਨ੍ਹਾਂ ਦੀ ਫ਼ਾਰਮ ਵਿਚ ਸ਼ਾਹੀ ਸ਼ਾਨ ਨਾਲ ਕਰ ਦਿੱਤਾ ਗਿਆ। ਆਪ ਦੇ ਦੋ ਲੜਕੇ ਸਤਿੰਦਰ ਸਿੰਘ ਤੇ ਜਤਿੰਦਰ ਸਿੰਘ ਹਨ ਤੇ ਇਕ ਲੜਕੀ ਆਸ਼ਾ ਹੈ।

ਆਪ ਦਾ ਮੱਤ ਸੀ ਕਿ ਦੇਸ਼ ਤਾਂ ਮਹਾਨ ਬਣ ਸਕਦਾ ਹੈ ਅਤੇ ਉਸ ਦੇ ਵਸਨੀਕ ਜੀਵਨ ਦਾ ਪੂਰਨ ਅਨੰਦ ਤਾਂ ਮਾਣ ਸਕਦੇ ਹਨ ਜੇ ਉਨ੍ਹਾਂ ਨੂੰ ਆਪਣੀ ਮਾਤ ਬੋਲੀ, ਆਪਣੀਆਂ ਫ਼ਸਲਾਂ ਤੇ ਆਪਣੇ ਸੱਭਿਆਚਾਰ ਨਾਲ ਪਿਆਰ ਹੋਵੇ। ਆਪ ਨੂੰ ਜਦ ਇਹ ਪਤਾ ਲੱਗਦਾ ਸੀ ਕਿ ਕੋਈ ਆਦਮੀ ਪੰਜਾਬੀ ਹੋ ਕੇ ਅੰਗਰੇਜ਼ੀ, ਉਰਦੂ ਤੇ ਹਿੰਦੀ ਬੋਲਦਾ ਹੈ, ਤਾਂ ਆਪ ਬਹੁਤ ਗੁੱਸੇ ਵਿਚ ਆ ਜਾਂਦੇ ਸਨ।

ਆਪ ਨੇ ਪੰਜਾਬੀ ਸੱਭਿਆਚਾਰ, ਪੰਜਾਬੀ ਲੋਕ-ਗੀਤਾਂ, ਪੰਜਾਬੀ ਪਹਿਰਾਵੇ, ਪੰਜਾਬੀ ਲੋਕ-ਨਾਟਕਾਂ ਤੇ ਪੰਜਾਬੀ ਚੱਜ-ਆਚਾਰ ਨੂੰ ਪ੍ਰਫੁੱਲਤ ਕਰਨ ਲਈ ਬਹੁਤ ਸਾਰੇ

ਅਜਾਇਬ ਘਰ ਵਿਚ ਲਿਆਂਦੇ। ਬਹੁਤ ਕਲਾਕਾਰਾਂ ਦੀਆਂ ਪ੍ਰਦਰਸ਼ਨੀਆਂ ਕਰਵਾ ਕੇ ਉਨ੍ਹਾਂ ਨੂੰ ਸਥਾਪਤ ਕੀਤਾ।

ਆਪ ਪੰਜਾਬੀ ਸਨ। ਸਾਹਿਬੀ ਰੂਪ ਵਿਚ ਵੀ ਪੰਜਾਬੀ ਸਨ। ਪੇਂਡੂ ਸਨ। ਆਪ ਰਾਜਿਆਂ ਵਿਚ ਰਾਜੇ, ਯੋਗੀਆਂ ਵਿਚ ਯੋਗੀ, ਕਲਾਕਾਰਾਂ ਵਿਚ ਕਲਾਕਾਰ ਤੇ ਵਿਗਿਆਨੀਆਂ ਵਿਚ ਵਿਗਿਆਨੀ ਸਨ। ਅੰਦਰ ਬਾਹਰੋਂ ਇਕ ਸਨ। ਆਪ ਹਉਮੈਂ, ਬਨਾਵਟ, ਊਚ-ਨੀਚ ਤੇ ਜਾਤ-ਪਾਤ ਦੇ ਭੇਦ ਤੋਂ ਨਿਰਲੇਪ ਸਨ। ਸਮੁੱਚੀ ਮਨੁੱਖਤਾ ਦੇ ਰਖਵਾਲੇ ਸਨ।

ਆਪ ਕਈ ਸਾਹਿੱਤਕ, ਸੱਭਿਆਚਾਰਕ, ਸਮਾਜਕ, ਰਾਜਸੀ ਸੰਸਥਾਵਾਂ ਦੇ ਪ੍ਰਧਾਨ ਜਾਂ ਮੈਂਬਰ ਸਨ। ਆਪ ਸਾਹਿੱਤ ਅਕਾਡਮੀ ਲੁਧਿਆਣਾ ਦੇ ਪ੍ਰਧਾਨ, ਟਰਬਿਊਨ ਅਖ਼ਬਾਰ ਦੇ ਟਰਸਟੀ, ਇੰਡੀਅਨ ਸਿਵਲ ਸਰਵਿਸ ਦੇ ਮੈਂਬਰ, ਇੰਡੀਅਨ ਕੌਂਸਲ ਆਫ਼ ਐਗਰੀਕਲਚਰ ਰੀਸਰਚ ਕੌਂਸਲ ਆਦਿ ਦੇ ਡਾਇਰੈਕਟਰ ਤੇ ਚੇਅਰਮੈਨ ਸਨ।

ਆਪ ਨੂੰ ਬਹੁਤ ਸਾਰੀਆਂ ਦੇਸੀ, ਪ੍ਰਦੇਸੀ ਸੰਸਥਾਵਾਂ ਨੇ ਸਨਮਾਨਿਆ ਸੀ।

ਆਪ ਚੰਗੇ ਲਿਖਾਰੀ ਸਨ। ਚੰਗੇ ਸਾਹਿੱਤ-ਆਲੋਚਕ ਸਨ। ਕਲਾ ਕਿਰਤੀਆਂ ਦੇ ਪਾਰਖੂ ਸਨ। ਪੰਜਾਬੀ ਸੱਭਿਆਚਾਰ ਦੇ ਰਾਖੇ ਸਨ। ਆਪ ਦਾ ਆਦਰਸ਼ ਮਰਦੇ ਦਮ ਤਕ ਕੰਮ ਕਰਨਾ ਸੀ। ਆਪ ਸੱਚੀਂ ਮਰਦੇ ਦਮ ਤਕ ਕੰਮ ਕਰਦੇ ਰਹੇ।

ਆਪ ਨੇ ਪੰਜਾਬ ਨੂੰ ਹਰ ਪੱਖੋਂ ਖ਼ੁਸ਼ਹਾਲ ਹੀ ਨਹੀਂ ਬਣਾਇਆ, ਸਗੋਂ ਪੰਜਾਬ ਨੂੰ ਹਰ ਪੱਖੋਂ ਉਸਾਰਿਆ ਹੈ। ਤਦੇ ਹੀ ਆਪ ਨੂੰ ਨਵੇਂ ਪੰਜਾਬ ਦਾ ਉਸਰੱਈਆ ਕਿਹਾ ਜਾਂਦਾ ਹੈ। ਅਸਲ ਵਿਚ ਆਪ, ਆਪ ਹੀ ਜੀਊਂਦੇ ਪੰਜਾਬ ਸਨ। ਅੱਜ ਦਾ ਪੰਜਾਬ ਆਪ ਦੀ ਮਹਿਕਦੀ ਸ਼ਖ਼ਸੀਅਤ ਦਾ ਹੀ ਰੂਪ ਹੈ।

## ਅਭਿਆਸ

1. **ਦੱਸੋ**—1. ਯੁੱਗ ਪੁਰਸ਼ ਕਿਸ ਨੂੰ ਕਿਹਾ ਗਿਆ ਹੈ?
2. ਕਿਹੜਾ ਵਿਅਕਤੀ ਯੁੱਗ ਪੁਰਸ਼ ਬਣ ਕੇ ਚਮਕਦਾ ਹੈ?
3. ਮੁਹਿੰਦਰ ਸਿੰਘ ਰਣਧਾਵਾ ਦੇ ਦੂਜੇ ਭਰਾ ਦਾ ਕੀ ਨਾਂ ਸੀ?
4. ਮੁਹਿੰਦਰ ਸਿੰਘ ਰਣਧਾਵਾ ਦੇ ਪਿਤਾ ਦਾ ਕੀ ਨਾਂ ਸੀ?
5. ਮੁਹਿੰਦਰ ਸਿੰਘ ਰਣਧਾਵਾ ਦੇ ਪਿਤਾ ਦਾ ਕਿਹੜਾ ਪਿੰਡ ਸੀ?
6. ਉਸ ਦਾ ਪਿਤਾ ਕੀ ਕਰਦਾ ਸੀ?
7. ਮੁਹਿੰਦਰ ਸਿੰਘ ਰਣਧਾਵਾ ਕਿੱਥੇ ਜਨਮਿਆ ਸੀ?
8. ਉਸ ਨੇ ਐਮ. ਐਸ. ਸੀ. ਕਦ ਪਾਸ ਕੀਤੀ ਸੀ?
9. ਰੋਜ਼ ਗਾਰਡਨ ਕਿੱਥੇ ਹੈ?
10. ਆਪ ਨੂੰ ਕਦ ਪਦਮ ਸ੍ਰੀ ਮਿਲਿਆ?

11. ਆਦਮੀ ਕਦ ਰੱਬ ਦੇ ਨੇੜੇ ਹੁੰਦਾ ਹੈ ?
12. ਆਪ ਦਾ ਕੀ ਆਦਰਸ਼ ਸੀ ?
13. ਆਪ ਨੂੰ ਕਾਹਦਾ ਉਸਰੱਈਆ ਕਿਹਾ ਜਾਂਦਾ ਹੈ ?

**2. ਡਾ: ਮੁਹਿੰਦਰ ਸਿੰਘ ਰਣਧਾਵਾ ਦੇ ਜੀਵਨ ਬਾਰੇ ਦਸ ਵਾਕ ਲਿਖੋ ।**

**3. ਹੇਠ-ਲਿਖੇ ਵਾਕ ਪੂਰੇ ਕਰੋ :**

1. ਕਦੀ-ਕਦੀ ਹੀ ਬਨਸਪਤ ਵਿਗਆਨੀ ਫੁੱਲਾਂ ਦੀ......।
2. ਇਸ ਯੁੱਗ ਪੁਰਸ਼ ਦੀ ਜੀਵਨੀ ਬੱਚਿਓ......।
3. ਮੁਹਿੰਦਰ ਸਿੰਘ ਜਮਾਂਦਰੂ......।
4. ਕਿਸਾਨਾਂ ਦੀ ਅਗਵਾਈ ਲਈ......।
5. ਨਹੀਂ ਰੀਸਾਂ ਸਰਕਾਰ......।
6. ਤੇਰੇ ਦਰ ਤੇ ਆ ਨਾ......।
7. ਸਾਹਿਬੀ ਰੂਪ ਵਿਚ......।
8. ਅੱਜ ਦਾ ਪੰਜਾਬ ਆਪ ਦੀ ਮਹਿਕਦੀ......।

**4. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**
ਸੁਹਜ ਸੁਆਦ, ਤਰਕ, ਸੰਜੋਗ, ਜੁੱਗਤੀ, ਪ੍ਰਫੁੱਲਤ, ਖ਼ੁਸ਼ਹਾਲ, ਗੁਲਦੱਸਤਾ, ਸ਼ਿੰਗਾਰਨਾ, ਵਿਧੀ ।

**5. ਵਿਸ਼ੇਸ਼ਣ ਕੀ ਹੁਦਾ ਹੈ । ਪਾਠ ਵਿੱਚੋਂ ਦਸ ਵਿਸ਼ੇਸ਼ਣ ਚੁਣੋ ।**

**6. ਹੇਠਾਂ-ਲਿਖੇ ਵਾਕਾਂ ਲਈ ਇਕ ਸ਼ਬਦ ਦੱਸੋ :**

(1) ਜਿਹੜਾ ਆਦਮੀ ਗਾਵੇ ।
(2) ਜਿਹੜਾ ਆਦਮੀ ਚਿੱਤਰ ਬਣਾਵੇ ।
(3) ਜਿਹੜਾ ਆਦਮੀ ਕਿਰਤ ਕਰੇ ।
(4) ਜਿਹੜਾ ਆਦਮੀ ਖੇਤੀ ਕਰੇ ।
(5) ਜਿਹੜਾ ਆਦਮੀ ਸਾਹਿੱਤ ਰਚੇ ।
(6) ਜਿਹੜਾ ਆਦਮੀ ਪ੍ਰਬੰਧ ਕਰੇ ।
(7) ਜਿਹੜਾ ਆਦਮੀ ਆਲੋਚਨਾ ਕਰੇ ।
(8) ਜਿਹੜਾ ਆਦਮੀ ਮਕਾਨ ਬਣਾਵੇ ।
(9) ਜਿਹੜਾ ਆਦਮੀ ਨੱਚੇ ।
(10) ਜਿਹੜਾ ਆਦਮੀ ਅਭਿਨੈ ਕਰੇ ।

**7. ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :**

ਸੰਪੂਰਨ—ਸੰਪੂਰਨਤਾ
ਇਕਸਾਰ—
ਚੇਤੰਨ—
ਸ੍ਰੇਸ਼ਟ—
ਅਖੰਡ—
ਪਰਬੀਨ—
ਨਿਪੁੰਨ—
ਨਿਰਾਸ—
ਅਗਿਆਂਨ—
ਦਿਆਲ—

**8. ਬ੍ਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :**

1. ਉਹ ਬਹੁਤ ਸੁਚੇਤ ਤੇ......ਸੀ। (ਚੇਤੰਨ, ਹੁਸ਼ਿਆਰ)
2. ਇਕਾਗਰਤਾ ਉਸ ਦੇ ਸੁਭਾਅ ਦਾ ਬਹੁਤ ਸ਼ਕਤੀਸ਼ਾਲੀ......ਸੀ। (ਗੁਣ, ਲੱਛਣ)
3. ਇਸ ਦਾ......ਇਸ ਗੱਲ ਤੋਂ ਮਿਲਦਾ ਹੈ। (ਸਬੂਤ, ਢੰਗ)
4. ਕਿਸਾਨਾਂ ਦੀ ਅਗਵਾਈ ਲਈ ਨਵੀਆਂ......ਬਣਾਈਆਂ ਗਈਆਂ। (ਯੋਜਨਾਵਾਂ, ਸਕੀਮਾਂ)
5. ਇੱਥੇ ਆਪ ਆਪਣੇ......ਕੰਮ ਕਰਦੇ ਸਨ। (ਹੱਥੀਂ, ਸੰਦਾਂ ਨਾਲ)

**9. ਤੂੰਬੇ ਵਾਲੇ ਦੀ ਗੀਤ ਵਿਚ ਪ੍ਰਗਟਾਈ ਸ਼ਰਧਾ ਨੂੰ ਸਰਲ ਬੋਲੀ ਵਿਚ ਲਿਖੋ।**

**10. ਇਨ੍ਹਾਂ ਮੁਹਾਵਰਿਆਂ ਦੇ ਅਰਥ ਦੱਸੋ :**

ਨਹੀਂ ਰੀਸਾਂ, ਜੁਗ ਜੁਗ,
ਗੁੱਡੀ ਤੇਰੀ ਸੋਭਾ ਦੀ, ਸਦਕੇ ਜਾਵਾਂ
ਸੋਲ੍ਹਾਂ ਕਲਾਂ ਸੰਪੂਰਨ ਪਛੜਿਆ ਹੋਇਆ



ਪਾਠ ਤੀਜਾ

# ਇਕੋ ਅੱਖ ਸੁਲੱਖਣੀ

ਪਾਤਰ—ਕਿਰਨਦੀਪ, ਡੱਫਲੀ ਵਾਲਾ—ਉਮਰ ਦਸ ਸਾਲ
ਜੰਗੀ—ਉਮਰ ਅੱਠ ਸਾਲ
ਜਗਦੀਪ—ਉਮਰ ਸੱਤ ਸਾਲ
ਜੀਤ ਸਿੰਘ—ਉਮਰ ਨੌਂ ਸਾਲ
ਗਾਗੂ—ਉਮਰ ਅੱਠ ਸਾਲ
ਅਸਲਮ—ਉਮਰ ਸਾਢੇ ਅੱਠ ਸਾਲ
ਜੁਗਚੇਤਨਾ—ਉਮਰ ਨੌਂ ਸਾਲ
ਇਛਿਆ—ਉਮਰ ਅੱਠ ਸਾਲ
ਰੇਸ਼ਮਾ—ਉਮਰ ਅੱਠ ਸਾਲ
ਮੁਨਾਦੀ ਵਾਲਾ—ਉਮਰ ਗਿਆਰਾਂ ਸਾਲ

(ਬਹੁਤ ਸੁੰਦਰ ਬਾਗ਼ ਦਾ ਬਹੁਤ ਸੋਹਣਾ ਘਾਹ ਵਾਲਾ ਪਾਰਕ ਹੈ। ਪਿੱਛੇ ਬਹੁਤ ਵੱਡਾ ਸਾਰਾ ਗੇਟ ਵਿਖਾਈ ਦੇ ਰਿਹਾ ਹੈ, ਜਿਵੇਂ ਇਸ ਬਾਗ਼ ਦਾ ਵੱਡਾ ਗੇਟ ਹੋਵੇ। ਪਿੱਛੇ ਕੁਝ ਬਹੁਤ ਸੁੰਦਰ ਫੁੱਲ ਗਮਲਿਆਂ ਵਿਚ ਖਿੜੇ ਹੋਏ ਹਨ। ਫੱਗਣ ਦਾ ਮਹੀਨਾ ਹੈ। ਕਿਰਨਦੀਪ ਡੱਫਲੀ ਵਜਾਉਂਦਾ ਹੋਇਆ ਖੱਬੇ ਪਾਸਿਉਂ ਆਉਂਦਾ ਹੈ। ਉਸ ਦੇ ਗਲ ਬਹੁਤ ਸੁੰਦਰ ਲਾਲ ਕੁੜਤਾ ਹੈ, ਲਾਲ ਪਜਾਮਾ ਹੈ ਤੇ ਸਿਰ 'ਤੇ ਨਿੱਕੀ ਜਿਹੀ ਲਾਲ ਪੱਗ ਬੰਨ੍ਹੀ ਹੋਈ ਹੈ। ਉਹ ਡੱਫਲੀ ਵਜਾਉਂਦਾ ਹੈ ਤੇ ਗਾਉਂਦਾ ਹੈ।)

ਮੈਂ ਫੁੱਲ ਗੁਲਾਬ ਦਾ।
ਰੰਗ ਮੇਰਾ ਲਾਲ ਲਾਲ।
ਮੈਂ ਮਹਿਕ ਖਿਲ੍ਹਾਰਦਾ।
ਮੈਂ ਬਾਲ ਇਸ ਧਰਤ ਦਾ।
ਲਾਲ ਸ਼ੇਰੇ ਪੰਜਾਬ ਦਾ।

ਕਿਰਨਦੀਪ— ਆਓ ! ਸਾਥੀਓ ਆਓ
ਆਓ ! ਬੇਲੀਓ ਆਓ

ਰਲ ਮਿਲ ਸਾਰੇ ਆਓ
ਆ ਕੇ ਰੰਗ ਜਮਾਓ ।

ਪਿੱਛੋਂ ਕਈਆਂ ਦੀ ਰਲਵੀਂ ਆਵਾਜ਼ — ਕੀ ਏ ਡੱਫਲੀ ਵਾਲੇ !
ਕਾਹਦੇ ਲਈ ਆਈਏ,
ਤੇ ਕਿਸ ਦੇ ਦਰਸ਼ਨ ਪਾਈਏ ?

ਕਿਰਨਦੀਪ—ਸ਼ੇਰੇ ਪੰਜਾਬ ਦੇ ਦਰਸ਼ਨ ਪਾਈਏ । ਰੱਜ-ਰੱਜ ਖ਼ੁਸ਼ੀ ਮਨਾਈਏ । ਆਪਾਂ ਦੇ ਉਹ ਦਰਸ਼ਨ ਕਰਨਾ ਚਾਹੁੰਦੇ ਨੇ, ਆਪਾਂ ਉਹਨਾਂ ਦੇ ਦਰਸ਼ਨ ਕਰਨਾ ਚਾਹੁੰਦੇ ਹਾਂ । ਆਓ ! ਆਓ !! ਆਓ !!! ਦਰਸ਼ਨ ਦਿਓ ਤੇ ਦਰਸ਼ਨ ਕਰੋ ।

ਇਕੱਠੀ ਆਵਾਜ਼—ਅਸੀਂ ਆਏ ।
ਅਸੀਂ ਰਲ-ਮਿਲ ਸਾਰੇ ਆਏ ।
ਇਕ-ਮਿਕ ਹੋ ਕੇ ਆਏ ।

(ਸੱਤ ਅੱਠ ਸਾਲ ਦੇ ਚਾਰ ਬੱਚੇ ਇਕ ਪਾਸਿਉਂ ਆਉਂਦੇ ਹਨ ਤੇ ਚਾਰ ਇਕ ਪਾਸਿਉਂ । ਇਹਨਾਂ ਦੇ ਬਹੁਤ ਸੁੰਦਰ ਕੱਪੜੇ ਹਨ । ਇਹਨਾਂ ਵਿਚ ਸਿੱਖ, ਹਿੰਦੂ ਤੇ ਮੁਸਲਮਾਨ ਹਰ ਜ਼ਾਤ ਦੇ ਬੱਚੇ ਹਨ । ਪੰਜ ਮੁੰਡੇ ਹਨ ਤੇ ਤਿੰਨ ਕੁੜੀਆਂ ਹਨ । ਇਕ ਕੁੜੀ ਕੋਲ ਨਿੱਕਾ ਜਿਹਾ ਕੁੱਜਾ ਹੈ ਤੇ ਇਕ ਕੋਲ ਨਿੱਕੀ ਜੇਹੀ ਗੜਵੀ ਹੈ । ਤਿੰਨਾਂ ਨੇ ਬਹੁਤ ਸੋਹਣੀਆਂ ਚੂੜੀਆਂ ਪਾਈਆਂ ਹੋਈਆਂ ਹਨ । ਕਿਸੇ ਮੁੰਡੇ ਕੋਲ ਗੁੱਲੀ ਡੰਡਾ ਹੈ । ਕਿਸੇ ਕੋਲ ਤੀਰ ਕਮਾਨ ਹੈ । ਕਿਸੇ ਕੋਲ ਨਿੱਕੀ ਜੇਹੀ ਢਾਲ ਤੇ ਤਲਵਾਰ ਹੈ । ਕਿਸੇ ਕੋਲ ਮੁੱਗਦਰ ਹੈ । ਕਿਸੇ ਕੋਲ ਮੂੰਗਲੀਆਂ ਹਨ । ਸਾਰੇ ਬੱਚੇ ਆਪਣੀਆਂ-ਆਪਣੀਆਂ ਚੀਜ਼ਾਂ ਰੱਖ ਦਿੰਦੇ ਹਨ ।)

ਸਾਰੇ ਬੱਚੇ—ਅਸੀਂ ਆ ਗਏ ।

ਕਿਰਨਦੀਪ—(ਸਿਰ ਨਿਵਾ ਕੇ) ਸ਼ੁਕਰੀਆ ।

ਸਾਰੇ—ਆਪਾਂ ਕਿੱਥੇ ਦਰਸ਼ਨ ਕਰਨ ਜਾਣਾ ਏ ?

ਕਿਰਨਦੀਪ—ਆਪਾਂ ਨਹੀਂ ਜਾਣਾ, ਉਹ ਆਪ ਏਥੇ ਆ ਰਹੇ ਹਨ ।

ਸਾਰੇ—(ਖ਼ੁਸ਼ੀ ਵਿਚ ਟੱਪਦੇ ਹੋਏ) ਸਾਨੂੰ ਵੇਖਣ, ਸਾਡੇ ਦਰਸ਼ਨ ਕਰਨ......? ਨਹੀਂ ਰੀਸਾਂ ਸ਼ੇਰੇ ਪੰਜਾਬ ਦੀਆਂ (ਬਦਲ ਕੇ) ਨਹੀਂ ਰੀਸਾਂ ਸਾਡੀਆਂ ।

ਕਿਰਨਦੀਪ—ਕਹੋ ਨਹੀਂ ਰੀਸਾਂ ਪੰਜਾਬ ਦੀਆਂ ।

ਸਾਰੇ—(ਉੱਚੀ ਸਾਰੀ) ਨਹੀਂ ਰੀਸਾਂ ਪੰਜਾਬ ਦੀਆਂ ।

ਕਿਰਨਦੀਪ—ਇਕ ਗੱਲ ਪੁੱਛਾਂ, ਦੱਸੋਗੇ ?

ਸਾਰੇ—ਪਤਾ ਹੋਇਆ ਤਾਂ ਜ਼ਰੂਰ ਦੱਸਾਂਗੇ ।

ਕਿਰਨਦੀਪ—ਤੁਹਾਡੇ ਵਿੱਚੋਂ ਪਹਿਲਾਂ ਕਿਸੇ ਨੇ ਕਦੀ ਦਰਸ਼ਨ ਕੀਤੇ ਨੇ ?

ਜੰਗੀ—ਮੈਂ ਕੀਤੇ ਨੇ ।

ਜਗਦੀਪ—ਮੈਂ ਕੀਤੇ ਨੇ।

ਜੁਗਚੇਤਨਾ—ਮੈਂ ਕੀਤੇ ਨੇ।

ਕਿਰਨਦੀਪ—ਵਾਰੋ ਵਾਰੀ ਦੱਸੋ ਤੁਸੀ ਕਦ ਦਰਸ਼ਨ ਕੀਤੇ ਨੇ ? ਕਿੱਥੇ ਕੀਤੇ ਨੇ ? ਜੰਗੀ, ਪਹਿਲਾਂ ਤੂੰ ਦੱਸ, ਤੂੰ ਕਦ ਦਰਸ਼ਨ ਕੀਤੇ ਨੇ ?

ਜੰਗੀ—ਸ਼ਾਹੀ ਬਾਗ ਅੰਦਰ।

ਕਿਰਨਦੀਪ—ਤੂੰ ਬਾਗ਼ ਅੰਦਰ ਕਿਵੇਂ ਚਲਾ ਗਿਆ ? ਕੀ ਤੈਨੂੰ ਸੱਦਿਆ ਸੀ ਜਾਂ ਤੂੰ ਆਪਣੇ ਆਪ ਚਲਾ ਗਿਆ ਸੈਂ ? ਜੇ ਆਪਣੇ ਆਪ ਚਲਾ ਗਿਆ ਸੀ, ਤਾਂ ਤੇ ਤੂੰ ਬਹੁਤ ਬਹਾਦਰ ਏਂ।

ਜੰਗੀ—ਅਸੀਂ ਕਈ ਜਣੇ ਬਾਗ਼ ਦੇ ਬਾਹਰ ਖੇਡਦੇ ਸਾਂ। ਬਾਗ਼ ਵਿਚਲੀ ਇਕ ਜਾਮਣ ਦਾ ਟਹਿਣਾ ਕੰਧ ਤੋਂ ਬਾਹਰ ਆਇਆ ਹੋਇਆ ਸੀ। ਉਸ ਦੀਆਂ ਜਾਮਣਾਂ ਰਸੀਆਂ ਹੋਈਆਂ ਸਨ।

ਕਿਰਨਦੀਪ—ਕੀ ਤੂੰ ਜਾਮਣ ਤੇ ਚੜ੍ਹ ਗਿਆ ਸੀ ?

ਜੰਗੀ—ਨਹੀਂ, ਜਾਮਣਾਂ ਵੇਖ ਕੇ ਮੂੰਹ ਵਿਚ ਪਾਣੀ ਭਰ ਆਇਆ। ਮੈਂ ਢੀਮ ਮਾਰੀ।

ਕਿਰਨਦੀਪ—ਢੀਮ ?

ਜੰਗੀ—ਮਹਾਰਾਜਾ ਜੀ ਅੰਦਰ ਬਾਗ਼ ਵਿਚ ਸੈਰ ਕਰਦੇ ਸਨ। ਮੇਰੀ ਢੀਮ ਮਹਾਰਾਜਾ ਰਣਜੀਤ ਸਿੰਘ ਦੀ ਦਸਤਾਰ ਵਿਚ ਜਾ ਲੱਗੀ। ਸੇਵਾਦਾਰ ਗੁੱਸੇ ਵਿਚ ਬਾਹਰ ਆਇਆ ਤੇ ਮੈਨੂੰ ਧੂ ਕੇ ਅੰਦਰ ਲੈ ਗਿਆ।

ਕਿਰਨਦੀਪ—ਅੱਛਾ ਤੂੰ ਮਾਰ ਖਾਂਦਿਆਂ ਦਰਸ਼ਨ ਕੀਤੇ ਨੇ ?

ਜੰਗੀ—ਨਹੀਂ, ਮਹਾਰਾਜਾ ਜੀ ਨੇ ਸੇਵਾਦਾਰ ਤੋਂ ਮੈਨੂੰ ਛੁਡਾ ਲਿਆ।

ਕਿਰਨਦੀਪ—ਕਿਉਂ ?

ਜੰਗੀ—ਉਹ ਕਹਿਣ ਲੱਗੇ, ਜਾਮਣ ਦੇ ਢੀਮ ਲੱਗੇ, ਤਾਂ ਉਹ ਤੁਹਾਡੀ ਝੋਲੀ ਵਿਚ ਜਾਮਣਾਂ ਪਾਵੇ ਤੇ ਜੇ ਸਾਡੇ ਢੀਮ ਲੱਗੇ ਤਾਂ ਅਸੀਂ ਡੰਨ ਦੇਈਏ......ਨਹੀਂ, ਅਸੀਂ ਡੰਨ ਨਹੀਂ ਦੇ ਸਕਦੇ।

ਕਿਰਨਦੀਪ—ਫੇਰ ਤੂੰ ਬਚ ਗਿਆ।

ਜੰਗੀ—ਮੈਂ ਮਾਰ ਤੋਂ ਹੀ ਨਾ ਬਚਿਆ। ਮਹਾਰਾਜਾ ਸਾਹਿਬ ਨੇ ਮੈਨੂੰ ਪੰਜ ਮੋਹਰਾਂ ਵੀ ਦਿੱਤੀਆਂ।

ਕਿਰਨਦੀਪ—ਤਾਂ ਤੇ ਤੇਰੀ ਮੌਜ ਬਣ ਗਈ (ਬਦਲ ਕੇ) ਜਗਦੀਪ ਤੂੰ ਦਸ ਕਿੱਥੇ ਦਰਸ਼ਨ ਕੀਤੇ ਨੇ ?

ਜਗਦੀਪ—ਮੈਂ ਤੇ ਬਾਬਾ ਜੀ ਮੋਦੀਖ਼ਾਨੇ ਤੋਂ ਕਣਕ ਲੈਣ ਗਏ।

ਕਿਰਨਦੀਪ—ਕੀ ਮਹਾਰਾਜ ਉੱਥੇ ਸਨ ?

ਜਗਦੀਪ—ਨਹੀਂ, ਅਸੀਂ ਦੋ ਹਫ਼ਤਿਆਂ ਦੀ ਕਣਕ ਚਾਦਰ ਵਿਚ ਪੁਆ ਕੇ ਪੰਡ ਬੰਨ੍ਹ ਲਈ। ਸਾਥੋਂ ਪੰਡ ਚੁੱਕੀ ਨਾ ਜਾਵੇ। ਐਨੇ ਨੂੰ ਇਕ ਪਾਂਡੀ ਆ ਗਿਆ ਤੇ ਕਹਿਣ ਲੱਗਾ, 'ਬਾਬਾ ਜੀ, ਮੈਂ ਚੁੱਕ ਕੇ ਲੈ ਜਾਂਦਾ ਹਾਂ।' ਬਾਬਾ ਜੀ ਨੇ ਪੰਡ ਪਾਂਡੀ ਦੇ ਸਿਰ ਚੁਕਾ ਦਿੱਤੀ।

ਕਿਰਨਦੀਪ—ਪਰ ਮਹਾਰਾਜ ਕਿੱਥੇ ਮਿਲੇ ?

ਜਗਦੀਪ—ਸੁਣ ਤਾਂ ਸਹੀ। ਪਾਂਡੀ ਨੇ ਪੰਡ ਸਾਡੇ ਘਰ ਲਿਆ ਕੇ ਲਾਹੀ। ਬਾਬਾ ਜੀ ਮਜ਼ਦੂਰੀ ਦੇਣ ਲੱਗੇ ਤਾਂ ਉਹਨਾਂ ਨੇ ਇਨਕਾਰ ਕਰ ਦਿੱਤਾ।

ਕਿਰਨਦੀਪ—ਕਿਉਂ ? ਕੀ ਉਹ ਪਾਂਡੀ ਨਹੀਂ ਸੀ ? ਕੋਈ ਸੰਤ ਸੇਵਾਦਾਰ ਸੀ ?

ਜਗਦੀਪ—ਉਹਨਾਂ ਨੇ ਆਪਣਾ ਉਪਰਲਾ ਚੋਲਾ ਲਾਹ ਸੁੱਟਿਆ ਤੇ ਕਿਹਾ, 'ਮੈਂ ਰਣਜੀਤ ਸਿੰਘ ਹਾਂ।' ਮੇਰਾ ਬਾਬਾ ਡਰ ਨਾਲ ਕੰਬਣ ਲੱਗ ਪਿਆ, ਪਰ ਉਹ ਬੋਲੇ, 'ਅਸੀਂ ਪਰਜਾ ਦੀ ਸੇਵਾ ਦੀ ਮਜ਼ਦੂਰੀ ਨਹੀਂ ਲੈਂਦੇ।' ਇਹ ਕਹਿ ਕੇ ਉਹ ਚਲੇ ਗਏ। ਸੋ ਮੈਂ ਤਾਂ ਪਾਂਡੀ ਮਹਾਰਾਜ ਦੇ ਦਰਸ਼ਨ ਕੀਤੇ ਨੇ।

ਕਿਰਨਦੀਪ—ਭੈਣ ਇਛਿਆ, ਤੂੰ ਹੱਥ ਵਿਚ ਕੀ ਫੜਿਆ ਹੋਇਆ ਏ ?

ਇਛਿਆ—ਲੋਹੇ ਦੀ ਗੜਵੀ।

ਕਿਰਨਦੀਪ—ਇਹ ਇੱਥੇ ਕਾਹਦੇ ਲਈ ਲਿਆਈ ਏਂ ? ਕੀ ਇਸ ਵਿਚ ਲੱਡੂ ਨੇ ?

ਇਛਿਆ—ਨਹੀਂ (ਬਦਲ ਕੇ) ਤੁਹਾਨੂੰ ਪਤਾ ਮੇਰੀ ਗੁੱਡੀ ਦਾ ਵਿਆਹ ਏ।

ਕਿਰਨਦੀਪ—ਇਹ ਤਾਂ ਸੁਣਿਆ ਏਂ, ਪਰ ਇੱਥੇ ਇਸ ਦਾ ਕੀ ਕੰਮ ?

ਇਛਿਆ—ਪਾਰਸ ਨਾਲ ਛੁਹਾਣ ਲਈ ਲਿਆਈ ਹਾਂ।

ਜੰਗੀ—ਫੇਰ ਕੀ ਹੋਵੇਗਾ ?

ਇਛਿਆ—ਇਹ ਸੋਨੇ ਦੀ ਬਣ ਜਾਵੇਗੀ। ਪਾਰਸ ਨਾਲ ਧਾਤ ਦੀ ਜਿਹੜੀ ਵੀ ਚੀਜ਼ ਛੋਂਹਦੀ ਹੈ, ਉਹ ਸੋਨਾ ਬਣ ਜਾਂਦੀ ਏ।

ਕਿਰਨਦੀਪ—ਪਰ ਇੱਥੇ ਪਾਰਸ ਕੌਣ ਏਂ ?

ਇਛਿਆ—ਮਹਾਰਾਜਾ ਸਾਹਿਬ।

ਜਗਦੀਪ—ਮਹਾਰਾਜਾ ਕੋਈ ਧਾਤ ਦੇ ਨੇ ?

ਇਛਿਆ—ਧਾਤ ਦੇ ਨਹੀਂ, ਪਰ ਜਿਹੜੀ ਚੀਜ਼ ਉਹਨਾਂ ਨੂੰ ਛੂਹ ਜਾਂਦੀ ਹੈ, ਉਹ ਸੱਚੀ ਸੋਨਾ ਬਣ ਜਾਂਦੀ ਏ।

ਅਸਲਮ—ਤੈਨੂੰ ਕਿਵੇਂ ਪਤਾ ?

ਜੀਤ ਸਿੰਘ—ਐਵੇਂ ਗੱਪ ਏ।

ਇਛਿਆ—ਕੀ ਤੁਸੀਂ ਬੁੱਢੀ ਦੀ ਗੱਲ ਨਹੀਂ ਸੁਣੀ ?

ਰਾਣੀ—ਕਿਹੜੀ ਬੁੱਢੀ ਦੀ ?

ਇਛਿਆ—ਇਕ ਵਿਧਵਾ ਬੁੱਢੀ ਸੀ। ਉਸ ਨੂੰ ਆਪਣੀ ਲੜਕੀ ਦੇ ਵਿਆਹ ਲਈ ਪੈਸੇ ਦੀ ਲੋੜ ਸੀ। ਉਸ ਨੂੰ ਕਿਸੇ ਨੇ ਕਿਹਾ, 'ਮਹਾਰਾਜਾ ਪਾਰਸ ਹਨ। ਆਪਣਾ ਲੋਹੇ ਦਾ ਤਵਾ ਉਹਨਾਂ ਦੇ ਸਰੀਰ ਨਾਲ ਛੁਹਾ ਲਿਆ। ਇਹ ਸੋਨੇ ਦਾ ਹੋ ਜਾਵੇਗਾ, ਤੇਰਾ ਕੰਮ ਹੋ ਜਾਵੇਗਾ।'

ਅਸਲਮ—ਕੀ ਉਸ ਤਵਾ ਛੁਹਾਇਆ ?

ਜੀਤ ਸਿੰਘ—ਕੀ ਉਹ ਸੋਨੇ ਦਾ ਹੋ ਗਿਆ ?

ਜੰਗੀ—ਵਿਚਾਰੀ ਸੇਵਾਦਾਰਾਂ ਤੋਂ ਮਾਰ ਖਾ ਕੇ ਆ ਗਈ ਹੋਣੀ ਏਂ।

ਇਛਿਆ—ਉਹ ਕਾਲਖ ਨਾਲ ਭਰਿਆ ਤਵਾ ਲੈ ਕੇ ਮਹੱਲ ਵੱਲ ਤੁਰ ਪਈ। ਮਹੱਲ ਦੇ ਬੂਹੇ ਅੱਗੇ ਪੁੱਜ ਗਈ।

ਅਸਲਮ—ਸੇਵਾਦਾਰਾਂ ਨੇ ਰੋਕਿਆ ?

ਇਛਿਆ—ਰੋਕਿਆ, ਧੱਕੇ ਦਿੱਤੇ ਪਰ ਉਹ ਰੌਲੀ ਪਾਈ ਗਈ, 'ਮੈਂ ਪਾਰਸ ਨਾਲ ਤਵਾ ਛੁਹਾਉਣਾ ਏ। ਮੇਰੇ ਮਹਾਰਾਜਾ ਪਾਰਸ ਹਨ।' ਸੇਵਾਦਾਰ ਮਾਰਨ ਲੱਗ ਪਏ।

ਕਿਰਨਦੀਪ— ਫੇਰ ਕੀ ਹੋਇਆ ?

ਇਛਿਆ—ਮਹਾਰਾਜਾ ਸਾਹਿਬ ਆਪ ਬਾਹਰ ਆ ਗਏ। ਬੁੱਢੀ ਨੇ ਤਰਲਾ ਕੀਤਾ, 'ਮੈਨੂੰ ਆਪਣੇ ਹੱਥ ਨਾਲ ਤਵਾ ਛੁਹਾ ਲੈਣ ਦਿਓ। ਤੁਸੀਂ ਪਾਰਸ ਹੋ, ਇਹ ਸੋਨੇ ਦਾ ਹੋ ਜਾਵੇਗਾ ਤੇ ਗਰੀਬਣੀ ਦਾ ਕੰਮ ਸਰ ਜਾਵੇਗਾ।'

ਕਿਰਨਦੀਪ—ਕੀ ਮਹਾਰਾਜ ਨੇ ਤਵਾ ਛੁਹਾਉਣ ਦੀ ਆਗਿਆ ਦੇ ਦਿੱਤੀ ?

ਇਛਿਆ—ਹਾਂ, ਭਾਵੇਂ ਸੇਵਾਦਾਰ ਰੋਕਦੇ ਹੀ ਰਹੇ। ਉਹਨਾਂ ਨੇ ਹੱਥ ਅੱਗੇ ਕਰ ਦਿੱਤਾ। ਮਾਈ ਨੇ ਤਵਾ ਛੁਹਾਇਆ। ਤਵੇ ਦੀ ਕਾਲਖ ਨਾਲ ਮਹਾਰਾਜਾ ਸਾਹਿਬ ਦਾ ਹੱਥ ਕਾਲਾ ਹੋ ਗਿਆ।

ਅਸਲਮ— ਉਹ ਗੁੱਸੇ ਨਾ ਹੋਏ ?

ਇਛਿਆ—ਨਹੀਂ, ਸਗੋਂ ਸੇਵਾਦਾਰ ਨੂੰ ਹੁਕਮ ਦਿੱਤਾ ਕਿ ਖ਼ਜ਼ਾਨੇ ਵਿਚੋਂ ਤਵੇ ਦੇ ਭਾਰ ਜਿੰਨਾ ਸੋਨਾ ਦੁਆ ਦਿੱਤਾ ਜਾਵੇ।

ਜੀਤ ਸਿੰਘ—ਕਮਾਲ ਏ।

ਇਛਿਆ—ਉਹਨਾਂ ਨੇ ਕਿਹਾ ਪਰਜਾ ਸਾਨੂੰ ਪਾਰਸ ਸਮਝਦੀ ਹੈ। ਸਾਨੂੰ ਪਾਰਸ ਹੀ ਬਣਨਾ ਚਾਹੀਦਾ ਹੈ। ਪਰਜਾ ਦਾ ਭਰੋਸਾ ਨਹੀਂ ਟੁੱਟਣਾ ਚਾਹੀਦਾ।

ਜੰਗੀ—ਇਹ ਗੱਲ ਠੀਕ ਏ ਕਿ ਉਹਨਾਂ ਦੇ ਦਰਸ਼ਨ ਕਰ ਕੇ ਹਰ ਕੋਈ ਸੋਹਣਾ ਹੋ ਜਾਂਦਾ ਹੈ। ਅੰਦਰ ਉਹਨਾਂ ਵਰਗਾ ਬਣਨ ਦਾ ਚਾਅ ਪੈਦਾ ਹੁੰਦਾ ਹੈ।

ਅਸਲਮ—ਤਾਂ ਫੇਰ ਆਪਾਂ ਅੱਜ ਰੱਜ ਕੇ ਦਰਸ਼ਨ ਕਰੀਏ।

ਗਾਗੂ—ਏਸੇ ਕੰਮ ਤਾਂ ਆਏ ਹਾਂ।

(ਪਿੱਛੇ ਗੇਟ ਰਾਹੀਂ ਨੱਚਦਾ-ਟੱਪਦਾ ਮੁਨਾਦੀ ਵਾਲਾ ਆਉਂਦਾ ਹੈ।)

ਮੁਨਾਦੀ ਵਾਲਾ—ਸੁਣੋਂ ਬੱਚਿਓ ! ਸੁਣੋਂ ਮਹਾਰਾਜਾ ਸਾਹਿਬ ਆ ਰਹੇ ਹਨ।

ਆਵਾਜ਼—ਬਾ ਮੁਲਾਹਜ਼ਾ ਹੋ ਹੁਸ਼ਿਆਰ ! ਮਹਾਰਾਜਾ ਸ਼ੇਰੇ ਪੰਜਾਬ ਪਧਾਰ ਰਹੇ ਹਨ।

ਮੁਨਾਦੀ ਵਾਲਾ—ਸੁਣ ਲਿਆ, ਉਹ ਹੁਣੇ ਆ ਰਹੇ ਹਨ। ਉਹ ਸੋਹਣੇ ਬੱਚਿਆਂ ਨੂੰ ਇਨਾਮ ਦੇਣਗੇ।

ਸਾਰੇ—ਅੱਛਾ।

ਕਿਰਨਦੀਪ—ਫੇਰ ਮੈਨੂੰ ਤਾਂ ਜ਼ਰੂਰ ਇਨਾਮ ਮਿਲੇਗਾ। ਮੈਂ ਸਭ ਤੋਂ ਸੋਹਣਾ ਹਾਂ।

ਮੁਨਾਦੀ ਵਾਲਾ—ਉਹ ਸੋਹਣੇ ਕੱਪੜਿਆਂ ਵਾਲੇ ਬੱਚਿਆਂ ਨੂੰ ਇਨਾਮ ਦੇਣਗੇ।

ਜਗਦੀਪ—ਮੇਰੇ ਕੱਪੜੇ ਤਾਂ ਸਭ ਤੋਂ ਵਧੀਆ ਨੇ, ਇਨਾਮ ਮੈਨੂੰ ਮਿਲੇਗਾ।

ਮੁਨਾਦੀ ਵਾਲਾ—ਉਹ ਬੱਚਿਆਂ ਦੀਆਂ ਦੌੜਾਂ ਵੇਖਣਗੇ। ਬੱਚਿਆਂ ਦੀ ਕੁਸ਼ਤੀ ਵੇਖਣਗੇ। ਬੱਚਿਆਂ ਦੀ ਕਬੱਡੀ ਵੇਖਣਗੇ।

ਸਾਰੇ—ਅਸੀਂ ਤਿਆਰ ਹਾਂ।

ਜੀਤ ਸਿੰਘ—ਮੈਂ ਲੰਮੀ ਛਾਲ ਵਿਚ ਸਭ ਤੋਂ ਅੱਗੇ ਲੰਘਾਂਗਾ।

ਅਸਲਮ—ਮੈਂ ਉੱਚੀ ਛਾਲ ਵਿਚ ਕਮਾਲ ਵਿਖਾਵਾਂਗਾ।

ਜੰਗੀ—ਮੈਂ ਕਬੱਡੀ ਵਿਚ ਸਭ ਦੀ ਪਿੱਠ ਲਾ ਦਿਆਂਗਾ।

ਮੁਨਾਦੀ ਵਾਲਾ—ਉਹ ਬੱਚਿਆਂ ਦਾ ਗਤਕਾ ਵੀ ਵੇਖਣਗੇ।

ਸਾਰੇ—ਅਸੀਂ ਤਿਆਰ ਹਾਂ।

ਕਿਰਨਦੀਪ—ਤੁਸੀਂ ਚਿੰਤਾ ਨਾ ਕਰੋ। ਤੁਸੀਂ ਜਾ ਕੇ ਦੱਸ ਦਿਓ ਬੱਚੇ ਆਪਣੇ ਕਰਤਵ ਵਿਖਾਉਣ ਲਈ ਤਿਆਰ ਨੇ। ਮੈਂ ਸਭ ਬੱਚਿਆਂ ਨੂੰ ਠੀਕ ਢੰਗ ਨਾਲ ਖੜੇ ਕਰ ਦਿੰਦਾ ਹਾਂ।

(ਮੁਨਾਦੀ ਵਾਲਾ ਜਾਂਦਾ ਹੈ)

(ਕਿਰਨਦੀਪ ਡੱਫਲੀ ਵਜਾਉਂਦਾ ਹੈ)

ਕਿਰਨਦੀਪ—ਬੱਚਿਓ ! ਆਪਣੇ ਕਰਤਵ ਵਿਖਾਉਣ ਲਈ ਤਿਆਰ ਹੋ ਜਾਓ।

ਆਵਾਜ਼—ਬਾ ਮੁਲਾਹਜ਼ਾ ਹੋ ਹੁਸ਼ਿਆਰ ! ਮਹਾਰਾਜਾ ਸ਼ੇਰੇ ਪੰਜਾਬ ਪਧਾਰ ਰਹੇ ਹਨ।

ਕਿਰਨਦੀਪ—ਸਾਥੀਓ ਤਿਆਰ ਹੋ ਜਾਓ, ਫੁੱਲ ਵਾਂਗ ਖਿੜ ਜਾਓ। ਆਪਾਂ ਦਰਸ਼ਨ ਕਰਨੇ ਵੀ ਹਨ ਤੇ ਦੇਣੇ ਵੀ ਹਨ।

(ਘੁਲਣ ਵਾਲੇ ਕੱਪੜੇ ਲਾਹ ਕੇ ਪਹਿਲਵਾਨਾਂ ਵਾਂਗ ਤਿਆਰ ਹੋ ਜਾਂਦੇ ਹਨ, ਗੱਤਕਾ ਖੇਡਣ ਵਾਲੇ ਢਾਲ ਤੇ ਤਲਵਾਰ ਫੜ ਲੈਂਦੇ ਹਨ, ਮੂੰਗਲੀਆਂ ਫੇਰਨ ਵਾਲੇ ਮੂੰਗਲੀਆਂ ਫੜ ਲੈਂਦੇ ਹਨ, ਮੁੱਗਦਰ ਚੁੱਕਣ ਵਾਲਾ ਤਿਆਰ ਹੋ ਜਾਂਦਾ ਹੈ।

ਆਵਾਜ਼—ਮਹਾਰਾਜਾ ਸਾਹਿਬ ਆ ਰਹੇ ਨੇ। ਸ਼ੇਰੇ ਪੰਜਾਬ ਆ ਰਹੇ ਨੇ।

ਸਾਰੇ—ਅਸੀਂ ਤਿਆਰ ਹਾਂ ।

ਰਾਣੀ ਤੇ ਇਛਿਆ—(ਕਿੱਕਲੀ ਪਾਉਂਦੀਆਂ ਹੋਈਆਂ ਗਾਉਂਦੀਆਂ ਹਨ ।

ਅਸੀਂ ਪੰਜਾਬਣਾਂ ਪੰਜਾਬ ਦੀਆਂ ।
ਅਸੀਂ ਪੱਤੀਆਂ ਫੁੱਲ ਗੁਲਾਬ ਦੀਆਂ ।
ਅਸੀਂ ਰੀਝਾਂ ਸ਼ੇਰੇ ਪੰਜਾਬ ਦੀਆਂ ।
ਜਿਵੇਂ ਲਹਿਰਾਂ ਹੋਣ ਝਨਾਬ ਦੀਆਂ ।

ਆਵਾਜ਼—ਬੱਚਿਓ, ਸਾਂਵਧਾਨ ਹੋ ਜਾਓ ! ਸ਼ੇਰੇ ਪੰਜਾਬ ਬਾਗ਼ ਵਿਚ ਪ੍ਰਵੇਸ਼ ਕਰ ਰਹੇ ਨੇ ।

ਸਾਰੇ—ਅਸੀਂ ਤਿਆਰ ਹਾਂ ।

ਕਿਰਨਦੀਪ—(ਡਫਲੀ ਵਜਾਉਂਦਾ ਹੋਇਆ)

ਸਾਥੀਓ ਹੱਸੋ ਅਤੇ ਹਸਾਓ,
ਆਓ ਮਹਿਕੋ ਤੇ ਮਹਿਕਾਓ ।

(ਜੀਤ ਸਿੰਘ ਮੂੰਗਲੀਆਂ ਫੇਰਨ ਲੱਗ ਪੈਂਦਾ ਹੈ, ਅਸਲਮ ਮੁੱਗਦਰ ਚੁੱਕਣ ਲੱਗ ਪੈਂਦਾ ਹੈ, ਜਗਦੀਪ ਹਵਾ ਵਿਚ ਤਲਵਾਰ ਘੁੰਮਾਉਣ ਲੱਗ ਪੈਂਦਾ ਹੈ, ਜੁਗਚੇਤਨਾ ਕੁੱਜਾ ਸਿਰ ਤੇ ਰੱਖ ਕੇ ਹੱਸਦੀ ਤੁਰਨ ਲੱਗ ਪੈਂਦੀ ਹੈ, ਰਾਣੀ ਤੇ ਇਛਿਆ ਕਿੱਕਲੀ ਪਾਉਣ ਲੱਗ ਪੈਂਦੀਆਂ ਹਨ, ਸਾਰੇ ਡਫਲੀ ਦੇ ਤਾਲ ਵਿਚ ਆਪਣਾ ਕਰਮ ਕਰਦੇ ਹਨ ।)

ਕਿਰਨਦੀਪ—(ਗਾਉਂਦਾ ਹੋਇਆ)

ਅਸੀਂ ਫੁੱਲ ਗੁਲਾਬ ਦੇ
ਰੰਗ ਸਾਡਾ ਲਾਲ ਲਾਲ
ਅਸੀਂ ਮਹਿਕ ਖਿਲਾਰਦੇ
ਅਸੀਂ ਹਾਂ ਲਾਲ ਸ਼ੇਰੇ ਪੰਜਾਬ ਦੇ ।

ਜੀਤ ਸਿੰਘ—ਮੈਂ ਯੋਧਾ ਬਲਕਾਰ ਬਣਾਂਗਾ ।

ਅਸਲਮ—ਅੱਛਾ !

ਜਗਦੀਪ—ਮੈਂ ਸਰਦਾਰਾਂ ਦਾ ਸਰਦਾਰ ਬਣਾਂਗਾ ।

ਜੰਗੀ—ਅੱਛਾ !

ਆਵਾਜ਼—ਮਹਾਰਾਜ ਸਾਹਿਬ ਬਾਗ਼ ਵਿਚ ਪ੍ਰਵੇਸ਼ ਕਰਨ ਵਾਲੇ ਹਨ । ਤੁਹਾਡੀ ਵੱਲ ਆ ਰਹੇ ਨੇ ।

ਸਾਰੇ—ਅਸੀਂ ਤਿਆਰ ਹਾਂ ।

ਆਵਾਜ਼—ਬੱਚਿਓ, ਉਹ ਤੁਹਾਡੇ ਦਰਸ਼ਨ ਕਰਨ ਆ ਰਹੇ ਨੇ ।

ਸਾਰੇ—ਅਸੀਂ ਦਰਸ਼ਨ ਦੇਣ ਤੇ ਦਰਸ਼ਨ ਕਰਨ ਲਈ ਤਿਆਰ ਹਾਂ । ਉਡੀਕ ਰਹੇ ਹਾਂ ।

(ਕਿਰਨਦੀਪ ਡੱਫਲੀ ਦਾ ਤਾਲ ਬਦਲਦਾ ਹੈ। ਜੀਤ ਸਿੰਘ ਮੁੰਗਲੀਆਂ ਫੇਰਦਾ ਹੋਇਆ ਗਾਉਂਦਾ ਹੈ।)

ਜੀਤ ਸਿੰਘ—ਵੀਰੋ ਦਰਸ਼ਨ ਕਰ ਕੇ ਲਓ ਹੁਲਾਰੇ।

ਅਸਲਮ—ਇੱਕੋ ਅੱਖ ਸੁਲੱਖਣੀ ਜਿਨ ਲੱਖਾਂ ਤਾਰੇ।

ਆਵਾਜ਼ਾਂ—ਸ਼ੇਰੇ ਪੰਜਾਬ ਆ ਗਏ,
ਸ਼ੇਰੇ ਪੰਜਾਬ ਆ ਗਏ।

(ਆਵਾਜ਼ਾਂ ਉੱਚੀਆਂ ਹੁੰਦੀਆਂ ਹਨ)

(ਸਾਰੇ ਬੱਚੇ ਖ਼ਾਸ ਅੰਦਾਜ਼ ਵਿਚ ਨੱਚੀ ਤੇ ਗਾਈ ਜਾਂਦੇ ਹਨ।
ਪਿਛਲੇ ਗੇਟ ਰਾਹੀਂ ਮਹਾਰਾਜਾ ਸਾਹਿਬ ਦੀ ਸਵਾਰੀ ਆਉਂਦੀ ਜਾਪਦੀ ਹੈ।)

—ਪਰਦਾ—

## ਅਭਿਆਸ

1. ਦੱਸੋ—
    1. ਇਸ ਨਾਟਕ ਵਿਚ ਕਿੰਨੇ ਪਾਤਰ ਹਨ ?
    2. ਨਾਟਕ ਦੀ ਝਾਕੀ ਕਿੱਥੇ ਵਾਪਰ ਰਹੀ ਹੈ ?
    3. ਡਫਲੀ ਕੌਣ ਵਜਾ ਰਿਹਾ ਹੈ।
    4. ਕਿਰਨਦੀਪ ਕਿਹੜਾ ਗੀਤ ਗਾਉਂਦਾ ਹੈ ?
    5. ਜੰਗੀ ਨੇ ਮਹਾਰਾਜਾ ਰਣਜੀਤ ਸਿੰਘ ਦੇ ਕਿੱਥੇ ਦਰਸ਼ਨ ਕੀਤੇ ਸਨ ?
    6. ਜਗਦੀਪ ਨੇ ਮਹਾਰਾਜ ਦੇ ਕਿੱਥੇ ਦਰਸ਼ਨ ਕੀਤੇ ਸਨ ?
    7. ਇਛਿਆ ਨੇ ਮਹਾਰਾਜ ਦੇ ਕਿਵੇਂ ਦਰਸ਼ਨ ਕੀਤੇ ਸਨ ?
    8. ਇਛਿਆ ਦੇ ਘਰ ਕਿਸ ਦਾ ਵਿਆਹ ਸੀ ?
    9. ਬੱਚੇ ਕਿਹੜੀ-ਕਿਹੜੀ ਖੇਡ ਵਿਖਾਉਣ ਲਈ ਤਿਆਰ ਹੁੰਦੇ ਹਨ ?
    10. ਜੀਤ ਸਿੰਘ ਕੀ ਬਣਨਾ ਚਾਹੁੰਦਾ ਹੈ ?
    11. ਪਾਰਸ ਕੀ ਹੁੰਦਾ ਹੈ ?
2. ਵਾਕ ਪੂਰੇ ਕਰੋ :
    1. ਮੈਂ ਫੁੱਲ ਗੁਲਾਬ ਦਾ ਰੰਗ ਮੇਰਾ......।
    2. ਪਾਂਡੀ ਨੇ ਪੰਡ ਸਾਡੇ ਘਰ......।
    3. ਮੈਂ ਪਾਰਸ ਨਾਲ ਤਵਾ......।
    4. ਤਵੇ ਦੀ ਕਾਲਖ ਨਾਲ ਮਹਾਰਾਜ ਸਾਹਿਬ ਦਾ......।
    5. ਆਪਾਂ ਦਰਸ਼ਨ ਕਰਨੇ ਵੀ ਹਨ ਤੇ ਦਰਸ਼ਨ......।

6. ਸ਼ੇਰੇ ਪੰਜਾਬ ਬਾਗ਼ ਵਿਚ......।
7. ਇੱਕੋ ਅੱਖ ਸੁਲੱਖਣੀ......।

3. **ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**

ਦਰਸ਼ਨ, ਸਾਥੀਓ, ਬਹਾਦਰ, ਰਸੀਆਂ ਹੋਈਆਂ, ਕੁਸ਼ਤੀ, ਝੋਲੀ, ਪਾਂਡੀ, ਕੰਬਣ, ਪਰਜਾ, ਕਾਲਖ, ਇਨਾਮ ।

4. **ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :**

ਪਿੱਛਾ—ਪਿਛਲੇ
ਅਗਲਾ—
ਵਿਚਕਾਰ—
ਪਾਰ—
ਏਧਰ—
ਓਧਰ—

5. **ਮਹਾਰਾਜਾ ਰਣਜੀਤ ਸਿੰਘ ਬਾਰੇ ਦਸ ਵਾਕ ਲਿਖੋ ।**
6. **ਤੁਹਾਨੂੰ ਸਾਰੇ ਪਾਤਰਾਂ ਵਿਚੋਂ ਕਿਹੜਾ ਪਾਤਰ ਵਧੇਰੇ ਚੰਗਾ ਲੱਗਦਾ ਹੈ ਤੇ ਕਿਉਂ ?**
7. **ਇਹ ਨਾਟਕ ਰਲ ਕੇ ਖੇਡੋ ।**
8. **ਨਾਟਕ ਦੀ ਕਹਾਣੀ ਆਪਣੇ ਸ਼ਬਦਾਂ ਵਿਚ ਲਿਖੋ ।**

ਪਾਠ ਚੌਥਾ

# ਕਣਕ ਦੀ ਕਹਾਣੀ

ਕਣਕ ਧਰਤੀ ਵਿੱਚੋਂ ਪੈਦਾ ਹੋਣ ਵਾਲੇ ਸਾਰੇ ਅਨਾਜਾਂ ਵਿੱਚੋਂ ਸ਼ਰੋਮਣੀ ਹੈ। ਪੰਜਾਬੀਆਂ ਦਾ ਇਸ ਬਿਨਾਂ ਗੁਜ਼ਾਰਾ ਨਹੀਂ ਹੈ। ਪੰਜਾਬ ਦਾ ਸਾਰਾ ਜੀਵਨ, ਸਾਰਾ ਸੱਭਿਆਚਾਰ ਕਣਕ ਨਾਲ ਜੁੜਿਆ ਹੋਇਆ ਹੈ। ਇਸ ਲਈ ਕਣਕ ਦੀ ਕਹਾਣੀ ਦੀ ਜਾਣਕਾਰੀ ਹੋਣੀ ਬਹੁਤ ਜ਼ਰੂਰੀ ਹੈ।

ਇਸ ਦੇ ਜਨਮ ਸੰਬੰਧੀ ਤਿੰਨ ਲੋਕ-ਕਹਾਣੀਆਂ ਪ੍ਰਚੱਲਤ ਹਨ ਅਤੇ ਇਕ ਮਿਥਿਹਾਸਿਕ ਕਹਾਣੀ ਇਉਂ ਹੈ :

ਬਾਬਾ ਆਦਮ ਤੇ ਬੇਬੇ ਹਵਾ ਸਵਰਗ ਵਿਚ ਰਹਿੰਦੇ ਸਨ। ਸਵਰਗ ਦੇ ਬਾਗ਼ ਵਿਚ ਕਣਕ ਦਾ ਇਕ ਬੂਟਾ ਸੀ। ਇਹ ਕਣਕ ਦੇਵਤਿਆਂ ਲਈ ਰਾਖਵੀਂ ਸੀ। ਆਦਮ ਤੇ ਹਵਾ ਨੂੰ ਇਹ ਕਣਕ ਖਾਣ ਦੀ ਆਗਿਆ ਨਹੀਂ ਸੀ।

ਇਕ ਦਿਨ ਕਣਕ ਦਾ ਦਾਣਾ ਆਦਮ ਨੇ ਸਹਿਜ ਸੁਭਾਅ ਆਪਣੇ ਮੂੰਹ ਵਿਚ ਪਾ ਲਿਆ। ਉਸ ਨੂੰ ਬੜਾ ਸੁਆਦੀ ਲੱਗਾ ਜਿਸ ਕਰ ਕੇ ਉਸ ਨੇ ਹਵਾ ਨੂੰ ਵੀ ਖੁਆ ਦਿੱਤਾ। ਇਸ ਗੱਲ ਦਾ ਰੱਬ ਨੂੰ ਪਤਾ ਲੱਗ ਗਿਆ। ਉਹ ਬਹੁਤ ਗੁੱਸੇ ਹੋਇਆ ਤੇ ਦੋਹਾਂ ਨੂੰ ਸਵਰਗ ਵਿੱਚੋਂ ਕੱਢ ਦਿੱਤਾ। ਰੱਬ ਨੇ ਕਣਕ ਦੇ ਬੂਟੇ ਨੂੰ ਵੀ ਡੰਨ ਦਿੱਤਾ। ਕਣਕ ਦੇ ਪੱਕੇ ਸਿੱਟਿਆਂ ਨੂੰ ਮਰੋੜ ਕੇ ਉਨ੍ਹਾਂ ਵਿੱਚੋਂ ਦਾਣੇ ਕੱਢੇ ਤੇ ਦਾਨਿਆਂ ਨੂੰ ਧਰਤੀ ਉੱਤੇ ਖਿਲਾਰ ਦਿੱਤਾ। ਉਸ ਦਿਨ ਤੋਂ ਕਣਕ ਧਰਤੀ ਵਿੱਚੋਂ ਪੈਦਾ ਹੋਣ ਲੱਗ ਪਈ।

ਕਣਕ ਬਾਰੇ ਯੂਨਾਨੀ ਲੋਕ-ਕਹਾਣੀ ਇਉਂ ਹੈ :

ਯੂਨਾਨ ਵਿਚ ਆਰੰਭਕ ਤੀਵੀਂ ਡੀਮੀਟਰ ਕਮਜ਼ੋਰੀ ਨਾਲ ਨਿਢਾਲ ਪਈ ਸੀ। ਉਸ ਨੂੰ ਬਹੁਤ ਭੁੱਖ ਲੱਗੀ ਹੋਈ ਸੀ। ਆਲੇ-ਦੁਆਲੇ ਕੁਝ ਘਾਹ ਦੇ ਬੂਟੇ ਸਨ। ਉਸ ਨੇ ਘਾਹ ਦਾ ਹਰਾ ਜਿਹਾ ਸਿੱਟਾ ਮੂੰਹ ਵਿਚ ਪਾਇਆ। ਉਸ ਵਿਚ ਦਾਣੇ ਸਨ। ਸਿੱਟੇ ਦੇ ਦਾਣੇ ਖਾ ਕੇ ਉਸ ਨੂੰ ਬੜਾ ਸੁਆਦ ਆਇਆ। ਉਸ ਨੂੰ ਇਉਂ ਅਨੁਭਵ ਹੋਇਆ ਜਿਵੇਂ ਉਸ ਦਾ ਮੂੰਹ ਮਿੱਠ ਦੁੱਧ ਨਾਲ ਭਰ ਗਿਆ ਹੋਵੇ। ਹਰੇ ਸਿੱਟਿਆਂ ਦੇ ਹਰੇ ਦਾਣੇ ਖਾਣ ਨਾਲ ਉਸ ਵਿਚ ਸ਼ਕਤੀ ਆ ਗਈ। ਉਹ ਘਾਹ ਦਾ ਬੂਟਾ ਪੁੱਟ ਕੇ ਉੱਥੇ ਲੈ ਗਈ ਜਿੱਥੇ ਹੋਰ ਆਦਮੀ ਬੈਠੇ ਸਨ। ਉਸ ਕਿਹਾ : 'ਮੈਂ ਤੁਹਾਡੇ ਲਈ ਇਕ ਬਹੁਤ ਵਧੀਆ ਸੁਗਾਤ ਲੱਭ ਕੇ ਲਿਆਈ ਹਾਂ।' ਉਹ ਬੂਟਾ ਵੇਖ ਕੇ ਬੜੇ ਖ਼ੁਸ਼ ਹੋਏ। ਉਨ੍ਹਾਂ ਨੇ ਵੀ ਸਿੱਟੇ ਵਿੱਚੋਂ ਹਰੇ ਦਾਣੇ ਕੱਢ ਕੇ ਖਾਧੇ। ਡੀਮੀਟਰ ਸਾਰਿਆਂ ਨੂੰ ਓਥੇ ਲੈ ਗਈ ਜਿੱਥੇ ਇਹ

ਘਾਹ ਬਹੁਤ ਉੱਗਿਆ ਹੋਇਆ ਸੀ। ਸਾਰੇ ਘਾਹ ਵੇਖ ਕੇ ਬਹੁਤ ਖ਼ੁਸ਼ ਹੋਏ। ਇਉਂ ਯੂਨਾਨੀ ਲੋਕ ਕਣਕ ਨੂੰ ਡੀਮੀਟਰ ਦੇਵੀ ਦੀ ਦੇਣ ਮੰਨਦੇ ਹਨ॥

ਕਣਕ ਬਾਰੇ ਰੋਮ ਦੀ ਲੋਕ-ਕਥਾ ਇਉਂ ਹੈ :

ਰੋਮ ਦੀ ਆਰੰਭਕ ਤੀਵੀਂ ਸੀਰੀਸ ਬੈਠੀ ਸੀ। ਆਲੇ-ਦੁਆਲੇ ਜੰਗਲ ਸੀ। ਉਸ ਨੇ ਆਪਣੀ ਸੁਰੱਖਿਆ ਲਈ ਦੋ ਪੱਥਰ ਰਗੜ ਕੇ ਅੱਗ ਪੈਦਾ ਕੀਤੀ। ਫੇਰ ਅੱਗ ਵਿਚ ਆਲੇ ਦੁਆਲੇ ਉੱਗਿਆ ਘਾਹ ਪੁੱਟ ਕੇ ਪਾ ਦਿੱਤਾ। ਘਾਹ ਦਾ ਇਕ ਅੱਧ ਭੁੱਜਾ ਸਿੱਟਾ ਬਾਹਰ ਡਿੱਗ ਪਿਆ। ਉਹ ਬਾਹਰ ਡਿੱਗਿਆ ਸਿੱਟਾ ਚੁੱਕ ਕੇ ਅੱਗ ਵਿਚ ਸੁੱਟਣ ਲੱਗੀ। ਉਸ ਨੂੰ ਇਸ ਅੱਧ ਭੁੱਜੇ ਸਿੱਟੇ ਵਿੱਚੋਂ ਬਹੁਤ ਸੋਹਣੀ ਮਹਿਕ ਆਈ। ਮਹਿਕ ਦਾ ਕਾਰਣ ਜਾਨਣ ਲਈ ਉਸ ਨੇ ਇਹ ਸਿੱਟਾ ਚੁੱਕ ਕੇ ਭੋਰਿਆ। ਉਸ ਵਿੱਚੋਂ ਉਬਲਿਆ ਹੋਇਆ ਦਾਣਾ ਨਿਕਲਿਆ। ਉਸ ਨੇ ਉਹ ਮੂੰਹ ਵਿਚ ਪਾਇਆ। ਉਸ ਨੂੰ ਬਹੁਤ ਹੀ ਸੁਆਦ ਲੱਗਾ। ਉਸ ਨੇ ਆਪਣੇ ਟਿਕਾਣੇ ਜਾ ਕੇ ਇਸ ਨਵੇਂ ਘਾਹ ਬਾਰੇ ਆਪਣੇ ਸਾਥੀਆਂ ਨੂੰ ਦੱਸਿਆ। ਸਾਥੀਆਂ ਨੇ ਘਾਹ ਦੇ ਬੂਟੇ ਪੁੱਟ ਕੇ ਉਨ੍ਹਾਂ ਦੇ ਸਿੱਟਿਆਂ ਵਿੱਚੋਂ ਦਾਣੇ ਕੱਢੇ। ਦਾਣੇ ਅੱਗ ਵਿਚ ਭੁੰਨ ਕੇ ਖਾਧੇ। ਇਉਂ ਸਾਰੇ ਰੋਮ ਵਿਚ ਇਸ ਘਾਹ ਦਾ ਪਤਾ ਲੱਗ ਗਿਆ। ਰੋਮ ਵਾਲੇ ਅੱਜ ਤੀਕ 'ਕਣਕ' ਨੂੰ ਇਸ ਦੇਵੀ ਸੀਰੀਸ ਦੀ ਲੱਭਤ ਮੰਨਦੇ ਹਨ।

ਕਣਕ ਬਾਰੇ ਮਿਸਰ ਦੀ ਲੋਕ-ਕਹਾਣੀ ਇਉਂ ਹੈ :

ਮਿਸਰ ਦੀ ਆਰੰਭਕ ਦੇਵੀ ਭਾਵ ਔਰਤ ਆਈਸ ਤੁਰੀ ਜਾ ਰਹੀ ਸੀ। ਤੁਰਦੀ-ਤੁਰਦੀ ਉਹ ਥੱਕ ਗਈ। ਇਕ ਥਾਂ ਬੈਠ ਗਈ। ਉਥੇ ਬਹੁਤ ਉੱਚਾ-ਉੱਚਾ ਘਾਹ ਸੀ। ਘਾਹ ਦੇ ਸਿੱਟੇ ਪੱਕੇ ਹੋਏ ਸਨ। ਪੱਕੇ ਹੋਏ ਸਿੱਟਿਆਂ ਵਿੱਚੋਂ ਕੁਝ ਦਾਣੇ ਥੱਲੇ ਡਿੱਗੇ ਹੋਏ ਸਨ। ਆਈਸ ਨੇ ਐਵੇਂ ਇਕ ਦਾਣਾ ਮੂੰਹ ਵਿਚ ਪਾਇਆ ,ਤੇ ਚਿੱਥਿਆ। ਉਸ ਨੂੰ ਇਹ ਦਾਣਾ ਸੁਆਦੀ ਲੱਗਾ। ਉਹ ਘਾਹ ਦੇ ਪੱਕੇ ਸਿੱਟਿਆਂ ਨੂੰ ਤੋੜ ਕੇ ਆਪਣੇ ਟਿਕਾਣੇ ਲੈ ਗਈ। ਸਿੱਟਿਆਂ ਵਿੱਚੋਂ ਦਾਣੇ ਕੱਢ ਕੇ ਉਸ ਨੇ ਆਪਣੇ ਸਾਥੀਆਂ ਨੂੰ ਵਿਖਾਏ ਤੇ ਕਿਹਾ, 'ਇਹ ਦਾਣੇ ਸਾਡੀ ਭੁੱਖ ਦੂਰ ਕਰ ਸਕਦੇ ਹਨ। ਮੈਂ ਖਾ ਕੇ ਵੇਖੇ ਹਨ, ਇਹ ਬੜੇ ਸੁਆਦੀ ਹਨ।'

ਸਾਰੇ ਸਾਥੀਆਂ ਨੇ ਦਾਣੇ ਖਾ ਕੇ ਵੇਖੇ। ਉਨ੍ਹਾਂ ਨੂੰ ਵੀ ਚੰਗੇ ਲੱਗੇ। ਇਉਂ ਮਿਸਰ ਵਾਲੇ ਕਹਿੰਦੇ ਹਨ, 'ਕਣਕ ਸਾਡੀ ਪਿਆਰੀ ਦੇਵੀ ਆਈਸ ਨੇ ਲੱਭੀ ਸੀ। ਅਸੀਂ ਇਸ ਲਈ ਹੀ ਕਣਕ ਨੂੰ ਦੇਵੀ ਸਮਝਦੇ ਹਾਂ, ਦੇਵੀ ਵਾਂਗ ਪੂਜਦੇ ਹਾਂ।'

ਕਣਕ ਦੀ ਵਿਗਿਆਨਕ ਕਹਾਣੀ ਇਨ੍ਹਾਂ ਤਿੰਨਾਂ ਲੋਕ-ਕਹਾਣੀਆਂ ਤੇ ਭਾਰਤੀ ਮਿਥਿਹਾਸਿਕ ਕਹਾਣੀ ਤੋਂ ਬਹੁਤ ਵੱਖਰੀ ਹੈ।

ਕਣਕ ਦੀ ਵਿਗਿਆਨਕ ਕਹਾਣੀ ਇਉਂ ਹੈ :

ਕਣਕ ਦਾ ਬੂਟਾ ਘਾਹ ਦੇ ਟੱਬਰ ਵਿੱਚੋਂ ਹੈ। ਬਨਸਪਤੀ ਖੋਜੀਆਂ ਦਾ ਵਿਚਾਰ ਹੈ ਕਿ ਅੱਜ ਤੋਂ ਕੋਈ ਦਸ ਹਜ਼ਾਰ ਸਾਲ ਪਹਿਲਾਂ ਕਣਕ ਕਈ ਥਾਈਂ ਬੀਜੀ ਜਾਂਦੀ ਸੀ।

ਸਵਿਸ ਝੀਲ ਦੇ ਲਾਗਲੇ ਵਸਨੀਕ ਅੱਜ ਤੋਂ ਕੋਈ ਗਿਆਰਾਂ ਹਜ਼ਾਰ ਸਾਲ ਪਹਿਲਾਂ ਇਸ ਦੀ ਕਾਸ਼ਤ ਕਰਦੇ ਸਨ। ਮਿਸਰ ਵਿਚ ਮਿਸਰ ਮੀਨਾਰ ਬਣਨ ਤੋਂ ਪਹਿਲਾਂ ਲੋਕ ਕਣਕ ਬੀਜਦੇ ਸਨ ਤੇ ਕਣਕ ਖਾਂਦੇ ਸਨ।

ਮੈਸੋਪੋਟੇਮੀਆ ਵਿਚ ਅੱਜ ਤੋਂ ਪੰਜ ਹਜ਼ਾਰ ਸਾਲ ਪਹਿਲਾਂ ਕਣਕ ਦੇ ਬੀਜੇ ਜਾਣ ਦੇ ਸਬੂਤ ਮਿਲਦੇ ਹਨ। ਇਹ ਵੀ ਕਿਹਾ ਜਾਂਦਾ ਹੈ ਕਿ ਉਣੰਜਾ ਸੌ ਸਾਲ ਪਹਿਲਾਂ ਚੀਨੀ ਕਈ ਥਾਈਂ ਕਣਕ ਬੀਜਣ ਲੱਗ ਪਏ ਸਨ।

ਖੋਜੀਆਂ ਨੇ ਅੱਜ ਤੀਕ ਸਿੱਧ ਕੀਤਾ ਹੈ ਕਿ ਕਣਕ ਤਿੰਨ ਭਾਂਤ ਦੇ ਘਾਹ ਤੋਂ ਜਨਮੀ ਹੈ। ਇਨ੍ਹਾਂ ਤਿੰਨ ਭਾਂਤ ਦੇ ਘਾਹਾਂ ਤੋਂ ਹੀ ਤਿੰਨ ਭਾਂਤ ਦੀਆਂ ਕਣਕਾਂ ਪੈਦਾ ਹੋਈਆਂ ਹਨ। ਇਨ੍ਹਾਂ ਵਿਚੋਂ ਦੋ ਜੰਗਲੀ ਸਨ ਭਾਵ ਆਪਣੇ ਆਪ ਉੱਗਣ ਵਾਲੀਆਂ ਸਨ। ਇਕ ਆਪ ਉਗਾਈ ਜਾ ਸਕਦੀ ਸੀ।

ਪਹਿਲੀ ਐਨਕਾਰਨ ਸੀ। ਇਹ ਸਾਦੀ ਨਸਲ ਦੀ ਸੀ। ਇਹ ਜੰਗਲੀ ਸੀ। ਦੂਜੀ ਐਮਰ ਸੀ। ਇਹ ਵੀ ਜੰਗਲੀ ਸੀ। ਇਨ੍ਹਾਂ ਦੋਹਾਂ ਦੇ ਮੇਲ ਨਾਲ ਅਸਲੀ ਆਪ ਬੀਜ ਕੇ ਪੈਦਾ ਕਰਨ ਵਾਲੀ ਕਣਕ ਪੈਦਾ ਹੋਈ ਹੈ।

ਉੱਨੀਵੀਂ ਸਦੀ ਦੇ ਆਰੰਭ ਵਿਚ ਇਹ ਕਣਕਾਂ ਆਮ ਪ੍ਰਚਲਤ ਹੋ ਗਈਆਂ ਸਨ। ਸ਼ਰਬਤੀ, ਦੜਾ, ਘੋਨੀ, ਮੁੰਡਰੀ, ਚਿੱਟੀ ਤੇ ਲਾਲ ਕਣਕ ਆਮ ਬੀਜੀਆਂ ਜਾਂਦੀਆਂ ਸਨ ਤੇ ਖਾਧੀਆਂ ਜਾਂਦੀਆਂ ਸਨ।

ਇਸ ਤੋਂ ਮਗਰੋਂ ਖੋਜੀਆਂ ਨੇ ਚੋਣ ਢੰਗ ਨਾਲ ਤੇ ਦੋ ਭਾਂਤ ਦੀਆਂ ਕਣਕਾਂ ਦੇ ਬੂਟਿਆਂ ਨੂੰ ਆਪਸ ਵਿਚ ਮਿਲਾਉਣ ਢੰਗ ਨਾਲ ਹੋਰ ਚੰਗੀਆਂ ਕਣਕਾਂ ਤਿਆਰ ਕੀਤੀਆਂ।

ਚੋਣ ਢੰਗ ਦਾ ਭਾਵ ਇਹ ਹੈ ਕਿ ਇਕ ਸਿੱਟੇ ਦੇ ਦਾਣੇ ਬੀਜਣੇ। ਉਨ੍ਹਾਂ ਤੋਂ ਉੱਗੇ ਚੰਗੇ ਬੂਟੇ ਰੱਖ ਲੈਣੇ, ਬਾਕੀ ਬੂਟੇ ਛੱਡ ਦੇਣੇ ਅਤੇ ਚੰਗੇ ਬੂਟਿਆਂ ਦੇ ਦਾਣੇ ਫੇਰ ਬੀਜਣੇ। ਉਨ੍ਹਾਂ ਵਿਚੋਂ ਫੇਰ ਅਰੋਗ ਬੂਟੇ ਰੱਖ ਲੈਣੇ। ਇਉਂ ਚੰਗੇ ਤੋਂ ਚੰਗੇ ਬੂਟਿਆਂ ਦੇ ਦਾਣੇ ਅੱਗੇ ਬੀਜੀ ਜਾਂਦੇ ਸਨ ਤੇ ਨਵੀਂ ਕਣਕ ਪੈਦਾ ਹੁੰਦੀ ਜਾਂਦੀ ਸੀ।

ਦੋ ਬੂਟਿਆਂ ਨੂੰ ਆਪਸ ਵਿਚ ਮਿਲਾਉਣ ਦਾ ਢੰਗ ਇਹ ਹੈ : ਦੋ ਵੱਖਰੇ ਭਾਂਤ ਦੇ ਬੂਟੇ ਲੈ ਲੈਣੇ। ਉਨ੍ਹਾਂ ਦੀਆਂ ਜੜ੍ਹਾਂ ਨੂੰ ਰਸਾਇਣਕ ਪਿਊਂਦ ਵਿਧੀ ਨਾਲ ਇਕ ਥਾਂ ਬੰਨ੍ਹ ਕੇ ਅਤੇ ਉਨ੍ਹਾਂ ਬੰਨ੍ਹੀਆਂ ਜੜ੍ਹਾਂ ਨੂੰ ਬਹੁਤ ਉਪਜਾਊ ਧਰਤੀ ਵਿਚ ਬੀਜਣਾ। ਇਉਂ ਦੋਹਾਂ ਬੂਟਿਆਂ ਦੀਆਂ ਜੜ੍ਹਾਂ ਦੇ ਆਪਸੀ ਮੇਲ ਤੋਂ ਨਵੀਂ ਭਾਂਤ ਦੀ ਕਣਕ ਪੈਦਾ ਹੋ ਜਾਂਦੀ ਹੈ।

ਕਣਕ ਦੀ ਤਾਸੀਰ ਉੱਤੇ ਮੀਂਹ ਦਾ ਵੀ ਬਹੁਤ ਅਸਰ ਹੁੰਦਾ ਹੈ। ਜਿੱਥੇ ਵਰਖਾ ਤੀਹ ਇੰਚ ਤੋਂ ਵੱਧ ਹੁੰਦੀ ਹੈ, ਉੱਥੇ ਕਣਕਾਂ ਵਿਚ ਨਿਸ਼ਾਸਤਾ ਵਧ ਜਾਂਦਾ ਹੈ ਤੇ ਪਰੋਟੀਨ ਗਲੋਟਿਨ ਘਟ ਜਾਂਦੀ ਹੈ। ਇਹ ਕਣਕ ਨਰਮ ਹੁੰਦੀ ਹੈ। ਇਸ ਵਿਚ ਲੇਸ ਘੱਟ ਹੁੰਦੀ ਹੈ। ਇਹ ਆਮ ਕਰ ਕੇ ਮੈਦਾ, ਸੇਵੀਆਂ, ਪੇਸਟਰੀ ਆਦਿ ਪਦਾਰਥ ਬਣਾਉਣ ਦੇ ਕੰਮ ਆਉਂਦੀ ਹੈ।

ਖ਼ੁਸ਼ਕ ਇਲਾਕਿਆਂ ਵਿਚ ਕਣਕ ਸਖ਼ਤ ਹੁੰਦੀ ਹੈ। ਰੰਗ ਲਾਲ ਹੁੰਦਾ ਹੈ। ਇਹ ਪੀਹਣ ਵਿਚ ਬਹੁਤ ਕਰੜੀ ਹੁੰਦੀ ਹੈ। ਇਸ ਦਾ ਆਟਾ ਨਿਰੋਆ ਹੁੰਦਾ ਹੈ। ਇਸ ਵਿਚ ਲੇਸ ਬਹੁਤ ਹੁੰਦੀ ਹੈ। ਪੰਜਾਬ ਵਿਚ ਇਸ ਕਣਕ ਨੂੰ ਕਾਠੀ ਕਣਕ ਕਿਹਾ ਜਾਂਦਾ ਹੈ।

ਵਡਾਣਕ ਕਣਕ ਮੋਟੀ ਅਤੇ ਸਖ਼ਤ ਹੁੰਦੀ ਹੈ। ਇਹ ਸਾਰੇ ਦੇਸ਼ਾਂ ਵਿਚ ਬਹੁਤ ਪ੍ਰਸਿੱਧ ਰਹੀ ਹੈ। ਅਮਰੀਕਾ ਵਾਲਿਆਂ ਨੇ ਸਿਆਲ ਦੀ ਨਰਮ ਕਣਕ, ਸਿਆਲ ਦੀ ਸਖ਼ਤ ਕਣਕ, ਹੁਨਾਲ ਦੀ ਨਰਮ ਕਣਕ ਅਤੇ ਹੁਨਾਲ ਦੀ ਸਖ਼ਤ ਕਣਕ ਭਾਵ ਲੋੜ ਅਨੁਸਾਰ ਕਈ ਕਣਕਾਂ ਪੈਦਾ ਕੀਤੀਆਂ ਹਨ। ਇਨ੍ਹਾਂ ਕਣਕਾਂ ਦਾ ਝਾੜ ਘੱਟ ਸੀ। ਇਹ ਕਮਜ਼ੋਰ ਸਨ। ਸੇਮ ਨਾਲ ਮਰ ਜਾਂਦੀਆਂ ਸਨ। ਕਈ ਭਾਂਤ ਦੀ ਕੁੰਗੀ ਤੇ ਕਾਂਗਹਾਰੀ ਲੱਗ ਜਾਂਦੀ ਸੀ।

ਪੂਸਾ ਪ੍ਰਯੋਗਸ਼ਾਲਾ, ਲਾਇਲਪੁਰ ਪ੍ਰਯੋਗਸ਼ਾਲਾ, ਕਾਨ੍ਹਪੁਰ ਤੇ ਨਾਗਪੁਰ ਦੀਆਂ ਪ੍ਰਯੋਗਸ਼ਾਲਾਵਾਂ ਤੇ ਖੇਤੀਬਾੜੀ ਵਿਸ਼ਵ ਵਿਦਿਆਲਾ ਲੁਧਿਆਣਾ ਦੇ ਕਣਕ ਵਿਭਾਗ ਦੇ ਵਿਗਿਆਨੀਆਂ ਨੇ ਕਨੇਡਾ, ਵਲਾਇਤ, ਮਿਸਰ, ਰੂਸ, ਇਟਲੀ ਤੇ ਆਸਟਰੇਲੀਆ ਤੋਂ ਕਈ ਭਾਂਤ ਦੀਆਂ ਕਣਕਾਂ ਮੰਗਵਾਈਆਂ। ਫੇਰ ਵੱਖ-ਵੱਖ ਇਲਾਕਿਆਂ ਵਿਚ ਉਨ੍ਹਾਂ ਨੂੰ ਬੀਜ ਕੇ ਕਈ ਪ੍ਰਯੋਗ ਕੀਤੇ। ਕਈ ਭਾਂਤ ਦੇ ਵੱਖ-ਵੱਖ ਬੂਟਿਆਂ ਨੂੰ ਮਿਲਾ ਕੇ ਕਣਕ ਦੀਆਂ ਕਈ ਨਵੀਆਂ ਵੰਨਗੀਆਂ ਪੈਦਾ ਕੀਤੀਆਂ। ਇਨ੍ਹਾਂ ਵਿੱਚੋਂ 591 ਬਹੁਤ ਪ੍ਰਸਿੱਧ ਹੋਈ।

ਕਣਕ 591 ਝੱਟਪੱਟ ਵਧ ਕੇ ਪੱਕ ਜਾਂਦੀ ਹੈ। ਇਸ ਕਣਕ ਦਾ ਝਾੜ ਬਾਕੀ ਕਣਕਾਂ ਨਾਲੋਂ ਬਹੁਤ ਹੁੰਦਾ ਹੈ। ਇਸ ਦਾ ਦਾਣਾ ਸਖ਼ਤ ਤੇ ਗੁੱਦੇ ਵਾਲਾ ਹੁੰਦਾ ਹੈ। ਦਾਣੇ ਦਾ ਰੰਗ ਸ਼ਰਬਤੀ ਹੁੰਦਾ ਹੈ। ਇਸ ਦਾ ਚੀੜ੍ਹ ਵੀ ਚੰਗਾ ਹੁੰਦਾ ਹੈ ਤੇ ਇਸ ਦੀ ਰੋਟੀ ਵੀ ਬਹੁਤ ਚੰਗੀ ਬਣਦੀ ਹੈ, ਪਰ ਇਹ ਕਣਕ ਬੀਮਾਰੀਆਂ ਦਾ ਟਾਕਰਾ ਨਹੀਂ ਕਰ ਸਕਦੀ।

ਵਿਗਿਆਨੀ ਉਹ ਕਣਕ ਪੈਦਾ ਕਰਨੀ ਚਾਹੁੰਦੇ ਸਨ ਜਿਹੜੀ ਹਰ ਭਾਂਤ ਦੀਆਂ ਬੀਮਾਰੀਆਂ ਦਾ ਟਾਕਰਾ ਕਰ ਸਕੇ। ਵਿਗਿਆਨੀਆਂ ਨੇ ਕਈ ਭਾਂਤ ਦੀਆਂ ਕਣਕਾਂ ਤਿਆਰ ਕੀਤੀਆਂ। ਇਹ ਬਹੁਤ ਚੰਗੀਆਂ ਤੇ ਨਿਰੋਈਆਂ ਸਨ, ਬਹੁਤ ਖਾਦ ਪਚਾ ਸਕਦੀਆਂ ਸਨ, ਝਾੜ ਵੀ ਬਹੁਤ ਚੰਗਾ ਸੀ, ਪਰ ਅਜੇ ਇਹ ਬੀਮਾਰੀਆਂ ਤੋਂ ਪੂਰਨ ਭਾਂਤ ਬਚ ਨਹੀਂ ਸਨ ਸਕਦੀਆਂ। ਸੰਨ 1963 ਈ: ਵਿਚ ਵਰਲੋਗ ਨੇ ਮੈਕਸੀਕੋ ਤੋਂ ਚਾਰ ਕਣਕਾਂ ਭੇਜੀਆਂ ਤੇ ਕਈ ਭਾਂਤ ਦੇ ਪ੍ਰਯੋਗਾਂ ਮਗਰੋਂ ਪੀ. ਵੀ. 18 ਤੇ ਕਲਿਆਨ ਸੋਨਾ ਉੱਪਜੀਆਂ।

ਪੀ. ਵੀ. 18 ਦੇ ਦਾਣੇ ਲਾਲ ਰੰਗ ਦੇ ਹੁੰਦੇ ਹਨ। ਇਸ ਨੂੰ ਕੁੰਗੀ ਤੇ ਕਾਂਗਹਾਰੀ ਨਹੀਂ ਲੱਗਦੀ। ਇਸ ਦਾ ਝਾੜ ਸਭ ਤੋਂ ਵੱਧ ਹੁੰਦਾ ਹੈ। ਕਲਿਆਨ ਸੋਨਾ ਦੇ ਦਾਣੇ ਸ਼ਰਬਤੀ ਹੁੰਦੇ ਹਨ। ਇਸ ਨੂੰ ਕੁੰਗੀ ਤੇ ਕਾਂਗਹਾਰੀ ਨਹੀਂ ਲੱਗਦੀ। ਇਸ ਦਾ ਝਾੜ ਵੀ ਪੀ. ਵੀ. 18 ਜਿੰਨਾ ਹੀ ਹੁੰਦਾ ਹੈ। ਇਹ ਦੋਵੇਂ ਵਲਾਇਤੀ ਖਾਦਾਂ ਬਹੁਤ ਪਚਾ ਸਕਦੀਆਂ

ਹਨ ਅਤੇ ਥੋੜ੍ਹੇ ਸਮੇਂ ਵਿਚ ਪੈਦਾ ਕੀਤੀਆਂ ਜਾ ਸਕਦੀਆਂ ਹਨ।

ਦੁਰਗਾ ਦੇ ਖੋਜ ਕੇਂਦਰ ਵਿਚ ਐਸ. ਐਮ. ਗਾਂਧੀ ਨੇ ਲਾਲ ਬਹਾਦਰ ਕਣਕ ਪੈਦਾ ਕੀਤੀ। ਇਸ ਦਾ ਕੱਦ ਛੋਟਾ ਹੁੰਦਾ ਹੈ। ਇਸ ਦਾ ਰੰਗ ਸੋਹਣਾ ਸ਼ਰਬਤੀ ਹੁੰਦਾ ਹੈ। ਦਾਣਾ ਚਮਕੀਲਾ ਤੇ ਸਖ਼ਤ ਹੁੰਦਾ ਹੈ। ਇਸ ਨੂੰ ਕਦੀ ਕੋਈ ਬੀਮਾਰੀ ਨਹੀਂ ਲੱਗਦੀ। ਇਹ ਨਾਈਟਰੋਜਨ ਖਾਦ ਬਹੁਤ ਪਚਾ ਸਕਦੀ ਹੈ। ਇਸ ਦਾ ਝਾੜ 90 ਮਣ ਪ੍ਰਤੀ ਏਕੜ ਹੁੰਦਾ ਹੈ।

ਪੰਜਾਬ ਖੇਤੀਬਾੜੀ ਵਿਸ਼ਵ-ਵਿਦਿਆਲਾ ਲੁਧਿਆਣੇ ਵਾਲਿਆਂ ਨੇ ਸੰਨ 1972 ਈ: ਵਿਚ ਦੋ ਨਵੀਆਂ ਕਣਕਾਂ ਡਬਲਯੂ. ਜੀ. 357 ਤੇ ਡਬਲਯੂ. ਜੀ. 377 ਕੱਢੀਆਂ ਹਨ। ਵਿਗਿਆਨੀਆਂ ਦਾ ਕਹਿਣਾ ਹੈ ਕਿ ਇਨ੍ਹਾਂ ਕਣਕਾਂ ਵਿਚ ਕਲਿਆਨ ਸੋਨਾ ਤੇ ਪੀ. ਵੀ. 18 ਨਾਲੋਂ ਪਰੋਟੀਨ ਬਹੁਤ ਹੁੰਦੀ ਹੈ। ਇਨ੍ਹਾਂ ਦਾ ਆਟਾ ਚਿੱਟਾ ਹੁੰਦਾ ਹੈ ਤੇ ਰੋਟੀ ਨਰਮ ਬਣਦੀ ਹੈ। ਇਨ੍ਹਾਂ ਦੋਹਾਂ ਵਿਚ ਫ਼ਰਕ ਕੇਵਲ ਏਨਾ ਹੀ ਹੈ ਕਿ 357 ਠੀਕ ਸਮੇਂ ਬੀਜਣ ਵਾਲੀ ਹੈ ਤੇ 377 ਪਛੇਤੀ ਬਿਜਾਈ ਲਈ ਹੈ।

ਕਈ ਪ੍ਰਯੋਗਾਂ ਤੋਂ ਵਿਗਿਆਨੀਆਂ ਨੇ ਕਣਕ ਵਿਚ ਬੜਾ ਸੁਧਾਰ ਕੀਤਾ ਹੈ ਤੇ ਅੱਜ ਕਲ੍ਹ ਪੰਜਾਬ ਵਿਚ ਕਣਕ ਦੀਆਂ ਪੰਦਰਾਂ ਸੁਧਰੀਆਂ ਵੰਨਗੀਆਂ ਪ੍ਰਚਲਤ ਹਨ :

1. ਸੋਨਾ ਲੀਕਾ—ਇਹ ਅਰਧ ਬੌਣੀ ਕਿਸਮ ਹੈ। ਇਸ ਦੇ ਤਣੇ ਸਖ਼ਤ ਹੁੰਦੇ ਹਨ ਅਤੇ ਦਾਣੇ ਮੋਟੇ ਤੇ ਸ਼ਰਬਤੀ ਰੰਗ ਦੇ ਇਕਸਾਰ ਹੁੰਦੇ ਹਨ।

2. ਡਬਲਯੂ. ਐਲ. 711—ਇਹ ਮਧਰੀ ਭਾਂਤ ਦੀ ਹੈ। ਇਸ ਦੇ ਦਾਣੇ ਸਖ਼ਤ, ਮੋਟੇ ਤੇ ਸ਼ਰਬਤੀ ਹੁੰਦੇ ਹਨ।

3. ਐਚ. ਡੀ. 2009—ਇਹ ਵੀ ਮਧਰੀ ਭਾਂਤ ਦੀ ਹੈ। ਇਸ ਦੇ ਦਾਣੇ ਦਰਮਿਆਨੇ, ਮੋਟੇ, ਸ਼ਰਬਤੀ ਤੇ ਧੱਬਿਆਂ ਵਾਲੇ ਹੁੰਦੇ ਹਨ।

4. ਡਬਲਯੂ. ਐਲ. 410—ਇਹ ਬੌਣੀ ਭਾਂਤ ਦੀ ਹੈ। ਇਸ ਨੂੰ ਕਾਂਗਹਾਰੀ ਨਹੀਂ ਲੱਗਦੀ।

5. ਕੇ. ਐਸ. ਐਮ. ਐਲ. 3—ਇਹ ਕਲਿਆਨ ਸੋਨਾ ਦੀਆਂ ਛੇ ਕਿਸਮਾਂ ਦਾ ਮਿਸ਼ਰਣ ਹੈ।

6. ਡਬਲਯੂ. ਐਲ. 1562—ਇਹ ਤੀਹਰੀ ਬੌਣੀ ਕਿਸਮ ਹੈ। ਇਸ ਦੇ ਦਾਣੇ ਸਖ਼ਤ, ਮੋਟੇ ਤੇ ਸ਼ਰਬਤੀ ਹੁੰਦੇ ਹਨ।

7. ਡੀ. ਡਬਲਯੂ. ਐਲ. 5023—ਇਹ ਵਡਾਨਕ ਕਣਕ ਦੀ ਦੋਹਰੀ ਬੌਣੀ ਕਿਸਮ ਹੈ। ਇਸ ਦੇ ਦਾਣੇ ਮੋਟੇ, ਸਖ਼ਤ ਤੇ ਦਿਲ-ਖਿੱਚਵੇਂ ਹੁੰਦੇ ਹਨ।

8. ਪੀ. ਬੀ. ਡਬਲਯੂ. 34—ਇਹ ਵਡਾਨਕ ਕਣਕ ਦੀ ਦੋਹਰੀ ਬੌਣੀ ਕਿਸਮ ਹੈ। ਇਸ ਦੇ ਦਾਣੇ ਮੋਟੇ, ਸਖ਼ਤ ਤੇ ਚਮਕੀਲੇ ਹੁੰਦੇ ਹਨ।

9. ਪੀ. ਬੀ. ਡਬਲਯੂ. 12—ਇਹ ਦੋਹਰੀ ਬੌਣੀ ਕਿਸਮ ਹੈ। ਇਸ ਦੇ ਦਾਣੇ

ਲਾਲ, ਮੋਟੇ ਤੇ ਸਖ਼ਤ ਹੁੰਦੇ ਹਨ।

10. **ਸੋਨਾ ਮਲਟੀ-ਲਾਈਨ**—ਇਹ ਛੇ ਲਾਈਨਾਂ ਦੀ ਮਿਸ਼ਰਣ ਤੋਂ ਬਣਾਈ ਗਈ ਹੈ। ਇਸ ਦੇ ਦਾਣੇ ਮੋਟੇ, ਇਕਸਾਰ, ਖ਼ੂਬਸੂਰਤ ਤੇ ਸਖ਼ਤ ਹੁੰਦੇ ਹਨ।

11. **ਐਚ. ਡੀ.** 2285—ਇਹ ਦੋਹਰੀ ਬੌਣੀ ਕਿਸਮ ਹੈ। ਇਸ ਦੇ ਦਾਣੇ ਦਰਮਿਆਨੇ, ਮੋਟੇ ਤੇ ਸਖ਼ਤ ਹੁੰਦੇ ਹਨ।

12. **ਡਬਲਯੂ. ਐਲ.** 2265—ਇਹ ਦੋਹਰੀ ਬੌਣੀ ਕਿਸਮ ਹੈ। ਇਸ ਦੇ ਦਾਣੇ ਸਖ਼ਤ, ਸੋਹਣੇ ਤੇ ਦਰਮਿਆਨੇ ਮੋਟੇ ਹੁੰਦੇ ਹਨ।

13. **ਪੀ. ਬੀ. ਡਬਲਯੂ.** 54—ਇਹ ਦੋਹਰੀ ਬੌਣੀ ਕਿਸਮ ਹੈ। ਇਸ ਦੇ ਦਾਣੇ ਸ਼ਰਬਤੀ, ਸਖ਼ਤ ਤੇ ਦਰਮਿਆਨੇ ਮੋਟੇ ਹੁੰਦੇ ਹਨ।

14. **ਐਚ. ਡੀ.** 2329—ਇਹ ਦੋਹਰੀ ਬੌਣੀ ਕਿਸਮ ਹੈ। ਇਸ ਦੇ ਦਾਣੇ ਸ਼ਰਬਤੀ, ਸਖ਼ਤ ਤੇ ਦਰਮਿਆਨੇ ਮੋਟੇ ਹੁੰਦੇ ਹਨ।

15. ਟਰਿਟੀਕੇਲ ਟੀ. ਐਲ. 419—ਇਹ ਬੌਣੀ ਕਿਸਮ ਹੈ। ਇਸ ਦੇ ਪੱਤੇ ਚੌੜੇ ਗੂਹੜੇ ਹਰੇ ਰੰਗ ਦੇ ਹੁੰਦੇ ਹਨ। ਦਾਣੇ ਦਰਮਿਆਨੇ ਸਖ਼ਤ, ਮੋਟੇ ਤੇ ਲਾਲ ਰੰਗ ਦੇ ਹੁੰਦੇ ਹਨ। ਇਹ ਸਾਰੀਆਂ ਬੀਮਾਰੀਆਂ ਦਾ ਟਾਕਰਾ ਕਰ ਸਕਦੀ ਹੈ।

ਕਣਕ ਵਿਚ ਕਾਰਬੋਹਾਈਡਰੇਟ ਵਧੇਰੇ ਹੋਣ ਕਰ ਕੇ ਨਿਸ਼ਾਸਤਾ ਕਾਫ਼ੀ ਹੁੰਦਾ ਹੈ। ਇਸ ਵਿਚ ਗਲੋਟਿਨ ਹੁੰਦੀ ਹੈ ਜਿਸ ਕਰ ਕੇ ਇਸ ਦਾ ਸੁਆਦ ਅੰਮ੍ਰਿਤ ਵਰਗਾ ਹੁੰਦਾ ਹੈ।

ਕਣਕ ਤੋਂ ਮੈਦਾ, ਸੂਜੀ, ਦਲੀਆ, ਬਕਲੀਆਂ ਆਦਿ ਬਹੁਤ ਕੁਝ ਬਣਦਾ ਹੈ। ਕਣਕ ਤੋਂ ਰੋਟੀਆਂ, ਜਲੇਬੀਆਂ, ਪਰੌਂਠੇ, ਪੂਰੀਆਂ, ਕਚੌਰੀਆਂ, ਸਮੋਸੇ, ਬਿਸਕੁਟ, ਡਬਲਰੋਟੀ, ਰਸ, ਕਰੀਮਰੋਲ, ਮੱਠੇ, ਸੇਵੀਆਂ, ਕੜਾਹ, ਪਿੰਨੀਆਂ, ਗੋਲਗੱਪੇ, ਸ਼ਕਰਪਾਰੇ ਆਦਿ ਐਨੇ ਖਾਣ ਵਾਲੇ ਪਦਾਰਥ ਬਣਦੇ ਹਨ ਕਿ ਗਿਣੇ ਨਹੀਂ ਜਾ ਸਕਦੇ।

ਬਹੁਤ ਕਮਾਲ ਦੀ ਗੱਲ ਇਹ ਹੈ ਕਿ ਮਨੁੱਖ ਬਾਕੀ ਹਰ ਭਾਂਤ ਦੇ ਅੰਨ ਤੋਂ ਅੱਕ ਜਾਂਦਾ ਹੈ, ਪਰ ਕਣਕ ਤੋਂ ਨਹੀਂ ਅੱਕਦਾ। ਆਦਮੀ ਨਿੱਤ ਕਣਕ ਖਾ ਸਕਦਾ ਹੈ ਤੇ ਕਿਸੇ ਨਾ ਕਿਸੇ ਰੂਪ ਵਿਚ ਹਰ ਆਦਮੀ ਨਿੱਤ ਖਾਂਦਾ ਹੈ। ਤਦੇ ਕਣਕ ਨੂੰ ਸਵਰਗੀ ਵਸਤੂ ਕਿਹਾ ਜਾਂਦਾ ਹੈ।

ਕਣਕ ਦੀ ਕਹਾਣੀ ਅਸਲ ਵਿਚ ਮਨੁੱਖ ਦੀ ਉੱਨਤੀ ਦੀ ਕਹਾਣੀ ਹੈ। ਕਿਸਾਨਾਂ ਨੇ ਹੁਣ ਨਵੇਂ ਢੰਗ ਨਾਲ ਕਣਕਾਂ ਦੀਆਂ ਫ਼ਸਲਾਂ ਪੈਦਾ ਕਰਨੀਆਂ ਸਿੱਖ ਲਈਆਂ ਹਨ ਜਿਸ ਕਰ ਕੇ ਪੰਜਾਬ ਵਿਚ ਹਰੀ ਕ੍ਰਾਂਤੀ ਲਿਆਉਣ ਵਿਚ ਸਫਲ ਹੋ ਗਏ ਹਨ। ਹੁਣ ਪੰਜਾਬ ਆਪਣੀਆਂ ਲੋੜਾਂ ਪੂਰੀਆਂ ਕਰ ਕੇ ਕਣਕ ਬਾਹਰਲੇ ਪ੍ਰਾਂਤਾਂ ਨੂੰ ਵੀ ਭੇਜ ਰਿਹਾ ਹੈ ਤੇ ਬਾਹਰਲੇ ਦੇਸ਼ਾਂ ਨੂੰ ਭੇਜਣ ਦੇ ਵੀ ਸਮਰੱਥ ਹੋ ਗਿਆ ਹੈ। ਕਣਕ ਇਕ ਬਹੁਤ ਵਧੀਆ ਅੰਨ ਹੈ ਤੇ ਪੰਜਾਬ ਦੀ ਸ਼ਕਤੀ ਦਾ ਆਧਾਰ ਹੈ।

# ਅਭਿਆਸ

1. ਦੱਸੋ—1. ਕਣਕ ਦੀ ਉੱਪਜ ਬਾਰੇ ਮਿਥਿਹਾਸਿਕ ਕਹਾਣੀ ਕਿਹੜੀ ਹੈ ?
   2. ਕਣਕ ਦੇ ਜਨਮ ਸੰਬੰਧੀ ਕਿੰਨੀਆਂ ਲੋਕ-ਕਹਾਣੀਆਂ ਪ੍ਰਚਲਤ ਹਨ ?
   3. ਡੀਮੀਟਰ ਕੌਣ ਸੀ ?
   4. ਸੀਰੀਸ ਕੌਣ ਸੀ ?
   5. ਕ਼ਣਕ ਕਿਹੜੇ ਟੱਬਰ ਵਿੱਚੋਂ ਹੈ ?
   6. ਖੋਜੀਆਂ ਨੇ ਕਣਕ ਕਿੰਨੇ ਭਾਂਤ ਦੀ ਮੰਨੀ ਹੈ ?
   7. ਖੋਜੀਆਂ ਨੇ ਕਣਕ ਦੀਆਂ ਵੰਨਗੀਆਂ ਕਿਵੇਂ ਪੈਦਾ ਕੀਤੀਆਂ ?
   8. ਵਿਗਿਆਨੀ ਕਿਹੜੀ ਕਣਕ ਪੈਦਾ ਕਰਨੀ ਚਾਹੁੰਦੇ ਸਨ ?
   9. ਨਿਸ਼ਾਸਤਾ ਕੀ ਹੁੰਦਾ ਹੈ ?
   10. ਕਣਕ ਤੋਂ ਕਿਹੜੇ ਭੋਜਨ ਤਿਆਰ ਕੀਤੇ ਜਾਂਦੇ ਹਨ ? ਦਸਾਂ ਭੋਜਨਾਂ ਦੇ ਨਾਂ ਦੱਸੋ ।

2. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :

ਕ੍ਰਾਂਤੀ, ਸ਼ਰੋਮਣੀ, ਸੱਭਿਆਚਾਰ, ਕਮਜ਼ੋਰੀ, ਸੁਆਦ, ਸ਼ਕਤੀ, ਚਿੱਥਿਆ, ਵਿਗਿਆਨੀ, ਝਾੜ, ਟਾਕਰਾ, ਚਮਕੀਲਾ, ਸਖ਼ਤ ।

3. ਬਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :
   1. ਪੰਜਾਬ ਦਾ ਸਾਰਾ ਜੀਵਨ, ਸਾਰਾ......ਕਣਕ ਨਾਲ ਜੁੜਿਆ ਹੋਇਆ ਹੈ । (ਸੱਭਿਆਚਾਰ, ਕੰਮ)
   2. ਕਣਕ ਦੇਵਤਿਆਂ ਲਈ......ਸੀ । (ਰਾਖਵੀਂ, ਲਕੋਈ)
   3. ਉਸ ਨੂੰ ਬਹੁਤ......ਲੱਗੀ ਹੋਈ ਸੀ । (ਭੁੱਖ, ਪਿਆਸ)
   4. ਸਿੱਟੇ ਵਿੱਚੋਂ......ਦਾਣੇ ਕੱਢ ਕੇ ਖਾਧੇ । (ਹਰੇ, ਕੱਚੇ)
   5. ਇਨ੍ਹਾਂ ਦਾ ਆਟਾ......ਹੁੰਦਾ ਹੈ । (ਚਿੱਟਾ, ਕਾਲਾ, ਨੀਲਾ)

4. ਹੇਠ-ਲਿਖੇ ਉਦਾਹਰਣ ਵਾਂਗ ਹੋਰ ਵਿਸ਼ੇਸ਼ਣ ਬਣਾਓ :

ਸੱਚ—ਸੱਚਾ

ਝੂਠ—

ਡਰ—

ਸੁੱਖ—

ਦੁੱਖ—

ਕਿਰਤ—

ਮਿਹਨਤ—

ਭਰਮ—

5. ਵਾਕ ਪੂਰੇ ਕਰੋ :

1. ਇਹ ਸਾਰੀਆਂ ਬੀਮਾਰੀਆਂ ਦਾ......।
2. ਪੰਜਾਬ ਵਿਚ ਹਰੀ ਕ੍ਰਾਂਤੀ......।
3. ਖੁਸ਼ਕ ਇਲਾਕਿਆਂ ਵਿਚ ਕਣਕ......।
4. ਆਦਮ ਤੇ ਹਵਾ ਨੂੰ ਕਣਕ ਖਾਣ......।
5. ਇਉਂ ਯੂਨਾਨੀ ਲੋਕ ਕਣਕ ਨੂੰ ਡੀਮੀਟਰ......।
6. ਇਉਂ ਸਾਰੇ ਰੋਮ ਵਿਚ ਇਸ ਘਾਹ ਦਾ......।
7. ਉੱਨੀਵੀਂ ਸਦੀ ਦੇ ਆਰੰਭ ਵਿਚ ਇਹ ਕਣਕਾਂ......।
8. ਕਣਕ ਨੂੰ ਸਵਰਗੀ......।
9. ਕਣਕ ਇਕ ਬਹੁਤ......।
10. ਉੱਥੇ ਬਹੁਤ ਉੱਚਾ-ਉੱਚਾ......।

6. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :

ਮਿਥਿਹਾਸ—ਮਿਥਿਹਾਸਿਕ

ਇਤਿਹਾਸ—

ਸਮਾਜ—

ਵਿਉਪਾਰ—

ਭਾਵ—

ਕਾਵਿ—

ਸੱਭਿਆਚਾਰ—

ਘਾਤ—

 

## ਪਾਠ ਪੰਜਵਾਂ

# ਖ਼ਬਰੇ ਮੈਂ ਉਹਨਾਂ 'ਚੋਂ ਹੋਸਾਂ

ਅੱਜ ਮੈਂ ਇਕ ਨਾਚੀਜ਼ ਵਿਚਾਰਾ,
ਨਾ ਹੋਇਆਂ ਦੇ ਤੁਲ ਨਿਕਾਰਾ,
ਭਲਕੇ ਇਸ ਦੁਨੀਆਂ ਦੇ ਵਿਚ,
ਉੱਠ ਕੇ ਭੜਥੂ ਪਾਵਣਗੇ ਜੋ, ਖ਼ਬਰੇ ਮੈਂ ਉਹਨਾਂ 'ਚੋਂ ਹੋਸਾਂ।

ਕੁਝ ਨਾ ਦੁਨੀਆਂ ਵਿਚ ਬਣਾਇਆ,
ਪਰ ਜਦ ਗੇੜ ਸਮੇਂ ਦਾ ਆਇਆ,
ਇਤਿਹਾਸਾਂ ਦੇ ਖ਼ਾਕੇ ਢਾਂਚੇ,
ਹੋਰ ਤੋਂ ਹੋਰ ਬਣਾਵਣਗੇ ਜੋ, ਖ਼ਬਰੇ ਮੈਂ ਉਹਨਾਂ 'ਚੋਂ ਹੋਸਾਂ।

ਮੈਂ ਬੁਜ਼ਦਿਲ ਨਿੱਤ ਝਲਦਾ ਤਾਹਨੇ,
ਪਰ ਜਦ ਵੱਜਸੀ ਚੋਟ ਦਮਾਮੇ,
ਰਣ ਭੂਮੀ ਵਿਚ ਅੱਗੇ ਵੱਧ ਵੱਧ,
ਤਿਲ-ਤਿਲ ਕੱਟੇ ਜਾਣਗੇ ਜੋ, ਖ਼ਬਰੇ ਮੈਂ ਉਹਨਾਂ 'ਚੋਂ ਹੋਸਾਂ।

ਹੋਰ ਲੜਨ ਤੇ ਮੈਂ ਇਕ ਪਾਸੇ,
ਬੈਠਾਂ ਵੇਖਾਂ ਰੰਗ ਤਮਾਸ਼ੇ,
ਪਰ ਜਦ ਪੈਰ ਉਹਨਾਂ ਦੇ ਹਿਲਸਣ,
ਪਿੱਛੇ ਉਨ੍ਹਾਂ ਦੇ ਜਾਵਣਗੇ ਜੋ, ਖ਼ਬਰੇ ਮੈਂ ਉਹਨਾਂ 'ਚੋਂ ਹੋਸਾਂ।

ਅੱਜ ਬੈਠਾ ਵਿਚ ਘੁੱਪ ਹਨੇਰੇ,
ਪਰ ਜਦ ਆਵਣਗੇ ਦਿਨ ਮੇਰੇ,
ਦੁਨੀਆਂ ਦੇ ਵਿਚ ਸੂਰਜ ਵਾਂਙੂ,
ਆਪਣਾ ਚਾਨਣ ਪਾਵਣਗੇ ਜੋ, ਖ਼ਬਰੇ ਮੈਂ ਉਹਨਾਂ ਚੋਂ ਹੋਸਾਂ।

—ਡਾ: ਹਰਕੀਰਤ ਸਿੰਘ

## ਅਭਿਆਸ

1. **ਦੱਸੋ**—1. ਕਵੀ ਆਪਣੇ ਆਪ ਨੂੰ ਕਿਹੋ ਜਿਹਾ ਸਮਝਦਾ ਹੈ ?
   2. ਕਵੀ ਕਦ ਆਪਣੀ ਭੂਮੀ ਤੋਂ ਕੁਰਬਾਨ ਹੋਣ ਨੂੰ ਤਿਆਰ ਹੋਵੇਗਾ ?
   3. ਕਵੀ ਕਿੱਥੇ ਬੈਠਾ ਹੈ ?
   4. ਕਵੀ ਇਕ ਪਾਸੇ ਬੈਠਾ ਕੀ ਵੇਖ ਰਿਹਾ ਹੈ ?
   5. ਕੌਣ ਬੁਜ਼ਦਿਲ ਹੈ ?
   6. ਕਵੀ ਕਿਨ੍ਹਾਂ ਵਿੱਚੋਂ ਹੋਣ ਦਾ ਸੰਕੇਤ ਕਰ ਰਿਹਾ ਹੈ ?

2. **ਕਵਿਤਾ ਦਾ ਬੰਦ ਪੂਰਾ ਕਰੋ :**

   ਹੋਰ ਲੜਨ ਤੇ ਮੈਂ ਇਕ ਪਾਸੇ,
   ਬੈਠਾ ਵੇਖਾਂ ਰੰਗ ਤਮਾਸ਼ੇ,
   ... ... ... ... ...

3. **ਕਵਿਤਾ ਦੀ ਸੱਤਰ ਪੂਰੀ ਕਰੋ :**
   1. ਮੈਂ ਬੁਜ਼ਦਿਲ.........
   2. ਬੈਠਾ ਵੇਖਾਂ.........
   3. ਅੱਜ ਬੈਠਾ ਵਿਚ.........

4. **ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :**

   ਚੀਜ਼—ਨਾਚੀਜ਼
   ਜਾਇਜ਼—
   ਲਾਇਕ—
   ਮੁਰਾਦ—

5. **ਹੇਠਾਂ ਦਿੱਤੇ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**

   ਵਿਚਾਰਾ, ਭਲਕੇ, ਸਮੇਂ, ਖ਼ਾਕੇ, ਚੋਟ, ਰੰਗ ਤਮਾਸ਼ੇ, ਘੁਪ ਹਨੇਰੇ ।

6. **ਪਹਿਲੇ ਬੰਦ ਦੇ ਅਰਥ ਕਰੋ ।**

7. **ਸਾਰੀ ਕਵਿਤਾ ਜ਼ਬਾਨੀ ਯਾਦ ਕਰੋ ।**

 

ਪਾਠ ਛੇਵਾਂ

# ਵਗੇ ਕਾਵਿ-ਦਰਿਆ



ਗੁਜਰਾਤ (ਪਾਕਿਸਤਾਨ) ਦੇ ਜ਼ਿਲ੍ਹੇ ਵਿਚ ਇਕ ਪਿੰਡ ਲੰਗੜਾਨਾ ਸੀ। ਉਥੇ ਇਕ ਗੁਰਸਿੱਖ ਸਰਦਾਰ ਨਿਧਾਨ ਸਿੰਘ ਰਹਿੰਦਾ ਸੀ। ਉਹ ਮਿਲਟਰੀ ਫ਼ਾਰਮ ਦਾ ਪਹਿਲਾ ਭਾਰਤੀ ਤੇ ਸਿੱਖ ਅਫ਼ਸਰ ਸੀ। ਉਸ ਦੇ ਗ੍ਰਹਿ ਵਿਖੇ ਸਰਦਾਰਨੀ ਰਾਜਿੰਦਰ ਕੌਰ ਦੀ ਕੁੱਖੋਂ 6 ਜੁਲਾਈ ਭਾਵ 23 ਹਾੜ ਸ਼ੁਕਰਵਾਰ 1924 ਨੂੰ ਇਕ ਬਹੁਤ ਸੁੰਦਰ ਬੱਚੀ ਨੇ ਜਨਮ ਲਿਆ। ਬੱਚੀ ਇਕ ਸੁੰਦਰ ਮੋਤੀ ਵਰਗੀ ਸੀ ਜਿਸ ਕਰ ਕੇ ਪਿਤਾ ਨੇ ਬੱਚੀ ਦਾ ਨਾਮ ਮੋਤੀ ਰਖਿਆ। ਇਹ ਬੱਚੀ ਮਾਪਿਆਂ ਦੀ ਤੀਜੀ ਸੰਤਾਨ ਸੀ। ਜਨਮ ਸਮੇਂ ਹੀ ਬੱਚੀ ਦੀਆਂ ਅੱਖਾਂ ਵਿਚ ਆਲੇ-ਦੁਆਲੇ ਵੇਖਣ ਦੀ ਅਥਾਹ ਲਗਨ ਜਾਪਦੀ ਸੀ। ਜਨਮ ਤੋਂ ਹੀ ਉਸ ਨੂੰ ਫੁੱਲਾਂ ਨਾਲ ਪਿਆਰ ਸੀ। ਪਿਤਾ ਨੂੰ ਖੁਲ੍ਹਾ ਬੰਗਲਾ ਮਿਲਿਆ ਹੋਇਆ ਸੀ ਜਿਸ ਵਿਚ ਸੁਹਾਵਣੇ ਫੁੱਲ ਸਨ। ਉਹ ਆਮ ਬੱਚਿਆਂ ਵਾਂਗ ਫੁੱਲਾਂ ਨੂੰ ਤੋੜ ਕੇ ਖ਼ਰਾਬ ਨਹੀਂ ਸੀ ਕਰਦੀ ਸਗੋਂ ਫੁੱਲਾਂ ਨੂੰ ਵੇਖ ਕੇ ਖ਼ੁਸ਼ ਹੁੰਦੀ ਰਹਿੰਦੀ। ਰਾਤ ਨੂੰ ਅਕਾਸ਼ ਦੇ ਤਾਰਿਆਂ ਵਲ ਤੱਕਦੀ ਰਹਿੰਦੀ।

ਉਹ ਅਜੇ ਵੀਹਾਂ ਦਿਨਾਂ ਦੀ ਹੀ ਸੀ ਕਿ ਉਸ ਦੇ ਪਿਤਾ ਦੀ ਪਿਸ਼ੌਰ ਬਦਲੀ ਹੋ ਗਈ। ਇੱਥੇ ਉਹ ਸੁਹਾਵਣੇਂ ਮਾਹੌਲ ਵਿਚ ਇਕ ਕਲੀ ਵਾਂਗ ਮੌਲਣ ਲੱਗੀ।

ਆਮ ਬੱਚਾ ਆਪਣੇ ਨਾਂ ਬਾਰੇ ਐਨਾ ਚੇਤੰਨ ਨਹੀਂ ਹੋਇਆ ਕਰਦਾ। ਜੋ ਨਾਂ ਮਾਪੇ ਰੱਖ ਦਿਆ ਕਰਦੇ ਹਨ, ਸਵੀਕਾਰ ਕਰ ਲਿਆ ਕਰਦੇ ਹਨ, ਪਰ ਇਸ ਮੋਤੀ ਬੱਚੀ ਨੂੰ ਆਪਣਾ ਨਾਂ ਮੋਤੀ ਸਵੀਕਾਰ ਨਹੀਂ ਸੀ। ਅਜੇ ਉਹ ਪੰਜ ਸਾਲ ਦੀ ਸੀ ਕਿ ਉਸ ਦੇ

ਪਿਤਾ ਦੀ ਬਦਲੀ ਲਾਹੌਰ ਹੋ ਗਈ। ਉਸ ਨੂੰ ਖ਼ਾਲਸਾ ਸਕੂਲ ਲਾਹੌਰ ਦਾਖ਼ਲ ਕਰਾਉਣ ਦਾ ਫ਼ੈਸਲਾ ਕੀਤਾ ਗਿਆ, ਪਰ ਬੱਚੀ ਮੋਤੀ ਨਾਂ ਨਾਲ ਦਾਖ਼ਲ ਨਹੀਂ ਸੀ ਹੋਣਾ ਚਾਹੁੰਦੀ। ਉਸ ਨੇ ਬਹੁਤ ਹੀ ਤੋਤਲੀ ਜ਼ਬਾਨ ਵਿਚ ਕਿਹਾ, 'ਪਹਿਲਾਂ ਮੇਰਾ ਨਾਂ ਬਦਲੋ ਤਾਂ ਸਕੂਲੇ ਜਾਵਾਂਗੀ।'

ਸਾਰਿਆਂ ਨੇ ਬੜਾ ਸਮਝਾਇਆ ਪਰ ਬੱਚੀ ਆਪਣੀ ਗੱਲ ਤੇ ਬੜੀ ਦਲੇਰੀ ਨਾਲ ਅੜੀ ਰਹੀ। ਫ਼ੈਸਲਾ ਹੋਇਆ ਕਿ ਦਾਖ਼ਲ ਕਰਾਉਣ ਤੋਂ ਪਹਿਲਾਂ ਅਖੰਡ ਪਾਠ ਕਰਾ-ਇਆ ਜਾਵੇ। ਅਖੰਡ ਪਾਠ ਕਰਾਇਆ ਗਿਆ। ਭੋਗ ਪੈਣ ਮਗਰੋਂ ਵਾਕ ਲਿਆ ਗਿਆ। ਵਾਕ ਦੇ ਸ਼ਬਦ ਦਾ ਪਹਿਲਾ ਅੱਖਰ 'ਪ' ਸੀ। ਸਾਰੇ ਅਜੇ ਸੋਚ ਹੀ ਰਹੇ ਸਨ ਕਿ 'ਪ' ਤੋਂ ਕਿਹੜਾ ਨਾਂ ਰਖਿਆ ਜਾਵੇ, ਬੱਚੀ ਨੇ ਆਪ ਹੀ ਕਿਹਾ, 'ਮੇਰਾ ਨਾਂ ਪ੍ਰਭਜੋਤ ਕੌਰ ਰਖਿਆ ਜਾਵੇ।' ਇਉਂ ਪ੍ਰਭਜੋਤ ਕੌਰ ਨੇ ਆਪਣਾ ਨਾਂ ਆਪ ਰਖਿਆ। ਇਹ ਨਾਂ ਉਸ ਦੀ ਆਪਣੀ ਸਮੁੱਚੀ ਸੋਚਣੀ ਤੇ ਆਤਮ ਸੁੰਦਰਤਾ ਦਾ ਸੰਪੂਰਨ ਪ੍ਰਤੀਕ ਹੈ।

ਪਿਤਾ ਦੀ ਬਦਲੀ ਕਾਰਨ ਪ੍ਰਭਜੋਤ ਕੌਰ ਨੂੰ ਕਈ ਸਕੂਲ ਬਦਲਣੇ ਪਏ। ਬੰਨੂ, ਕੋਹਾਟ, ਸਿਆਲਕੋਟ, ਕੋਇਟਾ, ਰਾਵਲਪਿੰਡੀ ਆਦਿ ਸ਼ਹਿਰਾਂ ਦੇ ਸਕੂਲਾਂ ਵਿਚ ਪੜ੍ਹ ਕੇ ਅਤੇ ਸੋਹਨ ਲਾਲ ਸਕੂਲ ਲਾਹੌਰ ਤੋਂ ਦਸਵੀਂ ਪਾਸ ਕਰ ਕੇ ਖ਼ਾਲਸਾ ਕਾਲਜ ਫ਼ਾਰ ਵੂਮੈਨ, ਲਾਹੌਰ ਤੋਂ ਬੀ. ਏ. ਕੀਤੀ। ਸਿੱਖ ਨੈਸ਼ਨਲ ਕਾਲਜ ਲਾਹੌਰ ਤੋਂ ਐਮ. ਏ. ਪੁਲੀਟੀਕਲ ਸਾਇੰਸ ਕਰ ਰਹੀ ਸੀ ਕਿ ਫ਼ਸਾਦ ਆਰੰਭ ਹੋ ਗਏ। ਸਾਰਾ ਪਰਿਵਾਰ ਹਿੰਦੁਸਤਾਨ ਆ ਗਿਆ। ਪਿਤਾ ਦੀ ਥਾਂ-ਥਾਂ ਬਦਲੀ ਹੁੰਦੀ ਸੀ, ਇਸ ਕਰ ਕੇ ਪੜ੍ਹਾਈ ਸਮੇਂ ਵੀ ਛੁੱਟੀਆਂ ਵਿਚ ਪ੍ਰਭਜੋਤ ਨੂੰ ਭਾਰਤ ਦੇ ਵੱਖ ਵੱਖ ਸ਼ਹਿਰਾਂ, ਜਿਵੇਂ ਹੈਦਰਾਬਾਦ ਦੱਖਣ, ਪੂਨਾ, ਜਬਲਪੁਰ, ਬੰਬਈ ਆਦਿ ਸ਼ਹਿਰਾਂ ਦੀ ਸੁੰਦਰਤਾ ਮਾਣਨ ਦਾ ਅਵਸਰ ਮਿਲਦਾ ਰਹਿੰਦਾ।

ਇਉਂ ਪ੍ਰਭਜੋਤ ਪਿਤਾ ਦੇ ਸਰਕਾਰੀ ਵਿਸ਼ਾਲ ਫੁੱਲਾਂ ਨਾਲ ਸ਼ਿੰਗਾਰੇ ਵਿਹੜੇ ਵਿਚ ਤੇ ਭਾਰਤ ਦੇ ਮਹਾਨ ਸ਼ਹਿਰਾਂ ਦੇ ਵਿਹੜੇ ਵਿਚ ਖੇਡ ਕੇ ਜੁਆਨ ਹੋਈ। ਪਿਤਾ ਮਿਲਟਰੀ ਵਿਚ ਹੋਣ ਕਾਰਨ ਰਿਹਾਇਸ਼ ਵੀ ਬਹੁਤ ਵਧੀਆ ਇਲਾਕਿਆਂ ਵਿਚ ਪ੍ਰਾਪਤ ਹੁੰਦੀ ਸੀ। ਇਉਂ ਪ੍ਰਭਜੋਤ ਨੂੰ ਪੰਜਾਬ ਦੇ ਹਰ ਸ਼ਹਿਰ, ਭਾਰਤ ਦੇ ਹਰ ਪ੍ਰਾਂਤ, ਭਾਰਤ ਦੇ ਹਰ ਸੁਹਾਵਣੇ ਦ੍ਰਿਸ਼ ਮਾਣਨ ਦਾ ਸੁਭਾਗ ਪ੍ਰਾਪਤ ਹੁੰਦਾ ਰਿਹਾ ਹੈ। ਇਉਂ ਉਸ ਨੂੰ ਸਮੁੱਚੇ ਭਾਰਤ ਦੀ ਹਰ ਸੁੰਦਰ ਝਾਕੀ ਨਾਲ ਅਥਾਹ ਮੋਹ ਹੋ ਗਿਆ।

ਲੜਕੀ ਮਾਂ ਦੇ ਪਿਆਰ ਤੇ ਸੰਗਤ ਨਾਲ ਪਲਦੀ ਹੈ, ਆਪਣੇ ਪਿਤਾ ਦੇ ਵਿਹੜੇ ਦੀ ਛਾਂ ਵਿਚ ਉਸਰਦੀ ਤੇ ਜੁਆਨ ਹੁੰਦੀ ਹੈ, ਇਸ ਲਈ ਸਦਾ ਬਾਬਲ ਦੇ ਵਿਹੜੇ ਦੀ ਸੁਖ ਮੰਗਦੀ ਹੈ। ਪ੍ਰਭਜੋਤ ਨੂੰ ਬਹੁਤ ਪਿਆਰ ਤੇ ਸ਼ਰਧਾ ਭਰਿਆ ਬਾਬਲ ਦਾ ਵਿਹੜਾ ਪ੍ਰਾਪਤ ਹੋਇਆ ਸੀ, ਪਰ ਲੜਕੀ ਪਰਾਇਆ ਧਨ ਹੁੰਦਾ ਹੈ। ਇਸ ਨੇ ਕਿਸੇ ਬਾਗ਼ ਦੇ ਫੁੱਲ ਵਾਂਗ ਬਾਗ਼ ਵਿਚ ਖਿੜ ਕੇ ਕਿਸੇ ਅਨਜਾਣ ਦੇ ਹਾਰ ਦਾ ਸ਼ਿੰਗਾਰ ਬਣਨਾ ਹੁੰਦਾ

ਹੈ। ਸੋ ਲੜਕੀ ਤੇ ਮੁਟਿਆਰ ਦਾ ਅਸਲੀ ਜੀਵਨ ਖ਼ੁਸ਼ੀ ਤੇ ਸੁਖ ਉਸ ਦੇ ਪਤੀ ਤੇ ਨਿਰਭਰ ਹੋਇਆ ਕਰਦਾ ਹੈ। ਸੁਭਾਗ ਭਾਗ ਨਾਲ ਪ੍ਰਭਜੋਤ ਨੂੰ ਕੋਮਲ ਕਲਾ ਭਾਵਾਂ ਵਾਲਾ ਕਵੀ ਤੇ ਨਾਵਲਕਾਰ, ਪਤੀ ਨਰਿੰਦਰਪਾਲ ਸਿੰਘ ਮਿਲ ਗਿਆ। ਉਹ ਮਿਲਟਰੀ ਵਿਚ ਅਫ਼ਸਰ ਸੀ, ਪਰ ਉਹ ਅੰਦਰੋਂ ਬਾਹਰ ਸੁੰਦਰ ਸੀ ਤੇ ਸੁੰਦਰਤਾ ਦਾ ਆਸ਼ਕ ਸੀ। ਸਮੁੱਚੇ ਬ੍ਰਹਮੰਡ ਦੀ ਸੁੰਦਰਤਾ ਮਾਣਨ ਵਾਲਾ ਸੀ। ਦੋਹਾਂ ਦੇ ਅਥਾਹ ਪਿਆਰ, ਦੋਹਾਂ ਦੀਆਂ ਰਲਦੀਆਂ ਕਲਾਤਮਿਕ ਰੁਚੀਆਂ ਨਾਲ ਪ੍ਰਭਜੋਤ ਸੱਚੀਂ ਹੀ ਪਿਆਰ ਤੇ ਕਵਿਤਾ ਦੀ ਜੋਤ ਬਣ ਗਈ।

ਨਰਿੰਦਰਪਾਲ ਸਿੰਘ ਦੀ ਥਾਂ-ਥਾਂ ਬਦਲੀ ਹੁੰਦੀ ਸੀ, ਇਸ ਲਈ ਉਸ ਨੇ ਭਾਰਤ ਦੀ ਇਕ-ਇਕ ਇੰਚ ਧਰਤੀ ਕਾਰ ਵਿਚ ਗਾਹੀ। ਪੂਰਬ ਤੋਂ ਪੱਛਮ ਅਤੇ ਉੱਤਰ ਤੋਂ ਦੱਖਣ ਤਕ ਭਾਰਤ ਦਾ ਹਰ ਸ਼ਹਿਰ ਵੇਖਿਆ। ਹਰ ਕਸਬਾ ਵੇਖਿਆ,ਹਰ ਪਿੰਡ ਵੇਖਿਆ। ਹਰ ਪਿੰਡ ਦੀ ਰਹਿਣੀ-ਬਹਿਣੀ ਵੇਖੀ। ਹਰ ਸ਼ਰੇਣੀ ਦੇ ਲੋਕਾਂ ਦੇ ਰਸਮ-ਰਿਵਾਜ ਵੇਖੇ। ਮੇਲੇ ਮੁਸਾਬੇ ਵੇਖੇ। ਹਿੰਦੂ ਤੇ ਸਿੱਖਾਂ ਦੇ ਤੀਰਥ ਅਸਥਾਨ ਵੇਖੇ। ਇਸਾਈਆਂ ਮੁਸਲਮਾਨਾਂ, ਜੈਨੀਆਂ, ਬੋਧੀਆਂ ਆਦਿ ਸਭ ਦੇ ਧਰਮ ਅਸਥਾਨਾਂ ਵਿਚ ਮੱਥਾ ਟੇਕਿਆ। ਦੱਖਣੀ ਅਮਰੀਕਾ ਤੇ ਅਸਟਰੇਲੀਆ ਤੋਂ ਰੂਸ, ਚੀਨ, ਕੋਰੀਆ, ਸਾਰਾ ਯੂਰਪ, ਇੰਗਲੈਂਡ, ਆਇਰਲੈਂਡ, ਉੱਤਰੀ ਅਮਰੀਕਾ, ਕਨੇਡਾ, ਥਾਈਲੈਂਡ, ਸਿੰਘਾਪੁਰ, ਹਾਂਗਕਾਂਗ, ਫਿਲੇਪੀਨਜ਼, ਜਾਪਾਨ, ਸਵੀਡਨ, ਫਿਨਲੈਂਡ, ਨਾਰਵੇ ਆਦਿ ਦੇਸ਼ਾਂ ਦੀ ਸੈਰ ਕੀਤੀ ਤੇ ਉੱਥੋਂ ਦੇ ਲੋਕਾਂ ਦਾ ਜੀਵਨ ਮਾਣਿਆ। ਉੱਥੋਂ ਦੇ ਲੋਕਾਂ, ਕਵੀਆਂ, ਕਲਾਕਾਰਾਂ ਤੇ ਲਿਖਾਰੀਆਂ ਦੀ ਸੰਗਤ ਮਾਣੀ। ਉਨ੍ਹਾਂ ਕਲਾਕਾਰਾਂ ਨਾਲ ਸਾਂਝਾਂ ਪਾਈਆਂ, ਵਿਚਾਰ ਵਟਾਂਦਰੇ ਕੀਤੇ। ਪ੍ਰਭਜੋਤ ਨੇ ਅਫ਼ਗਾਨਿਸਤਾਨ, ਇਰਾਕ, ਟਰਕੀ, ਬਲਖ਼ ਬੁਖ਼ਾਰਾ ਹੀ ਨਾ ਵੇਖਿਆ ਸਗੋਂ ਉਹ ਚਾਰ ਸਾਲ ਕਾਬਲ ਰਹੀ। ਦੁਨੀਆਂ ਭਰ ਦੀਆਂ ਕਲੱਬਾਂ ਦੇ ਜੀਵਨ ਦੀ ਧੜਕਣ ਮਾਣੀ। ਨਰਿੰਦਰਪਾਲ ਦੀ ਡਿਊਟੀ ਰਾਸ਼ਟਰਪਤੀ ਦੀ ਸੇਵਾ ਵਿਚ ਲੱਗ ਗਈ। ਇਉਂ ਪ੍ਰਭਜੋਤ ਕੌਰ ਨੂੰ ਪੰਜ ਸਾਲ ਭਾਰਤ ਦੇ ਰਾਸ਼ਟਰਪਤੀ ਭਵਨ ਵਿਚ ਰਹਿਣ ਦਾ ਵੀ ਅਵਸਰ ਮਿਲਿਆ। ਇਉਂ ਜਿਹੜੇ ਦੇਸ਼ ਦਾ ਵੱਡਾ ਨੇਤਾ ਜਾਂ ਰਾਸ਼ਟਰ-ਪਤੀ ਭਾਰਤ ਦੇ ਰਾਸ਼ਟਰਪਤੀ ਨੂੰ ਮਿਲਣ ਆਇਆ ਉਸ ਦੀ ਸੰਗਤ ਮਾਨਣ ਦਾ ਅਵਸਰ ਵੀ ਮਿਲ ਗਿਆ।

ਪਿਤਾ ਤੇ ਪਤੀ ਦੀਆਂ ਬਦਲੀਆਂ ਦੇ ਸਦਕੇ ਤੇ ਥਾਂ-ਥਾਂ ਦੀ ਸੁੰਦਰਤਾ ਤੇ ਜੀਵਨ ਗਤੀ ਨੂੰ ਮਾਣਨ ਦੀ ਚਾਹ ਨਾਲ ਪ੍ਰਭਜੋਤ ਸਮੁੱਚੇ ਬ੍ਰਹਿਮੰਡ ਦਾ ਇਕ ਅਰੋਗ ਅੰਗ ਬਣ ਗਈ। ਉਸਦੇ ਅੰਦਰ ਕੁਦਰਤ ਦੀ ਸਮੁੱਚੀ ਜੀਵਨ ਗਤੀ ਸਮਾ ਗਈ। ਉਹ ਪ੍ਰਕਿਰਤੀ ਦੀ ਸਾਰੀ ਸੁੰਦਰਤਾ ਨਾਲ ਅੰਦਰੋਂ ਬਾਹਰੋਂ ਇਕ-ਸੁਰ ਹੋ ਗਈ। ਉਹ ਆਪ ਤਾਲ ਬਣ ਗਈ। ਮਾਨਵਤਾ ਦੀ ਆਵਾਜ਼ ਬਣ ਗਈ। ਪ੍ਰਕਿਰਤੀ ਦੀ ਇਕ ਲੈਅ ਬਣ ਗਈ। ਉਸ ਦੀਆਂ ਛੇ ਹੋਰ ਭੈਣਾਂ ਹਨ ਤੇ ਇਕ ਭਰਾ ਹੈ। ਇਸ ਵੱਡੇ ਪਰਵਾਰ ਨੇ ਉਸ ਨੂੰ ਸਾਰੀ ਦੁਨੀਆਂ ਦੇ ਲੋਕਾਂ ਨਾਲ ਇਕ-ਸੁਰ ਹੋਣ ਦੀ ਜਾਚ ਦੱਸੀ। ਉਹ ਸਮੁੱਚੇ ਜੀਵਨ-ਚਾਨਣ ਦੀ ਜੋਤ

ਬਣ ਗਈ। ਭਾਵ ਸੱਚੀ ਪ੍ਰਭੂ ਦੀ ਜੋਤ ਬਣ ਗਈ, ਕਿਉਂਕਿ ਉਸ ਨੂੰ ਸਮੂਹ ਨਾਲ ਸਾਂਝ ਪਾ ਕੇ ਸਮੂਹ ਦਾ ਅੰਗ ਬਣਨ ਦਾ ਅਚੇਤ ਹੀ ਅਭਿਆਸ ਹੋ ਗਿਆ ਸੀ।

ਪ੍ਰਭਜੋਤ ਨੂੰ ਘੋੜ-ਸਵਾਰੀ ਦਾ ਬਹੁਤ ਸ਼ੌਕ ਹੈ। ਮਿਲਟਰੀ ਅਫ਼ਸਰ ਦੀ ਪਤਨੀ ਹੋਣ ਕਾਰਨ ਉਹ ਸ਼ਿਕਾਰ ਵੀ ਖੇਡਣ ਜਾਇਆ ਕਰਦੀ ਸੀ। ਟੈਨਿਸ, ਬਾਸਕਿਟ ਬਾਲ ਅਤੇ ਬੈਡਮਿੰਟਨ ਦੀ ਚੰਗੀ ਖਿਡਾਰਣ ਸੀ। ਉਸ ਨੇ ਬਚਪਨ ਵਿਚ ਕਥਕ ਨਾਚ ਵੀ ਸਿੱਖਿਆ ਸੀ। ਆਪ ਲਿਖੇ ਨਿੱਕੇ-ਨਿੱਕੇ ਨਾਟਕਾਂ ਵਿਚ ਅਭਿਨੈ ਵੀ ਕੀਤਾ ਸੀ।

ਪ੍ਰਭਜੋਤ ਦੀ ਸਭ ਤੋਂ ਵਿਲਖਣ ਗੱਲ ਇਹ ਹੈ ਕਿ ਉਸ ਵਿਚ ਪੁਰਾਣੇ ਗਰੰਥ ਲਿਖਾਰੀਆਂ ਵਾਂਗ ਜੋ ਇਕਾਗਰ ਚਿੱਤ ਹੋ ਕੇ ਬਿਨਾਂ ਕਿਸੇ ਗ਼ਲਤੀ ਦੇ ਗੁਰਬਾਣੀ ਦੇ ਗੁਟਕੇ ਲਿਖ ਸਕਦੇ ਸਨ, ਹੱਥੀਂ ਕਿਤਾਬਾਂ ਲਿਖਣ ਦੀ ਕਲਾਤਮਿਕ ਸ਼ਕਤੀ ਹੈ। ਲਿਖਾਈ ਵਧੀਆ ਹੈ। ਇਕਾਗਰ ਹੋ ਕੇ ਲਿਖਣ ਦੀ ਆਦਤ ਹੈ। ਇਕ ਵਾਰੀ ਉਸ ਨੇ 1945 ਈ: ਵਿਚ ਇਕ ਮਾਸਿਕ ਪੱਤਰ ਕੱਢਿਆ। ਸਾਰਾ ਮਾਸਿਕ ਪੱਤਰ ਹੱਥ ਨਾਲ ਲਿਖਿਆ। ਇਸ ਦੀਆਂ ਪੰਜਾਹ ਕਾਪੀਆਂ ਕੀਤੀਆਂ। ਇਨ੍ਹਾਂ ਦੀ ਲਿਖਾਈ ਵਿਚ ਬਿੰਦੀ ਤਕ ਦੀ ਗ਼ਲਤੀ ਨਹੀਂ ਸੀ। ਹਰ ਲੇਖ, ਹਰ ਕਵਿਤਾ, ਹਰ ਵਿਚਾਰ ਟੋਟਾ ਚੰਗੀ ਤਰ੍ਹਾਂ ਵਿਉਂਤ ਕੇ ਖ਼ਾਸ ਥਾਂ ਤੇ ਲਿਖਿਆ ਹੋਇਆ ਸੀ। ਇਸ ਮਾਸਿਕ ਤੋਂ ਪ੍ਰਭਜੋਤ ਦੀ ਸੰਪਾਦਨ-ਕਲਾ, ਪੱਤਰਕਾਰੀ ਸੂਝ ਤੇ ਆਲੋਚਨਾ-ਪ੍ਰਤਿਭਾ ਦੀ ਗਵਾਹੀ ਮਿਲਦੀ ਹੈ। ਇਹੋ ਕਾਰਨ ਹੈ ਉਹ ਕਾਲਜ ਵਿਚ ਕਾਲਜ ਮੈਗਜ਼ੀਨ ਦੀ ਸੰਪਾਦਕ ਸੀ। ਉਸ ਨੇ ਇਹ ਹੱਥ-ਲਿਖਤ ਮਾਸਿਕ ਪੱਤਰ 1945 ਈ: ਤੋਂ 1947 ਈ: ਤਕ ਪ੍ਰਚਲਤ ਰੱਖਿਆ॥

ਪ੍ਰਭਜੋਤ ਨੂੰ ਬਚਪਨ ਵਿਚ ਹੀ ਸੰਗੀਤ ਨਾਲ ਬਹੁਤ ਪਿਆਰ ਹੈ। ਉਸ ਦੀ ਕਵਿਤਾ ਤਾਲ ਤੇ ਸੰਗੀਤ ਵਿਚੋਂ ਜਨਮੀ ਹੈ। ਲੋਰੀਆਂ ਦੀ ਧੁਨੀ ਤੋਂ ਜਨਮੀ ਹੈ, ਕਿਉਂਕਿ ਉਸ ਦੀ ਰਗ-ਰਗ ਵਿਚ ਰਾਗ ਹੈ। ਇਕ ਦਿਨ ਜਦ ਉਸ ਦੀ ਉਮਰ ਕੋਈ ਸੱਤ ਅੱਠ ਸਾਲ ਦੀ ਸੀ, ਉਹ ਖਿੱਦੋ ਨਾਲ ਥਾਲ ਪਾ ਰਹੀ ਸੀ। ਖਿੱਦੂ ਦੀ ਟਿੱਪ-ਟਿੱਪ ਨਾਲ ਉਹ ਸੁਰ ਹੋ ਗਈ। ਉਹ ਟਿੱਪ-ਟਿੱਪ ਨਾਲ ਗੁਣਗਣਾਉਣ ਲੱਗ ਪਈ ਤੇ ਇਉਂ ਉਸ ਦਾ ਪਹਿਲਾ ਗੀਤ ਰਚਿਆ ਗਿਆ, ਜਿਸ ਦੇ ਸ਼ਬਦ ਇਹ ਸਨ—'ਪੰਛੀਆ ਬੋਲ ਬੋਲ।'

ਇਉਂ ਪੱਤਿਆਂ ਦੀ ਸਰ-ਸਰ, ਮੰਦਰਾਂ ਦੀਆਂ ਟੱਲੀਆਂ ਦੀਆਂ ਮਧੁਰ ਧੁਨੀਆਂ, ਪੰਛੀਆਂ ਦੀਆਂ ਸੁਰੀਲੀਆਂ ਆਵਾਜ਼ਾਂ, ਸਰਾਂ ਦੀਆਂ ਲਹਿਰਾਂ ਦੇ ਉਤਰਾ ਚੜ੍ਹਾ ਨਾਲ ਸੁਰ ਹੋ ਕੇ ਉਹ ਕਾਵਿ ਟੋਟੇ ਰਚਦੀ ਰਹਿੰਦੀ। ਉਹ ਆਪਣੇ ਭਾਵਾਂ ਨੂੰ ਸਮੂਹੀ ਤੇ ਸਮੂਹੀ ਭਾਵਾਂ ਨੂੰ ਨਿੱਜੀ ਬਣਾ ਕੇ ਸੁਰ ਕਰਨਾ ਜਾਣਦੀ ਹੈ। ਇਸ ਲਈ ਸ਼ਬਦ ਉਸ ਦੇ ਭਾਵਾਂ ਅਨੁਸਾਰ ਆਪਣੇ ਆਪ ਹਾਜ਼ਰ ਹੋ ਜਾਂਦੇ ਹਨ। ਉਹ ਭਾਵਾਂ ਅਨੁਸਾਰ ਸ਼ਬਦ ਚੁਣਦੀ ਹੈ ਫੇਰ ਸ਼ਬਦ ਦੇ ਅਰਥ ਤੇ ਅਨੁਭਵ ਨੂੰ ਸੁਰ ਕਰ ਕੇ ਸ਼ਬਦ ਨੂੰ ਕਲਾਤਮਕ ਢੰਗ ਨਾਲ ਰਚਨਾ ਵਿਚ ਜੜਦੀ ਹੈ ਜਿਸ ਨਾਲ ਆਪਣੇ ਆਪ ਟੋਟਾ ਹੋਂਦ 'ਚ ਆ ਜਾਂਦਾ ਹੈ। ਤਦੇ ਕਿਹਾ ਜਾਂਦਾ ਹੈ ਕਿ ਪ੍ਰਭਜੋਤ

ਕੋਲ ਵਿਸ਼ਾਲ ਸ਼ਬਦ-ਭੰਡਾਰ ਹੀ ਨਹੀਂ ਹੈ, ਸਗੋਂ ਉਸ ਕੋਲ ਸ਼ਬਦ ਚੁਣ ਕੇ ਥਾਂ ਸਿਰ ਜੜਨ ਦੀ ਵਿਲਖਣ ਕਲਾ ਵੀ ਹੈ। ਅਸਲ ਵਿਚ ਉਹ ਆਪਣੀ ਰਚਨਾ ਉੱਤੇ ਐਨੀ ਮਿਹਨਤ ਕਰਦੀ ਹੈ ਕਿ ਉਹ ਉਚੇਚ ਰਹਿਤ ਸਹਿਜ ਸੁਭਾਅ ਆਪਣੇ ਆਪ ਹੋਂਦ ਵਿਚ ਆਈ ਜਾਪਣ ਲੱਗ ਪੈਂਦੀ ਹੈ। ਤਦੇ ਉਸ ਦੀ ਕਵਿਤਾ ਵਿਚ ਸਾਦਗੀ ਅੰਦਰ ਸੁੰਦਰਤਾ ਆ ਜਾਂਦੀ ਹੈ। ਸਾਧਾਰਨ ਸਰਲਤਾ ਵਿਚ ਡੂੰਘਿਆਈ ਆ ਜਾਂਦੀ ਹੈ। ਉਹ ਸ਼ਬਦ-ਲੀਲ੍ਹਾ ਤੇ ਸ਼ਬਦਾਂ ਦੀ ਅਰਥ-ਲੀਲ੍ਹਾ ਨੂੰ ਸਮਝਦੀ ਹੈ। ਉਸ ਦੀ ਸੋਚਣੀ ਵਿਕਾਸਸ਼ੀਲ ਹੈ। ਜਨਮ ਤੋਂ ਅੱਜ ਤੀਕ ਵਿਕਾਸ ਕਰਦੀ ਆ ਰਹੀ ਹੈ। ਉਸ ਦੀ ਸੋਚਣੀ ਦੇ ਵਿਕਾਸ ਵਿਚ ਪਹਿਲਾਂ ਸਮਾਜਕ ਦੁਰਘਟਨਾਵਾਂ ਦੇ ਪ੍ਰਤਿਕਰਮ ਗੁੱਸਾ ਉੱਪਜਿਆ। ਗੁੱਸੇ ਨੇ ਵਿਦਰੋਹ ਦਾ ਰੂਪ ਧਾਰਿਆ। ਵਿਦਰੋਹ ਨਾਲ ਤਬੀਅਤ ਵਿਚ ਨਿਡਰਤਾ, ਗੰਭੀਰਤਾ, ਦ੍ਰਿੜ੍ਹਤਾ ਤੇ ਚੇਤੰਨਤਾ ਆ ਗਈ। ਇਉਂ ਉਸ ਦੇ ਅੰਦਰ ਨਵੀਂ ਮਾਨਵ ਕਲਿਆਨਕਾਰੀ ਉਜਲੀ ਸੋਚ ਨੇ ਜਨਮ ਲਿਆ। ਉਸ ਦੀ ਸੋਚਣੀ ਵਿਚ ਨਿਖੇਦਵਾਦ ਨਹੀਂ ਹੈ। ਉਸ ਨੂੰ ਮਾਨਵੀ ਵਿਕਾਸ ਦੇ ਉਜਲੇ ਭਵਿੱਖ ਵਿਚ ਅਟੱਲ ਵਿਸ਼ਵਾਸ ਹੈ। ਉਸ ਦੀ ਸੋਚ ਵਿਗਿ-ਆਨਕ ਹੈ। ਉਸ ਅਨੁਸਾਰ ਭੂਤ ਨਾਲ ਚਿੰਬੜੇ ਰਹਿਣ ਦਾ ਕੋਈ ਅਰਥ ਨਹੀਂ। ਭਵਿੱਖ ਦੀਆਂ ਹਵਾਈ ਉਡਾਰੀਆਂ ਤੇ ਭਰੋਸਾ ਰੱਖਣਾ ਯਥਾਰਥ ਤੋਂ ਮੂੰਹ ਮੋੜ ਕੇ ਤਬਾਹ ਹੋਣਾ ਹੈ। ਕਵੀ ਨੂੰ ਹੀ ਨਹੀਂ ਹਰ ਮਨੁੱਖ ਨੂੰ ਭੂਤ ਦੀਆਂ ਸਦੀਵੀ ਕੀਮਤਾਂ ਨੂੰ ਆਧਾਰ ਬਣਾ ਕੇ ਹੁਣ ਦੀਆਂ ਚਿਤਵਨੀਆਂ ਨਾਲ ਅਸਲੀ ਭਵਿੱਖ ਸਿਰਜਣਾ ਚਾਹੀਦਾ ਹੈ।

ਉਸ ਦਾ ਪਹਿਲਾ ਕਾਵਿ-ਸਗ੍ਰਹਿ 'ਲਟ ਲਟ ਜੋਤ ਜਗੇ' ਉੱਨੀ ਸਾਲ ਦੀ ਉਮਰ ਵਿਚ ਭਾਵ 1943 ਈ: ਵਿਚ ਛਪਿਆ ਸੀ। ਉਹ ਆਪਣੇ ਪਹਿਲੇ ਕਾਵਿ-ਸੰਗ੍ਰਹਿ ਨਾਲ ਹੀ ਪੰਜਾਬੀ ਦੇ ਕਾਵਿ-ਖੇਤਰ ਵਿਚ ਚਮਕਣ ਲੱਗ ਪਈ। ਪਹਿਲੇ ਕਾਵਿ-ਸੰਗ੍ਰਹਿ ਦੀਆਂ ਕਵਿਤਾਵਾਂ ਵਿਚ ਦੇਸ਼-ਪਿਆਰ ਡੁੱਲ੍ਹ-ਡੁੱਲ੍ਹ ਪੈਂਦਾ ਸੀ। ਉਸ ਕਾਵਿ-ਸੰਗ੍ਰਹਿ ਦੀ ਇਹ ਸਤਰ ਉਸ ਦੀ ਕਵਿਤਾ ਦੇ ਉੱਜਲੇ ਪ੍ਰਭਾਵ ਦੀ ਗਵਾਹੀ ਭਰਦੀ ਸੀ ਤੇ ਨਵੀਂ ਸੋਚ ਦਾ ਵੀ ਸੰਕੇਤ ਕਰਦੀ ਸੀ :

ਜਲਦੇ ਨੇ ਪਤੰਗੇ ਦੋਸ਼ ਨਹੀਂ ਸ਼ਮ੍ਹਾਂ ਦਾ,
ਉਹ ਤਾਂ ਜਲਦੀ ਹੈ ਅੰਨ੍ਹੇਰੇ ਨੂੰ ਖਾਣ ਲਈ।

ਆਮ ਕਵੀ ਇਹ ਲਿਖਿਆ ਕਰਦੇ ਸਨ ਤੇ ਕਰਦੇ ਹਨ ਕਿ ਸ਼ਮ੍ਹਾਂ ਜ਼ਾਲਮ ਹੈ, ਉਹ ਪਤੰਗਿਆਂ ਨੂੰ ਸਾੜ ਦਿੰਦੀ ਹੈ। ਕੋਈ ਇਹ ਲਿਖਦਾ ਹੈ ਕਿ ਸ਼ਮ੍ਹਾਂ ਆਪਣੇ ਪ੍ਰੇਮੀ ਪਤੰਗੇ ਨੂੰ ਸਾੜ ਕੇ ਆਪ ਸੜਦੀ ਰਹਿੰਦੀ ਹੈ। ਭਾਵ ਪ੍ਰੇਮੀ ਨੂੰ ਸਾੜਨ ਦਾ ਡੰਨ ਭੋਗਦੀ ਹੈ। ਸ਼ਮ੍ਹਾਂ ਜ਼ਾਲਮ ਹੈ। ਪ੍ਰੇਮੀਆਂ ਨੂੰ ਖਾਣ ਵਾਲੀ ਹੈ :

ਸ਼ਮ੍ਹਾਂ ਜਲਦੀ ਰਹੀ ਪਰਵਾਨਾ ਸੜ ਜਾਣੇ ਦੇ ਬਾਅਦ।

ਪ੍ਰਭਜੋਤ ਨੇ ਸ਼ਮ੍ਹਾਂ ਦੀ ਲਾਟ ਵਿਚ ਪਰਵਾਨੇ ਦੇ ਸੜਨ ਨੂੰ ਨਵੇਂ ਅਰਥ ਦਿੱਤੇ। ਇਹੋ ਜਿਹੀ ਨਵੀਨਤਾ ਪ੍ਰਭਜੋਤ ਦੀ ਕਵਿਤਾ ਦੀ ਆਤਮਾ ਹੈ।

ਪ੍ਰਭਜੋਤ ਦਾ ਗ੍ਰਿਹਸਥੀ ਜੀਵਨ ਬਹੁਤ ਅਨੰਦ-ਮਈ ਹੈ। ਘਰ ਸੁਆਰ ਕੇ, ਸ਼ਿੰਗਾਰ ਕੇ ਤੇ ਮਹਿਕਾ ਕੇ ਰੱਖਣਾ ਉਸ ਦੀ ਆਦਤ ਹੈ। ਘਰ ਦਾ ਸਾਰਾ ਦ੍ਰਿਸ਼ ਇਕ ਕਾਵਿ-ਦ੍ਰਿਸ਼ ਹੁੰਦਾ ਹੈ। ਮੈਂ ਇਸ ਦ੍ਰਿਸ਼ ਦਾ ਨਜ਼ਾਰਾ ਕਈ ਵਾਰੀ ਮਾਣਿਆ ਹੈ। ਪ੍ਰਭਜੋਤ ਦੀਆਂ ਦੋ ਬੱਚੀਆਂ ਹਨ। ਵੱਡੀ ਦਾ ਨਾਂ ਨਿਰੂਪਮਾ ਹੈ, ਉਹ ਚੰਗੀ ਕਵਿੱਤਰੀ ਤੇ ਸਾਹਿੱਤਕਾਰ ਹੈ। ਛੋਟੀ ਦਾ ਨਾਂ ਅਨੂਪਮਾ ਹੈ, ਉਹ ਚਿੱਤਰਕਾਰ ਤੇ ਕਲਾਕਾਰ ਹੈ। ਪ੍ਰਭਜੋਤ ਨੂੰ ਆਪਣੀ ਸੱਭਿਆਚਾਰ ਨਾਲ ਅਥਾਹ ਪਿਆਰ ਹੈ। ਉਸ ਨੇ ਆਪਣੀ ਲੜਕੀ ਦੀ ਡੋਲੀ ਅਜਾਇਬ-ਘਰੋਂ ਅਸਲੀ ਡੋਲੀ ਮੰਗਵਾ ਕੇ ਉਸ ਵਿਚ ਬੇਟੀ ਬਿਠਾ ਕੇ ਤੋਰੀ ਸੀ। ਉਸ ਨੂੰ ਅੱਜ ਵੀ ਮਲ੍ਹਿਆਂ ਦੇ ਬੇਰ ਚੰਗੇ ਲੱਗਦੇ ਹਨ। ਉਹ ਲੋਕ-ਗੀਤਾਂ ਦੀਆਂ ਧਾਰਨਾਵਾਂ ਤੇ ਵੀ ਕਵਿਤਾਵਾਂ ਲਿਖਦੀ ਹੈ। ਵਿਸ਼ਾਲ ਜੀਵਨ ਅਨੁਭਵ ਕਾਰਨ ਉਸ ਵਿਚ ਆਪਣੇ ਭਾਂਤ ਦੀ ਹਲੀਮੀ ਹੈ, ਜਿਹੜੀ ਹਲੀਮੀ ਗ਼ਲਤ ਕੀਮਤਾਂ ਵਿਰੁੱਧ ਵੰਗਾਰ ਦਾ ਰੂਪ ਧਾਰ ਲੈਂਦੀ ਹੈ। ਉਹ ਬਹੁਤ ਜਜ਼ਬਾਤੀ ਵੀ ਹੈ। ਲੋੜ ਪੈਣ ਤੇ ਤਰਕਵਾਦੀ ਵੀ ਹੈ।

ਅੱਜ ਤੀਕ ਪ੍ਰਭਜੋਤ 'ਲਟ ਲਟ ਜੋਤ ਜਗੇ', 'ਪਲਕਾਂ ਉਹਲੇ', 'ਕੁਝ ਹੋਰ', 'ਅਜ਼ਲ ਤੋਂ', 'ਕਾਫ਼ਲੇ', 'ਸੁਪਨੇ-ਸਧਰਾਂ', 'ਦੋ ਰੰਗ', 'ਪੰਖੇਰਨ', 'ਬਨਕਪਾਸ', 'ਪੱਬੀ', 'ਖਾੜੀ', 'ਵੱਡਦਰਸ਼ੀ' ਤੇ 'ਚੰਦਰ ਯੁਗ' ਕਾਵਿ-ਸੰਗ੍ਰਹਿ ਪੰਜਾਬੀ ਸਾਹਿੱਤ ਨੂੰ ਦੇ ਚੁੱਕੀ ਹੈ। ਉਸ ਨੇ 'ਕਿਣਕੇ', 'ਅਮਨ ਦਾ ਰਾਹ' ਆਦਿ ਕਹਾਣੀ-ਸੰਗ੍ਰਹਿ ਵੀ ਛਾਪੇ ਹਨ। ਬਾਲਕਾਂ ਲਈ ਉਸ 'ਇਕ ਵਾਰ ਦੀ ਗੱਲ ਸੁਣਾਵਾਂ', 'ਖ਼ੁਸ਼ਖ਼ਬਰੀ', 'ਰੋਹੀਨ ਦਾ ਵਿਆਹ', 'ਝੂਠੇ ਮੀਆਂ', 'ਆਲ ਮਾਲ ਹੋਇਆ ਥਾਲ', 'ਅਮਨ ਦੇ ਪੈਗੰਬਰ', 'ਸਾਡੇ ਤਿਉਹਾਰ' ਆਦਿ ਕਿਤਾਬਾਂ ਲਿਖੀਆਂ ਹਨ। ਉਸ ਦੀਆਂ ਕਵਿਤਾਵਾਂ ਬਹੁਤ ਸਾਰੀਆਂ ਪ੍ਰਦੇਸੀ ਜ਼ਬਾਨਾਂ ਵਿਚ ਅਨੁਵਾਦ ਹੋ ਚੁੱਕੀਆਂ ਹਨ। ਉਸ ਨੇ ਵੀ ਬਹੁਤ ਸਾਰੀਆਂ ਪ੍ਰਦੇਸੀ ਬੋਲੀਆਂ ਦੀਆਂ ਕਵਿਤਾਵਾਂ ਦਾ ਪੰਜਾਬੀ ਅਨੁਵਾਦ ਕੀਤਾ ਹੈ, ਜੋ ਮੌਲਿਕਤਾ ਦੀ ਭਾਅ ਮਾਰਦਾ ਹੈ।

ਪ੍ਰਭਜੋਤ ਨੂੰ ਭਾਸ਼ਾ ਵਿਭਾਗ ਪੰਜਾਬ, ਸਾਹਿੱਤ ਅਕੈਡਮੀ ਦਿੱਲੀ, ਫ਼ਰਾਂਸ ਤੇ ਦੁਨੀਆਂ ਦੀਆਂ ਬਹੁਤ ਸਾਰੀਆਂ ਸੰਸਥਾਵਾਂ ਤੋਂ ਪੁਰਸਕਾਰ ਤੇ ਸਨਮਾਨ ਮਿਲ ਚੁੱਕੇ ਹਨ। ਉਸ ਨੂੰ ਸਰਕਾਰ ਨੇ ਪੰਜਾਬੀ ਦੀ ਰਾਸ਼ਟਰੀ ਕਵਿੱਤਰੀ ਦੀ ਪਦਵੀ ਦਿੱਤੀ ਹੋਈ ਹੈ। ਅੰਤਰਰਾਸ਼ਟਰੀ ਵਰ੍ਹੇ ਭਾਵ 1975 ਈ: ਵਿਚ ਪ੍ਰਭਜੋਤ ਨੂੰ ਵਿਸ਼ਵ ਦੀ ਸ਼ਰੋਮਣੀ ਸੁਆਣੀ ਮੰਨਿਆ ਗਿਆ ਸੀ।

ਐਨਾ ਮਾਣ ਸਨਮਾਨ ਤੇ ਸੋਭਾ ਪ੍ਰਾਪਤ ਕਰ ਕੇ ਵੀ ਉਸ ਵਿਚ ਕੋਈ ਅਭਿਮਾਨ ਨਹੀਂ ਹੈ। ਉਹ ਅਸਲੀ ਪੰਜਾਬਣ ਹੈ। ਪਿਆਰੀ ਪਤਨੀ ਹੈ। ਮਮਤਾ ਭਰੀ ਮਾਂ ਹੈ। ਕਵਿਤਾ ਦਾ ਵਗਦਾ ਦਰਿਆ ਹੈ। ਉਸ ਦਾ ਜੀਵਨ ਵੀ ਇਕ ਕਵਿਤਾ ਹੈ। ਉਸ ਦੀ ਕਵਿਤਾ ਵੀ ਇਕ ਦਰਿਆ ਹੈ ਜੋ ਲਗਾਤਾਰ ਵਗ ਰਿਹਾ ਹੈ ਕਿਉਂਕਿ ਉਹ ਬਾਨ੍ਹ ਸਾਲ ਦੀ ਉਮਰ ਵਿਚ ਵੀ ਬਾਰਾਂ ਘੰਟੇ ਕੰਮ ਕਰ ਸਕਦੀ ਹੈ ਤੇ 'ਵਿਕੇਂਦ੍ਰਿਤ' ਵਰਗਾ ਮਾਸਿਕ-ਪੱਤਰ ਕੱਢ ਸਕਦੀ ਹੈ।

ਇਸ ਕਾਵਿ ਦਰਿਆ ਵਿਚ ਬਹੁ-ਰੰਗੀ ਹੈ। ਨਵੀਨਤਾ ਹੈ। ਜੀਵਨ ਦਾ ਰਾਗ ਹੈ। ਸਾਂਝਾਂ ਦੀ ਖ਼ੁਸ਼ਬੋ ਹੈ। ਧਰਤੀ ਦੀ ਮਹਿਕ ਹੈ। ਵਿਸ਼ਵ ਦਾ ਬਿੰਬ ਹੈ। ਇਹ ਕਾਵਿ ਦਰਿਆ ਨਿਰੰਤਰ ਸੁਰੀਲੀ ਚਾਲ ਵਿਚ ਵਗ ਰਿਹਾ ਹੈ।

ਇਸ ਕਾਵਿ ਦਰਿਆ ਦਾ ਜਲ ਬੱਚਿਆਂ ਨੂੰ ਹਰ ਭਾਂਤ ਦੀ ਕਲਾਤਮਿਕ ਪ੍ਰੇਰਨਾ ਦੇਵੇਗਾ।

## ਅਭਿਆਸ

1. ਦੱਸੋ—1. ਲੰਗੜਾਣਾ ਕਿਹੜੇ ਜ਼ਿਲ੍ਹੇ ਵਿਚ ਹੈ ?
   2. ਪ੍ਰਭਜੋਤ ਕੌਰ ਦੇ ਮਾਪਿਆਂ ਦਾ ਕੀ ਨਾਂ ਸੀ ?
   3. ਪ੍ਰਭਜੋਤ ਦਾ ਪਹਿਲਾ ਨਾਂ ਕੀ ਸੀ ?
   4. ਪ੍ਰਭਜੋਤ ਦਾ ਪ੍ਰਭਜੋਤ ਨਾਂ ਕਿਵੇਂ ਰੱਖਿਆ ਗਿਆ ?
   5. ਪ੍ਰਭਜੋਤ ਕਿਹੜੇ-ਕਿਹੜੇ ਸਕੂਲ ਵਿਚ ਪੜ੍ਹੀ ਹੈ ?
   6. ਪ੍ਰਭਜੋਤ ਨੂੰ ਸਾਰਾ ਭਾਰਤ ਦੇਖਣ ਦਾ ਅਵਸਰ ਕਿਵੇਂ ਮਿਲਿਆ ?
   7. ਪ੍ਰਭਜੋਤ ਦੇ ਪਤੀ ਦਾ ਨਾਂ ਕੀ ਹੈ ?
   8. ਪ੍ਰਭਜੋਤ ਕਿੰਨੇ ਸਾਲ ਰਾਸ਼ਟਰਪਤੀ ਭਵਨ ਵਿਚ ਰਹੀ ?
   9. ਪ੍ਰਭਜੋਤ ਦੀਆਂ ਕਿੰਨੀਆਂ ਭੈਣਾਂ ਹਨ ?
   10. ਪ੍ਰਭਜੋਤ ਕਿਹੜੀ-ਕਿਹੜੀ ਖੇਡ ਖੇਡਿਆ ਕਰਦੀ ਸੀ ?
   11. ਪ੍ਰਭਜੋਤ ਨੇ ਮਾਸਿਕ ਪੱਤਰ ਕਦ ਤੇ ਕਿਵੇਂ ਕੱਢਿਆ ਸੀ ਤੇ ਕਿੰਨੇ ਸਾਲ ਕੱਢਿਆ ਸੀ ?
   12. ਪ੍ਰਭਜੋਤ ਨੇ ਪਹਿਲਾ ਗੀਤ ਕਿਵੇਂ ਰਚਿਆ ਸੀ ?
   13. ਉਸ ਦਾ ਪਹਿਲਾ ਕਾਵਿ-ਸੰਗ੍ਰਹਿ ਕਦ ਛਪਿਆ ਸੀ ?
   14. ਪ੍ਰਭਜੋਤ ਦੀਆਂ ਕਿੰਨੀਆਂ ਲੜਕੀਆਂ ਹਨ ਤੇ ਉਨ੍ਹਾਂ ਦੇ ਕੀ ਨਾਂ ਹਨ ?

2. **ਬਰੇਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :**
   1. ਉਹ ਆਮ ਬੱਚਿਆਂ ਵਾਂਗ ਫੁੱਲਾਂ ਨੂੰ......ਖ਼ਰਾਬ ਨਹੀਂ ਸੀ ਕਰਦੀ। (ਤੋੜ ਕੇ, ਝਾੜ ਕੇ)
   2. ਪਹਿਲਾਂ ਮੇਰਾ ਨਾਂ ਬਦਲੋ ਤਾਂ......ਜਾਵਾਂਗੀ। (ਸਕੂਲੇ, ਘਰ, ਪਿੰਡ)
   3. ਇਉਂ ਉਸ ਨੂੰ ਸਮੁੱਚੇ......ਦੀ ਹਰ ਸੁੰਦਰ ਝਾਕੀ ਨਾਲ......ਹੋ ਗਿਆ। (ਭਾਰਤ, ਦੁਨੀਆਂ), (ਮੋਹ, ਨਫ਼ਰਤ)
   4. ਹਰ ਸ਼੍ਰੇਣੀ ਦੇ ਲੋਕਾਂ ਦੇ......ਵੇਖੇ। (ਰਸਮ ਰਿਵਾਜ, ਕੰਮ-ਕਾਰ)
   5. ਉਸ ਦੇ ਅੰਦਰ......ਦੀ ਸਮੁੱਚੀ ਜੀਵਨ-ਗਤੀ ਸਮਾ ਗਈ। (ਕੁਦਰਤ, ਜੀਵਨ)

6. ਸਾਰੀ......ਦੇ ਲੋਕਾਂ ਨਾਲ ਇਕ-ਸੁਰ ਹੋਣ ਦੀ ਜਾਚ ਦੱਸੀ। (ਦੁਨੀਆਂ, ਦੇਸ਼)
7. ਮਾਨਵਤਾ ਦੀ......ਬਣ ਗਈ। (ਆਵਾਜ਼, ਅੰਗ)
8. ਜਨਮ ਤੋਂ ਅੱਜ ਤੀਕ......ਕਰਦੀ ਆ ਰਹੀ ਹੈ। (ਵਿਕਾਸ, ਤਰੱਕੀ, ਉੱਨਤੀ)
9. ਉਸ ਦੀ ਸੋਚ......ਹੈ। (ਵਿਗਿਆਨਿਕ, ਕਾਵਿਕ)

3. **ਵਿਸ਼ੇਸ਼ਣ ਕੀ ਹੁੰਦਾ ਹੈ? ਕਿੰਨੇ ਭਾਂਤ ਦਾ ਹੁੰਦਾ ਹੈ? ਪਾਠ ਵਿੱਚੋਂ ਪੰਜ ਗੁਣਵਾਚਕ ਵਿਸ਼ੇਸ਼ਣ ਲੱਭ ਕੇ ਲਿਖੋ।**
4. **ਇਹ ਵਾਕ ਸ਼ਬਦਾਂ ਵਿਚ ਵਰਤੋ :**

   ਦੁਆਲੇ, ਸੁਹਾਵਣੇ, ਅਕਾਸ਼, ਚੇਤਨ, ਤੋਤਲੀ, ਸੰਪੂਰਨ, ਵਿਸ਼ਾਲ, ਵਧੀਆ, ਮੋਹ, ਨਿਰਭਰ, ਧਰਮ ਅਸਥਾਨਾਂ, ਅਵਸਰ।
5. **ਇਨ੍ਹਾਂ ਸਤਰਾਂ ਦਾ ਅਰਥ ਲਿਖੋ :**

   ਜਲਦੇ ਨੇ ਪਤੰਗੇ ਦੋਸ਼ ਨਹੀਂ ਸ਼ਮ੍ਹਾਂ ਦਾ,<br>
   ਉਹ ਤਾਂ ਜਲਦੀ ਹੈ ਅੰਨ੍ਹੇਰੇ ਨੂੰ ਖਾਣ ਲਈ।
6. **ਪ੍ਰਭਜੋਤ ਦੇ ਜੀਵਨ ਅਤੇ ਸੁਭਾਅ ਬਾਰੇ ਦਸ ਵਾਕ ਲਿਖੋ।**
7. **ਇਸ ਕਾਵਿ ਦਰਿਆ ਵਿਚ ਕੀ ਵਿਸ਼ੇਸ਼ਤਾਈਆਂ ਹਨ?**
8. **ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :**

   (i) ਪੱਤਰ—ਪੱਤਰਕਾਰੀ<br>
   ਚਿੱਤਰ—<br>
   ਸ਼ਿਲਪ—<br>
   ਸਾਹਿੱਤ—<br>
   ਕਲਿਆਨ—

   (ii) ਸਰਲ—ਸਰਲਤਾ<br>
   ਸੁੰਦਰ—<br>
   ਸੁਤੰਤਰ—<br>
   ਨਿਡਰ—<br>
   ਅਭੈ—<br>
   ਅਰੋਗ—<br>
   ਨਵੀਨ—<br>
   ਨਿਪੁੰਨ—

□ □

## ਪਾਠ ਸੱਤਵਾਂ

# ਕਰਾਮਾਤ ਕਿਸ ਦੀ ?

ਮੈਂ ਇਕ ਮਹੀਨੇ ਤੋਂ ਬਾਹਰ ਕਈ ਸ਼ਹਿਰਾਂ ਵਿਚ ਫਿਰ ਰਿਹਾ ਸਾਂ। ਥਾਂ-ਥਾਂ ਮੇਰੇ ਨਾਟਕ ਖੇਡੇ ਜਾ ਰਹੇ ਸਨ। ਥਾਂ-ਥਾਂ ਮੇਰੇ ਵਿਖਿਆਨ ਸੁਣੇ ਜਾ ਰਹੇ ਸਨ। ਮੈਂ ਜਿਧਰ ਜਾਂਦਾ ਸਾਂ, ਲੋਕ ਸ਼ਰਧਾ ਨਾਲ ਮੇਰੀ ਉਡੀਕ ਕਰ ਰਹੇ ਹੁੰਦੇ ਸਨ। ਕਈ ਸਕੂਲਾਂ ਦੇ ਨਿੱਕੇ ਨਿੱਕੇ ਬੱਚੇ ਮੇਰੇ ਗਲ ਵਿਚ ਹਾਰ ਪਾਉਣ ਲਈ ਉਤਾਵਲੇ ਹੁੰਦੇ ਸਨ। ਕਈ ਥਾਈਂ ਸੁੰਦਰ ਰੰਗਦਾਰ ਕਾਗਜ਼ ਦੀਆਂ ਝੰਡੀਆਂ ਨਾਲ ਸ਼ਿੰਗਾਰੇ ਪੰਡਾਲ ਮੇਰਾ ਸੁਆਗਤ ਕਰ ਰਹੇ ਸਨ। ਕਈ ਵਿਦਿਆਰਥੀ, ਜੁਆਨ ਬੱਚੇ ਤੇ ਨਵੇਂ ਲਿਖਾਰੀ ਨਿੱਕੀਆਂ ਨਿੱਕੀਆਂ ਕਾਪੀਆਂ ਲੈ ਕੇ ਮੇਰੇ ਅੱਗੇ ਹੋ ਰਹੇ ਸਨ ਕਿ ਮੈਂ ਉਨ੍ਹਾਂ ਤੇ ਆਪਣਾ ਕੋਈ ਵਿਚਾਰ ਲਿਖ ਕੇ ਆਪਣਾ ਨਾਮ ਲਿਖ ਦਿਆਂ ਭਾਵ ਲੋਕ ਮੇਰੇ ਆਟੋਗਰਾਫ਼ ਲੈਣ ਲਈ ਉਤਾਵਲੇ ਸਨ। ਕਈ ਫ਼ੋਟੋਗਰਾਫ਼ਰ ਤੇ ਕੈਮਰਿਆਂ ਵਾਲੇ ਮੇਰੀ ਕਲਾਤਮਿਕ ਸੁੰਦਰ ਪ੍ਰਭਾਵਸ਼ਾਲੀ ਫ਼ੋਟੋ ਲੈਣ ਲਈ ਯੋਗ ਸਮਾਂ, ਯੋਗ ਸਥਾਨ ਲੱਭ ਰਹੇ ਸਨ। ਯੋਗ ਚਾਨਣ ਤੇ ਮੇਰੇ ਖ਼ਾਸ ਅੰਦਾਜ਼ ਦੀ ਉਡੀਕ ਕਰ ਰਹੇ ਸਨ। ਥਾਂ-ਥਾਂ ਮੇਰੀ ਆਉ ਭਗਤ ਹੋ ਰਹੀ ਸੀ। ਮੇਰੇ ਸਵਾਗਤ ਵਿਚ ਤਾੜੀਆਂ ਵੱਜ ਰਹੀਆਂ ਸਨ। ਮੇਰੀ ਸਫਲਤਾ ਦੇ ਗੀਤ ਗਾਏ ਜਾ ਰਹੇ ਸਨ। ਮੇਰੀਆਂ ਪ੍ਰਾਪਤੀਆਂ ਦੀਆਂ ਘੋੜੀਆਂ ਗਾਈਆਂ ਜਾ ਰਹੀਆਂ ਸਨ। ਮੈਂ ਇਨ੍ਹਾਂ ਸੁਆਗਤੀ ਤਾੜੀਆਂ, ਇਨ੍ਹਾਂ ਸੁਆਗਤੀ ਝਾਕੀਆਂ ਤੇ ਪ੍ਰਸੰਸਾ ਭਰੇ ਸ਼ਬਦਾਂ ਨਾਲ ਨਸ਼ਿਆ ਰਿਹਾ ਸਾਂ। ਮੇਰਾ ਬੰਦ-ਬੰਦ ਖ਼ੁਸ਼ੀ ਵਿਚ ਨੱਚ ਰਿਹਾ ਸੀ। ਮੇਰੀ ਗਰਦਨ ਹਾਰਾਂ ਨਾਲ ਭਰੀ ਹੋਈ ਸੀ। ਮੇਰੇ ਦੁਆਲਿਓਂ ਮਹਿਕ ਆ ਰਹੀ ਸੀ। ਮੇਰੀ ਉਸਤੱਤ ਇਨ੍ਹਾਂ ਸ਼ਬਦਾਂ ਨਾਲ ਕੀਤੀ ਜਾ ਰਹੀ ਸੀ :

'ਜੀ ਗੁਰਦਿਆਲ ਸਿੰਘ ਨੇ ਤਾਂ ਕਮਾਲ ਕਰ ਦਿੱਤੀ।'

'ਕਮਾਲ ਜਿਹਾ ਕਮਾਲ। ਅਤਿ ਦੀ ਗ਼ਰੀਬੀ ਨਾਲ ਘੋਲ ਕਰ ਕੇ ਐਨੀ ਉੱਨਤੀ ਕਰਨੀ ਤੇ ਐਡੀ ਉੱਚੀ ਪਦਵੀ ਉੱਤੇ ਪੁੱਜਣਾ ਹਾਰੀ ਸਾਰੀ ਦਾ ਕੰਮ ਨਹੀਂ। ਕੋਈ ਵਿਰਲਾ ਹੀ ਮਾਈ ਦਾ ਲਾਲ ਕਰ ਸਕਦਾ ਏ।'

'ਬਈ ਗੁਰਦਿਆਲ ਸਿੰਘ ਨੇ ਮਿਹਨਤ ਤਾਂ ਸਿਰੇ ਦੀ ਕੀਤੀ ਹੈ ਤੇ ਸਭ ਤੋਂ ਵੱਡੀ ਬਹਾਦਰੀ ਇਹ ਹੈ ਕਿ ਸਿਦਕ ਨਹੀਂ ਛੱਡਿਆ। ਸੱਚ ਦਾ ਪੱਲਾ ਨਹੀਂ ਤਿਆਗਿਆ।'

'ਗ਼ਰੀਬੀ ਤੇ ਸਮਾਜ ਦੀਆਂ ਵਿਰੋਧੀ ਸ਼ਕਤੀਆਂ ਨਾਲ ਅਭੈ ਹੋ ਕੇ ਟੱਕਰ ਲਈ ਹੈ।

ਕਿਸੇ ਦਾ ਆਸਰਾ ਨਹੀਂ ਭਾਲਿਆ।'

'ਚਾਚੇ, ਤਾਇਆਂ ਤੇ ਸ਼ਰੀਕਾਂ ਨੇ ਇਸ ਦੇ ਬੁਰੀ ਤਰ੍ਹਾਂ ਸੀਰਮੇ ਪੀਤੇ। ਹਰ ਦੌੜ ਵਿਚ ਇਹਦਾ ਰਾਹ ਰੋਕਿਆ, ਪਰ ਇਹ ਨਹੀਂ ਡੋਲਿਆ। ਹੋਰ ਵੱਡੀ ਗੱਲ ਇਹ ਹੈ ਕਿ ਐਨੇ ਵਾਰ ਸਹਿ ਕੇ ਵੀ ਕਿਸੇ ਦਾ ਬੁਰਾ ਨਹੀਂ ਤੱਕਿਆ। ਕਿਸੇ ਉੱਤੇ ਗਿਲਾ ਨਹੀਂ ਕੀਤਾ।'

'ਠੀਕ ਭਾਈ, ਜਿਨ੍ਹਾਂ ਨੇ ਕੰਮ ਨੂੰ ਭਗਤੀ ਤੇ ਖੇਡ ਨੂੰ ਸਮਾਧੀ ਆਪਣਾ ਉਦੇਸ਼ ਬਣਾਇਆ ਹੋਇਆ ਹੋਵੇ ਉਹ ਨਹੀਂ ਕਿਸੇ ਦਾ ਬੁਰਾ ਤੱਕਿਆ ਕਰਦੇ। ਉਨ੍ਹਾਂ ਦੇ ਹਰ ਕਰਮ ਵਿਚ ਮਿਠਾਸ ਹੁੰਦੀ ਏ। ਦੂਜੇ ਦਾ ਭਲਾ ਮੰਗਣਾ ਸੁਭਾਅ ਹੁੰਦਾ ਏ।'

'ਇਹ ਅਸੂਲ ਤਦੇ ਨਿਭਦਾ ਏ ਜੇ ਆਦਮੀ ਸਾਦਾ ਖਾਵੇ, ਸਾਦਾ ਪੀਵੇ, ਸਾਦਾ ਪਹਿਰਾਵਾ ਪਾਵੇ, ਅੰਦਰੋਂ ਬਾਹਰੋਂ ਇਕ ਹੋਵੇ। ਕਿਸੇ ਭਾਂਤ ਦਾ ਵੈਲ ਨਾ ਹੋਵੇ।'

'ਭਾਈ ਇਨ੍ਹਾਂ ਦੀ ਸ਼ਾਨ ਇਨ੍ਹਾਂ ਦੀ ਮਿਹਨਤ ਦੀ ਕਰਾਮਾਤ ਏ। ਇਹ ਉੱਨਤੀ ਤੇ ਇਹ ਪ੍ਰਾਪਤੀ ਹਰ ਇਕ ਲਈ ਉਤਸ਼ਾਹ ਭਰਪੂਰ ਚਾਨਣ-ਮੁਨਾਰਾ ਏ।'

ਇਹੋ ਜਿਹਾ ਰਸ ਮਾਣਦਾ ਹੋਇਆ ਮੈਂ ਆਪਣੇ ਘਰ ਵੱਲ ਚੱਲ ਪਿਆ। ਇਸ ਆਤਮਿਕ ਅਨੰਦ ਵਿਚ ਮੈਨੂੰ ਪਤਾ ਹੀ ਨਾ ਲੱਗਾ ਕਿ ਮੇਰਾ ਸਫ਼ਰ ਕਦ ਮੁੱਕ ਗਿਆ।

ਮੈਨੂੰ ਆਪਣੇ ਆਲੇ-ਦੁਆਲੇ ਤੋਂ ਮਹਿਕ ਆ ਰਹੀ ਸੀ। ਮੈਨੂੰ ਆਪਣੀ ਇਸ ਜਿੱਤ ਨਾਲ ਤੇ ਮਿਹਨਤ ਦੀ ਕਰਾਮਾਤ ਨਾਲ ਅਭਿਮਾਨ ਹੁੰਦਾ ਜਾ ਰਿਹਾ ਸੀ। ਮੇਰਾ ਅੰਗ-ਅੰਗ ਸੁੰਦਰ ਹੁੰਦਾ ਜਾ ਰਿਹਾ ਸੀ। ਮੈਂ ਆਪਣੇ ਆਪ ਨੂੰ ਬਹੁਤ ਮਹਾਨ ਸਮਝਣ ਲੱਗ ਪਿਆ ਸਾਂ। ਮੈਂ ਅਕਾਸ਼ ਵਿਚ ਉੱਡਦਾ ਪ੍ਰਤੀਤ ਕਰ ਰਿਹਾ ਸਾਂ।

ਮੈਂ ਰਾਤ ਦੇ ਦਸ ਵਜੇ ਘਰ ਅੱਪੜਿਆ। ਘਰ ਦੇ ਸਾਰੇ ਸੁੱਤੇ ਪਏ ਸਨ। ਮੈਂ ਬੂਹਾ ਖੜਕਾਇਆ। ਨੌਕਰ ਨੇ ਬੂਹਾ ਖੋਲ੍ਹਿਆ ਤੇ ਮੇਰਾ ਸਮਾਨ ਲੈ ਕੇ ਅੰਦਰ ਚਲਾ ਗਿਆ। ਮੈਂ ਬਿਨਾਂ ਕਿਸੇ ਨੂੰ ਦੱਸੇ ਤੇ ਉਠਾਏ ਆਪਣੇ ਚੁਬਾਰੇ ਵਿਚ ਚਲਾ ਗਿਆ, ਜਿੱਥੇ ਮੈਂ ਇਕਾਂਤ ਮਾਣਿਆ ਕਰਦਾ ਸਾਂ।

ਇਹ ਚੁਬਾਰਾ ਹੀ ਮੇਰਾ ਲਿਖਣ-ਕਮਰਾ ਸੀ। ਇਹੋ ਮੇਰਾ ਦਫ਼ਤਰ ਸੀ। ਮੈਂ ਬੱਤੀ ਜਗਾ ਕੇ ਕਾਹਲੀ-ਕਾਹਲੀ ਮੇਜ਼ ਉੱਤੇ ਪਈਆਂ ਚਿੱਠੀਆਂ ਵੇਖੀਆਂ ਜੋ ਮੇਰੇ ਮਗਰੋਂ ਆਈਆਂ ਸਨ। ਮੈਂ ਭਾਵੇਂ ਚਿੱਠੀਆਂ ਖੋਲ੍ਹ ਕੇ ਵੇਖ ਰਿਹਾ ਸਾਂ ਪਰ ਮੇਰਾ ਮਨ ਤਾਂ ਮਾਣੇ ਹੁਲਾਰਿਆਂ ਦਾ ਅਨੰਦ ਮਾਣ ਰਿਹਾ ਸੀ। ਕਿਸੇ ਖ਼ਾਸ ਮਸਤੀ ਵਿਚ ਮੁਗਦ ਸੀ। ਮੇਰੇ ਕੰਨਾਂ ਵਿਚ ਮਾਣੀਆਂ ਤਾੜੀਆਂ ਦੀ ਗੂੰਜ ਸੀ। ਮੇਰੀਆਂ ਅੱਖਾਂ ਵਿਚ ਮਾਣੀਆਂ ਰਮਣੀਕ ਝਾਕੀਆਂ ਸਨ। ਮੇਰਾ ਨੱਕ ਗਲ ਵਿਚ ਪਾਏ ਗਏ ਸੁੰਦਰ ਮਹਿਕਦੇ ਫੁੱਲਾਂ ਦੀ ਮਹਿਕ ਅਜੇ ਵੀ ਉਂਜ ਹੀ ਮਾਣ ਰਿਹਾ ਸੀ। ਮੇਰੇ ਬੁੱਲ੍ਹ ਅਜੇ ਵੀ ਸ਼ਹਿਦ ਵਰਗੇ ਮਿੱਠੇ-ਮਿੱਠੇ ਸ਼ਬਦਾਂ ਨਾਲ ਧੰਨਵਾਦ ਕਰ ਰਹੇ ਸਨ। ਮੇਰਾ ਰੋਮ-ਰੋਮ ਇਨ੍ਹਾਂ ਸ਼ਬਦਾਂ ਨਾਲ 'ਸਰਦਾਰ ਹੋਰਾਂ ਦੀ ਮਿਹਨਤ ਦੀ ਕਰਾਮਾਤ ਵੇਖੀ, ਉਨ੍ਹਾਂ ਦੀ ਸਫਲਤਾ ਦਾ ਲਿਸ਼ਕਾਰਾ ਵੇਖਿਆ।

ਜਿੱਥੇ ਹੱਥ ਪਾਉਂਦੇ ਨੇ ਉਸ ਥਾਂ ਨੂੰ ਭਾਗ ਲੱਗ ਜਾਂਦੇ ਨੇ' ਵੱਜਦ ਵਿਚ ਝੂਮ ਰਿਹਾ ਸੀ।

ਸਾਰੀ ਰਾਤ ਮੈਂ ਸੁਆਦੀ ਪ੍ਰਸ਼ੰਸਾ ਭਰਪੂਰ ਨਜ਼ਾਰੇ ਮਾਣਦਾ ਰਿਹਾ। ਤੜਕਸਾਰ ਮੇਰੀ ਅੱਖ ਖੁੱਲ੍ਹੀ।

ਜਨਵਰੀ ਦਾ ਮਹੀਨਾ ਸੀ। ਠੰਢ ਬਹੁਤ ਸੀ। ਮੈਨੂੰ ਅਜੀਬ ਜੇਹੀ ਆਵਾਜ਼ ਆਈ। ਮੈਂ ਬਾਹਰ ਬਰਾਂਡੇ ਵਿਚ ਆਇਆ। ਸਰਫ਼ ਵਰਗੀ ਠੰਢੀ ਹਵਾ ਚਲ ਰਹੀ ਸੀ। ਬਰਾਂਡੇ ਵਿਚ ਖੜੋਤਿਆਂ ਵੀ ਹੱਥ ਪੈਰ ਸੁੰਨ ਹੁੰਦੇ ਜਾਂਦੇ ਸਨ। ਇਉਂ ਜਾਪਦਾ ਸੀ ਜਿਵੇਂ ਬਰਫ਼ ਪੈਣ ਵਾਲੀ ਹੈ, ਜਿਸ ਨਾਲ ਸਾਰੀ ਪ੍ਰਕਿਰਤੀ ਜੰਮ ਜਾਵੇਗੀ।

ਮੈਨੂੰ ਗੁਸਲਖ਼ਾਨੇ ਵਿਚੋਂ ਕਿਸੇ ਦੇ ਇਸ਼ਨਾਨ ਕਰਨ ਦੀ ਆਵਾਜ਼ ਆਈ। ਮੈਂ ਹੋਰ ਹੈਰਾਨ ਹੋਇਆ ਕਿ ਐਸ ਵੇਲੇ ਐਨੀ ਠੰਢ ਵਿਚ ਕੌਣ ਇਸ਼ਨਾਨ ਕਰ ਰਿਹਾ ਹੈ।

ਫੇਰ ਮੈਨੂੰ ਮਿੱਠੀ ਆਵਾਜ਼ ਸੁਣੀ। ਇਹ ਮੇਰੀ ਮਾਤਾ ਜੀ ਦੀ ਆਵਾਜ਼ ਸੀ। ਆਮ ਕਰ ਕੇ ਉਹ ਪਿੰਡ ਰਿਹਾ ਕਰਦੇ ਸਨ। ਉਨ੍ਹਾਂ ਨੂੰ ਆਪਣੇ ਘਰ ਨਾਲ ਬਹੁਤ ਪਿਆਰ ਸੀ। ਮੇਰੇ ਬਾਹਰ ਜਾਣ ਮਗਰੋਂ ਉਹ ਏਥੇ ਆਏ ਹੋਏ ਸਨ।

ਉਹ ਪਾਠ ਕਰ ਰਹੇ ਜਾਪਦੇ ਸਨ। ਫੇਰ ਮੈਨੂੰ ਬਹੁਤ ਹੀ ਹਲੀਮੀ ਭਰੀ ਆਵਾਜ਼ ਵਿਚ ਤਰਲੇ ਸੁਣਾਈ ਦਿੱਤੇ। ਇਨ੍ਹਾਂ ਤਰਲਿਆਂ ਤੇ ਬੇਨਤੀਆਂ ਵਿਚ ਅਨੋਖਾ ਰਸ ਸੀ ਕਿਉਂਕਿ ਬੇਨਤੀਆਂ ਤੇ ਤਰਲਿਆਂ ਵਿਚ ਸਰੀਰ ਦੀ ਕੰਬਣੀ ਵੀ ਰਲੀ ਹੋਈ ਸੀ। ਜਿਵੇਂ ਕਿਸੇ ਬੋਲਾਂ ਨਾਲ ਮਧੁਰ ਸੰਗੀਤ ਚਲ ਰਿਹਾ ਹੋਵੇ। ਜਿਵੇਂ ਸੁਚੱਜੇ ਰਾਗ ਵਿਚ ਆਵਾਜ਼, ਸਾਜ਼ ਤੇ ਤਾਲ ਆਪੋ ਵਿਚ ਲੀਨ ਹੋ ਗਏ ਹੋਣ।

ਇਸ ਧੁਨੀ ਨੇ ਮੈਨੂੰ ਕੀਲ ਲਿਆ। ਉੱਥੇ ਹੀ ਖੜਾ ਇਹ ਬੋਲ ਮਾਨਣ ਲੱਗਾ। ਭਾਵੇਂ ਅੱਤ ਦੀ ਠੰਢ ਸੀ, ਪਰ ਇਸ ਸੁਰ ਦੇ ਨਿੱਘ ਨਾਲ ਮੈਨੂੰ ਠੰਢ ਦਾ ਖ਼ਿਆਲ ਹੀ ਨਾ ਰਿਹਾ। ਇਹ ਸ਼ਬਦ ਮੈਨੂੰ ਅੰਦਰੋਂ ਕੀਲੀ ਜਾ ਰਹੇ ਸਨ।

'ਹੇ ਮੇਰੇ ਦਾਤਾ, ਦੋਹਾਂ ਜਹਾਨਾਂ ਦੇ ਵਾਲੀ, ਇਸ ਇਕ ਇਕੱਲੇ ਕਮਾਊ ਦੀ ਕਮਾਈ ਵਿਚ ਬਰਕਤ ਪਾਈਂ। ਇਸ ਕਮਾਊ ਨੂੰ ਨਵਾਂ ਨਿਰੋਆ ਰੱਖੀਂ, ਇਹ ਨਿੱਕਾ-ਨਿੱਕਾ ਜੀਆ-ਜੰਤ ਸਦਾ ਸੁੱਖੀ ਵੱਸੇ। ਤੇਰਾ ਮਿਹਰ ਭਰਿਆ ਹੱਥ ਸਦਾ ਇਨ੍ਹਾਂ ਦੇ ਸਿਰਾਂ ਉੱਤੇ ਰਹੇ। ਬਹੁਤ ਵੱਡੇ ਪਰਵਾਰ ਵਿੱਚੋਂ ਬਚੇ ਇੱਕੋ ਬਾਲਕ ਨੂੰ, ਇਕ ਵੱਡੇ ਰੁੱਖ ਦੀ ਬਚੀ ਇੱਕੋ ਟਹਿਣੀ ਨੂੰ, ਇਕੱਲੇ ਇਕਲਾਪੇ ਨੂੰ, ਮੇਰੀ ਇੱਕੋ ਆਂਦਰਾਂ ਨੂੰ, ਮੇਰੀ ਗ਼ਰੀਬਣੀ ਦੀ ਇੱਕੋ ਨਿੱਕੀ ਜੇਹੀ ਪੂੰਜੀ ਨੂੰ ਦਾਤਾ ਤੱਤੀ ਵਾ ਨਾ ਲੱਗੇ, ਦਾਤਾ ਕੋਈ ਦੁੱਖ ਦਰਦ ਨਾ ਆਵੇ। ਦਾਤਾ ਗ਼ਰੀਬਣੀ ਦੀ ਇਹ ਅਰਜ਼ੋਈ ਕਬੂਲ ਕਰੀਂ। ਦਾਤਾ ਕਬੂਲ ਕਰੀਂ......।'

ਇਉਂ ਕਹਿੰਦਿਆਂ ਉਹ ਚੁੱਪ ਹੋ ਗਏ, ਜਿਵੇਂ ਉਨ੍ਹਾਂ ਦੇ ਹੱਥ ਅਰਦਾਸ ਵਿਚ ਜੁੜ ਗਏ ਹੋਣ। ....ਇਹ ਰੂਹਾਨੀ ਦ੍ਰਿਸ਼ ਮੈਂ ਆਪ ਪ੍ਰਤੱਖ ਨਾ ਵੇਖ ਸਕਿਆ। ਕੇਵਲ ਬਾਹਰ ਖੜੋਤਾ ਹੀ ਮਾਣ ਰਿਹਾ ਸਾਂ।

ਮੇਰੇ ਮਾਤਾ ਜੀ ਦੀ ਉਮਰ ਕੋਈ ਪੰਝੱਤਰ ਕੁ ਸਾਲ ਦੀ ਸੀ। ਉਹ ਭਰ ਜਵਾਨੀ ਵਿਚ ਵਿਧਵਾ ਹੋ ਗਏ ਸਨ। ਉਨ੍ਹਾਂ ਨੇ ਏਸ ਉਮਰ ਵਿਚ ਵੀ ਠੰਢੇ ਪਾਣੀ ਨਾਲ ਸਵੇਰੇ ਇਸ਼ਨਾਨ ਕਰਨਾ ਨਹੀਂ ਸੀ ਛੱਡਿਆ। ਉਹ ਸਵੇਰੇ ਉੱਠ ਕੇ ਇਸ਼ਨਾਨ ਕਰ ਕੇ ਪਾਠ ਕਰਦੇ ਸਨ। ਮੈਂ ਸਮਝਦਾ ਸਾਂ ਕਿ ਉਹ ਆਪਣੇ ਵਿਧਵਾ ਜੀਵਨ ਦੀ ਕਲਿਆਨ ਲਈ ਸਿਮਰਨ ਤੇ ਪਾਠ ਪੂਜਾ ਕਰਦੇ ਸਨ। ਅੱਜ ਮੈਂ ਹੈਰਾਨ ਰਹਿ ਗਿਆ ਸਾਂ ਕਿ ਮੇਰਾ ਇਹ ਭੁਲੇਖਾ ਸੀ। ਉਹ ਆਪਣੇ ਸੁੱਖਾਂ ਜਾਂ ਮੁਕਤੀ ਲਈ ਪਾਠ ਪੂਜਾ ਨਹੀਂ ਸਨ ਕਰਦੇ, ਸਗੋਂ ਮੇਰੀ ਤੇ ਮੇਰੇ ਪਰਵਾਰ ਦੇ ਸੁੱਖਾਂ ਲਈ ਕਰਦੇ ਸਨ।

ਐਨੇ ਨੂੰ ਮਾਤਾ ਜੀ ਕੱਪੜੇ ਪਾ ਕੇ ਗੁਸਲਖ਼ਾਨੇ ਤੋਂ ਬਾਹਰ ਆ ਗਏ। ਮੈਂ ਪੈਰੀਂ ਹੱਥ ਲਾਇਆ। ਉਹ ਹੈਰਾਨੀ ਵਿਚ ਮੈਨੂੰ ਆਪਣੇ ਕਲਾਵੇ ਵਿਚ ਲੈਂਦਿਆਂ ਕਹਿਣ ਲੱਗੇ, 'ਕਾਕਾ! ਤੂੰ ਕਦ ਆਇਆ? ਬਾਹਰ ਠੰਢ ਵਿਚ ਕਾਹਨੂੰ ਖੜਾ ਏਂ। ਆਵਾਜ਼ ਮਾਰ ਦੇਣੀ ਸੀ ਜੇ ਗੁਸਲਖ਼ਾਨੇ ਜਾਣਾ ਸੀ।'

ਉਹ ਅੰਦਰ ਚਲੇ ਗਏ। ਮੈਂ ਆਪਣੇ ਕਮਰੇ ਵਿਚ ਆ ਗਿਆ। ਮੈਨੂੰ ਉਹ ਸਾਰੀਆਂ ਘਟਨਾਵਾਂ ਤੇ ਝਾਕੀਆਂ ਯਾਦ ਆ ਗਈਆਂ ਜਦ ਜੋਤਸ਼ੀ, ਵੈਦ ਤੇ ਡਾਕਟਰ ਕਹਿ ਰਹੇ ਸਨ 'ਇਹ ਬੱਚਾ ਨਹੀਂ ਬਚ ਸਕਦਾ, ਕਦੀ ਨਹੀਂ ਬਚ ਸਕਦਾ' ਤੇ ਮੇਰੀ ਮਾਤਾ ਜੀ ਕਹਿ ਰਹੇ ਸਨ 'ਮੈਂ ਕਦੀ ਨਹੀਂ ਮਰਨ ਦਿਆਂਗੀ'। ਫੇਰ ਮੈਨੂੰ ਉਹ ਦਿਨ ਯਾਦ ਆਏ ਜਦ ਉਹ ਮੇਰੀ ਖ਼ਾਤਰ ਥਾਂ-ਥਾਂ ਸੁੱਖਣਾ ਸੁਖਦੇ ਸਨ। ਗਰੀਬਾਂ ਤੇ ਸੰਤਾਂ ਦੀ ਸੇਵਾ ਕਰਦੇ ਸਨ। ਇਕ ਵਾਰੀ ਉਹ ਤੁਰ ਕੇ ਦਰਬਾਰ ਸਾਹਿਬ ਗਏ। ਮੈਂ ਕਿਹਾ 'ਤੁਸੀਂ ਏਸ ਉਮਰ ਵਿਚ ਕਿਉਂ ਤੁਰ ਕੇ ਜਾਣਾ ਸੀ' ਉਹ ਕਹਿਣ ਲੱਗੇ 'ਮਸੀਂ-ਮਸੀਂ ਤੈਨੂੰ ਬਚਾਇਆ ਏ। ਮੈਂ ਕਹਿੰਦੀ ਹਾਂ ਤੈਨੂੰ ਤੱਤੀ ਵਾ ਨਾ ਲੱਗੇ। ਖਸਮਾਂ ਖਾਣੇ ਲੋਕ ਕਲਜੁਗ ਵਿਚ ਤਾਂ ਫੁੱਲਾਂ ਨੂੰ ਐਵੇਂ ਮਰੁੰਡ ਸੁੱਟਦੇ ਨੇ, ਇਸ ਲਈ ਮੈਂ ਤੇਰੀ ਸੁਰੱਖਿਆ ਲਈ ਹਰਿਮੰਦਰ ਸਾਹਿਬ ਤੁਰ ਕੇ ਜਾਂਦੀ ਹਾਂ। ਕਾਕਾ ਮੈਨੂੰ ਆਪਣਾ ਫ਼ਰਜ਼ ਨਿਭਾਉਣ ਦੇਹ, ਪੈਰਾਂ ਦਾ ਕੁਝ ਨਹੀਂ ਵਿਗੜਨਾ।'

ਮੈਂ ਅਜੀਬ ਸਤਿਕਾਰ ਵਿਚ ਗੜੂੰਦ ਹੋ ਗਿਆ। ਫੇਰ ਮੈਂ ਆਪਣੀ ਸਾਰੀ ਪ੍ਰਾਪਤੀ ਨੂੰ ਮੁੜ ਵਿਚਾਰਨ ਲੱਗਾ 'ਕੀ ਇਹ ਸਾਰੀ ਪ੍ਰਾਪਤੀ ਮੇਰੀ ਏ?' ਕੀ ਇਹ ਸਾਰਾ ਫਲ ਮੇਰੀ ਮਿਹਨਤ ਦਾ ਏ? ਕੀ ਸਭ ਕੁਝ ਇਕ ਨਿੱਕੇ ਜਿਹੇ ਬਿਰਧ ਸਰੀਰ ਦੀਆਂ ਅਰਦਾਸਾਂ ਦੀ ਕਰਾਮਾਤ ਨਹੀਂ ਜਿਸ ਨੇ ਮੇਰੀ ਖ਼ਾਤਰ ਆਪਣਾ ਸੁਖ, ਅਰਾਮ ਅਤੇ ਜੀਵਨ ਕੁਰਬਾਨ ਕਰ ਦਿੱਤਾ?

ਉਹ ਉੱਪਰ ਚੁਬਾਰੇ ਵਿਚ ਆ ਗਏ। ਉਨ੍ਹਾਂ ਦੇ ਹੱਥ ਵਿਚ ਪਲੇਟ ਸੀ। ਮੇਰੇ ਮਾਤਾ ਜੀ ਪਲੇਟ ਅੱਗੇ ਕਰ ਕੇ ਕਹਿਣ ਲੱਗੇ 'ਇਹ ਪਤਾਸਾ ਕਰਤਾਰਪੁਰ ਗੁਰਦਵਾਰੇ ਦਾ ਹੈ। ਇਹ ਬੇਰ ਸੁਲਤਾਨਪੁਰ ਗੁਰਦਵਾਰੇ ਦੀ ਬੇਰੀ ਦਾ ਹੈ। ਇਹ ਗੁੜ ਕਰਤਾਰਪੁਰੀਏ ਸੰਤਾਂ ਦੇ ਗੁਰਦਵਾਰੇ ਦਾ ਹੈ। ਇਹ ਮਖਾਣਾ ਸੌ ਸਾਲ ਦੇ ਬੁੱਢੇ ਤੇ ਸੋਨੇ ਦੀ ਪੌੜੀ ਚੜ੍ਹਨ ਵਾਲੇ ਦੀ ਅਰਥੀ ਉੱਤੋਂ ਦੀ ਸੁੱਟਿਆ ਗਿਆ ਹੈ। ਕਾਕਾ ਸੋਨੇ ਦੀ ਪੌੜੀ ਉਹ ਆਦਮੀ ਚੜ੍ਹਦੇ

ਜਿਹਦੇ ਪੋਤਰੇ ਦਾ ਪੋਤਰਾ ਹੋਵੇ ।'

ਮੈਂ ਆਪਣੀ ਨਵੀਂ ਵਿਗਿਆਨਿਕ ਚੇਤੰਨਾ ਕਾਰਨ ਇਨ੍ਹਾਂ ਵਿਚ ਯਕੀਨ ਨਹੀਂ ਸੀ ਰੱਖਦਾ ਪਰ ਮੈਂ ਇਹ ਲੈਣੋਂ ਇਨਕਾਰ ਨਾ ਕਰ ਸਕਿਆ ਤੇ ਅੰਮ੍ਰਿਤ ਕਰ ਕੇ ਖਾ ਗਿਆ। ਮਾਤਾ ਜੀ ਕਹੀ ਜਾ ਰਹੇ ਸਨ 'ਕਾਕਾ ! ਇਹ ਤੈਨੂੰ ਹਰ ਥਾਂ ਸੁਰੱਖਿਅਤ ਰੱਖਣਗੇ।'

ਫੇਰ ਉਹ ਇਕ ਕੰਬਲ ਲੈ ਕੇ ਆਏ। ਕੰਬਲ ਮੇਰੇ ਉੱਤੇ ਦਿੰਦਆਂ ਹੋਇਆਂ ਕਹਿਣ ਲੱਗੇ 'ਕਾਕਾ ਇਹ ਕੰਬਲ ਮੈਂ ਉੱਨ ਕੱਤ ਕੇ ਉਣਾਇਆ ਏ। ਇਹ ਤੇਰੀ ਰਾਮਕਾਰ ਵਾਂਗ ਰਾਖੀ ਕਰੇਗਾ।'

ਮੈਂ ਹਲੀਮੀ ਨਾਲ ਕਿਹਾ 'ਮਾਤਾ ਜੀ ! ਹੁਣ ਆਰਾਮ ਕਰਿਆ ਕਰੋ । ਤੁਸੀਂ 1923 ਈ: ਤੋਂ 1973 ਈ: ਤਕ ਬਹੁਤ ਸਖ਼ਤ ਘਾਲਣਾ ਕੀਤੀ ਹੈ। ਹੁਣ ਕੱਤਿਆ ਨਾ ਕਰੋ। ਉਹ ਮੁਸਕਰਾ ਕੇ ਕਹਿਣ ਲੱਗੇ 'ਵੇ ਬੱਚਾ ! ਰੱਬ ਵਿਹਲਾ ਕਿਸੇ ਨੂੰ ਨਾ ਬਿਠਾਏ। ਵਿਹਲ ਤਾਂ ਕਾਇਆਂ ਨੂੰ ਸੌ ਰੋਗ ਲਾ ਦਿੰਦਾ ਹੈ। ਨਾਲੇ ਇਹ ਤਾਂ ਮੈਂ ਪਿਆਰ ਨਾਲ ਬਣਾਇਆ ਹੈ। ਇਸ ਦੀ ਉੱਨ ਕੱਤਦਿਆਂ ਤਾਂ ਮੈਂ ਇਉਂ ਅਨੁਭਵ ਕਰਦੀ ਸਾਂ, ਜਿਵੇਂ ਮੈਂ ਮਾਲਾ ਫੇਰ ਰਹੀ ਹੋਵਾਂ। ਇਸ ਵਿਚ ਮੈਂ ਸੌ-ਸੌ ਅਸੀਸਾਂ ਤੇ ਅਰਜ਼ੋਈਆਂ ਗੁੰਦੀਆਂ ਹਨ।'

ਇਉਂ ਕਹਿ ਕੇ ਉਨ੍ਹਾਂ ਮੇਰੇ ਦੁਆਲੇ ਚੰਗੀ ਤਰ੍ਹਾਂ ਕੰਬਲ ਦੀ ਬੁੱਕਲ ਮਾਰ ਦਿੱਤੀ। ਆਪ ਰਤਾ ਕੁ ਪਰੇ ਹਟ ਕੇ ਮੇਰੀ ਵੱਲ ਇਤ੍ਹੋਂ ਵੇਖਣ ਲੱਗ ਪਏ ਜਿਵੇਂ ਮਾਂ ਆਪਣੇ ਬਹੁਤ ਛੋਟੇ ਬੱਚੇ ਨੂੰ ਨੁਹਾ ਕੇ, ਆਪਣੇ ਪੱਟਾਂ ਵਿਚ ਉਸ ਨੂੰ ਪਾ ਕੇ ਉਸ ਦੀਆਂ ਅੱਖਾਂ ਵਿਚ ਸੁਰਮਾ ਪਾ ਕੇ ਚੰਦ ਜੇਹੇ ਮੁੱਖੜੇ ਨੂੰ ਵੇਖ ਕੇ ਖੀਵੀ ਹੋ ਜਾਇਆ ਕਰਦੀ ਹੈ।

ਉਨ੍ਹਾਂ ਦੀ ਇਹ ਅਨੰਦ ਵਿਚ ਮਘਨ ਤੱਕਣੀ ਵੇਖ ਕੇ ਮੇਰਾ ਮਨ ਹਲਕਾ ਹੁੰਦਾ ਜਾ ਰਿਹਾ ਸੀ। ਮੇਰੀ ਮੈਲ ਧੋਤੀ ਜਾ ਰਹੀ ਸੀ। ਮੈਂ ਕਮਲ ਫੁੱਲ ਬਣਦਾ ਜਾ ਰਿਹਾ ਸਾਂ। ਮੇਰੇ ਅੰਦਰੋਂ ਖ਼ੁਸ਼ਬੂਆਂ ਦੀਆਂ ਲਪਟਾਂ ਆ ਰਹੀਆਂ ਸਨ। ਮੇਰਾ ਮਨ ਪਿਆਰ ਵਿਚ ਖੀਵਾ ਹੋ ਕੇ ਚੁੱਪ ਆਵਾਜ਼ ਵਿਚ ਅਲਾਪ ਰਿਹਾ ਸੀ 'ਕਰਾਮਾਤ ਕਿਸ ਦੀ ਹੈ। ਮੇਰੀ ਪ੍ਰਾਪਤੀ ਕਿਸ ਦੀ ਹੈ ? ਮੇਰੀ ਮਿਹਨਤ ਦੀ ? ਨਹੀਂ......ਇਸ ਨੂਰੀ ਆਤਮਾ ਦੀ ਹੈ, ਮੇਰੀ ਮਾਂ ਦੀ ਹੈ।'

## ਅਭਿਆਸ

1. ਦੱਸੋ—1. ਲਿਖਾਰੀ ਕਿੱਥੇ ਗਿਆ ਹੋਇਆ ਸੀ ?
   2. ਉਸ ਨੇ ਕਿਸ ਦਾ ਪੱਲਾ ਨਹੀਂ ਛੱਡਿਆ ?
   3. ਉਸ ਦਾ ਕੀ ਉਦੇਸ਼ ਸੀ ?
   4. ਉਸ ਦੀ ਸ਼ਾਨ ਕਾਹਦੀ ਕਰਾਮਾਤ ਸੀ ?
   5. ਉਹ ਘਰ ਕਿੰਨੇ ਵਜੇ ਪੁੱਜਾ ?
   6. ਕਿਹੜਾ ਮਹੀਨਾ ਸੀ ?

7. ਗੁਸਲਖ਼ਾਨੇ ਵਿਚ ਕੌਣ ਨਹਾ ਰਿਹਾ ਸੀ ?
8. ਉਸ ਦੀ ਮਾਤਾ ਦੀ ਉਮਰ ਕਿੰਨੀ ਸੀ ?
9. ਮਾਂ ਉਸ ਲਈ ਪਲੇਟ ਵਿਚ ਕੀ ਲਿਆਈ ਸੀ ?
10. ਮਾਂ ਚਰਖਾ ਕਤਦੀ ਕੀ ਅਨੁਭਵ ਕਰਦੀ ਸੀ ?
11. ਲਿਖਾਰੀ ਨੇ ਅੰਤ ਕੀ ਮਹਿਸੂਸ ਕੀਤਾ ?
12. ਇਸ ਕਹਾਣੀ ਵਿੱਚੋਂ ਕੀ ਸਿੱਖਿਆ ਮਿਲਦੀ ਹੈ ?

**2. ਇਨ੍ਹਾਂ ਮੁਹਾਵਰਿਆਂ ਦੇ ਅਰਥ ਕਰ ਕੇ ਇਨ੍ਹਾਂ ਨੂੰ ਵਾਕਾਂ ਵਿਚ ਵਰਤੋ :**

ਘੋੜੀਆਂ ਗਾਈਆਂ, ਹਾਰੀ ਸਾਰੀ, ਸੀਰਮੇ ਪੀਤੇ, ਵੇਲ, ਬਰਕਤ ਪਾਈ, ਤੱਤੀ ਵਾ ਨਾ ਲਗੇ, ਸਤਿਕਾਰ ਵਿਚ ਗੜੂੰਦ, ਮਰੂੰਡ ਸੁੱਟਦੇ, ਇਕੱਲੇ ਇਕਲਾਪੇ ।

**3. ਇਨ੍ਹਾਂ ਨੂੰ ਵਾਕਾਂ ਵਿਚ ਵਰਤੋ :**

ਥਾਂ-ਥਾਂ, ਨਿੱਕੇ-ਨਿੱਕੇ, ਬੰਦ-ਬੰਦ, ਅੰਗ-ਅੰਗ, ਡਿੱਗ-ਡਿੱਗ, ਦੌੜ-ਦੌੜ, ਸੱਚ-ਸੱਚ, ਕਾਹਲੀ-ਕਾਹਲੀ ।

**4. ਬ੍ਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :**

1. ਥਾਂ-ਥਾਂ ਮੇਰੇ.........ਸੁਣੇ ਜਾ ਰਹੇ ਸਨ । (ਵਖਿਆਨ, ਬੋਲ)
2. ਮੇਰਾ ਬੰਦ-ਬੰਦ ਖ਼ੁਸ਼ੀ ਵਿਚ.........ਰਿਹਾ ਸੀ । (ਨੱਚ, ਗਾ)
3. ਸੱਚ ਦਾ ਪੱਲਾ ਨਹੀਂ.........। (ਤਿਆਗਿਆ, ਛੱਡਿਆ)
4. ਦੂਜੇ ਦਾ ਭਲਾ ਮੰਗਣਾ.........ਹੁੰਦਾ ਏ । (ਸੁਭਾਅ, ਰੁਚੀ)
5. ਮੇਰੇ ਕੰਨਾਂ ਵਿਚ ਮਾਣੀਆਂ ਤਾੜੀਆਂ ਦੀ.........ਸੀ । (ਗੂੰਜ, ਆਵਾਜ਼)

**5. ਲਿਖਾਰੀ ਦੀ ਮਾਤਾ ਬਾਰੇ ਪੰਜ ਵਾਕ ਲਿਖੋ ।**

**6. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :**

ਵਿਗਿਆਨ—ਵਿਗਿਆਨਿਕ
ਸਮਾਜ—
ਸੁਭਾਵ—
ਇਤਿਹਾਸ—
ਜੋਤਸ਼—ਜੋਤਸ਼ੀ
ਪੋਸਤ—
ਕਿਰਤ—
ਮਿਹਨਤ—
ਫ਼ੌਜ—

**7. ਪਾਠ ਵਿੱਚੋਂ ਦਸ ਵਿਸ਼ੇਸ਼ਣ ਚੁਣ ਕੇ ਲਿਖੋ ਤੇ ਉਨ੍ਹਾਂ ਦੇ ਅਰਥ ਵੀ ਦੱਸੋ ।**

**8. ਲਿਖਾਰੀ ਤੇ ਉਸ ਦੀ ਮਾਂ ਦੀ ਗੱਲ ਬਾਤ ਨੂੰ ਬੋਲ ਚਾਲ ਭਾਵ ਵਾਰਤਾਲਾਪ ਵਿਚ ਲਿਖੋ ।** ☐ ☐

ਪਾਠ ਅੱਠਵਾਂ

# ਕਿਰਨਦੀਪ ਦਾ ਫ਼ੈਸਲਾ

ਕਿਰਨਦੀਪ : ਦੂਜੀ ਜਮਾਤ
ਭਾਪਾ : ਕਿਰਨਦੀਪ ਦਾ ਪਿਤਾ
ਮਾਤਾ : ਕਿਰਨਦੀਪ ਦੀ ਮਾਤਾ
ਅਮਨਦੀਪ : ਚੌਥੀ ਜਮਾਤ
ਅਧਿਆਪਕ
ਹਰਪ੍ਰੀਤ

(ਸ਼ਹਿਰੀ ਘਰ ਦੀ ਬੈਠਕ ਹੈ। ਮਾਤਾ ਸੋਫ਼ੇ ਤੇ ਬੈਠੀ ਸਵੈਟਰ ਬੁਣ ਰਹੀ ਹੈ। ਭਾਪਾ ਤਿਆਰ ਹੋ ਕੇ ਦਫ਼ਤਰ ਜਾਣ ਲੱਗਦਾ ਹੈ)

ਮਾਤਾ—ਜੀ ਪਤਾ ਨਹੀਂ ਕੀ ਕਰਦੈ ਕਿਰਨਦੀਪ, ਅੱਗੇ ਪੰਜਾਹ ਪੈਸੇ ਲੈ ਜਾਂਦਾ ਸੀ ਸਕੂਲੇ, ਹੁਣ ਇਕ ਰੁਪਿਆ ਨਾਲ ਲੈ ਜਾਂਦੈ।

ਭਾਪਾ—(ਰਤਾ ਹੈਰਾਨੀ ਨਾਲ) ਇਕ ਰੁਪਿਆ !

ਮਾਤਾ—ਹਾਂ ਸਰਦਾਰ ਜੀ, ਇਕ ਰੁਪਿਆ ਨਾ ਦੇਵਾਂ ਤੇ ਰੋਣ ਲੱਗ ਪੈਂਦੈ।

ਭਾਪਾ—ਕਦ ਕੁ ਦਾ ਲੈ ਜਾਂਦੈ ?

ਮਾਤਾ—ਵੀਹ ਬਾਈ ਦਿਨਾਂ ਤੋਂ ਲੈ ਜਾਂਦੈ।

ਭਾਪਾ—ਤੂੰ ਅੱਗੇ ਗੱਲ ਈ ਨਹੀਂ ਕੀਤੀ।

ਮਾਤਾ—ਮੈਂ ਕਿਹਾ ਆਪੇ ਸਮਝ ਜਾਵੇਗਾ ਪਰ ਉਸ ਨੇ ਤਾਂ ਨੇਮ ਈ ਬਣਾ ਲਿਐ ਜਾਪਦੈ।

ਭਾਪਾ—ਤਾਂ ਤੇ ਮਾੜੀ ਗੱਲ ਏ। ਪਤਾ ਨਹੀਂ ਸਕੂਲੇ ਕੀ ਖੇਹ ਸੁਆਹ ਖਾਂਦਾ ਹੋਵੇਗਾ।

ਮਾਤਾ—ਮੈਨੂੰ ਪਤਾ ਲੱਗਿਐ ਕਿ ਉਹ ਆਪਣੀ ਦਾਦੀ ਤੇ ਬਾਬੇ ਤੋਂ ਵੀ ਕੁਝ ਨਾ ਕੁਝ ਲੈ ਜਾਂਦੈ।

ਭਾਪਾ—ਇਉਂ ਤਾਂ ਫ਼ਜ਼ੂਲ ਖ਼ਰਚ ਕਰਨ ਲੱਗ ਪਊ। ਸਾਂਭਣਾ ਔਖਾ ਹੋ ਜਾਊ (ਬਦਲ ਕੇ) ਸਕੂਲੋਂ ਆ ਕੇ ਨਿੱਤ ਪਤੰਗ ਲਈ ਅਠਿਆਨੀ ਵੱਖਰੀ ਲੈ ਲੈਂਦੈ। ਨਿੱਤ ਡੇਢ ਰੁਪਿਆ ਜੇਬ ਖ਼ਰਚ......ਇਹ ਤਾਂ ਕੂੜਾ ਕਰਾ ਦੇਊ (ਬਦਲ ਕੇ) ਘਰੋਂ ਖਾਣ ਨੂੰ ਨਈਂ ਲੈ ਜਾਂਦਾ ਕੁਝ ?

ਮਾਤਾ—ਰੋਟੀ ਲੈ ਜਾਂਦੈ, ਆਮਲੇਟ ਲੈ ਜਾਂਦੈ। ਨਾਲ ਇਕ ਕੇਲਾ ਤੇ ਇਕ ਸੇਬ ਵੀ ਲੈ ਜਾਂਦੈ।

ਭਾਪਾ—ਫੇਰ ਸਕੂਲੋਂ ਕੀ ਖਾਣ ਦੀ ਲੋੜ ਏ ?

ਮਾਤਾ—ਇਹੋ ਤਾਂ ਮੈਂ ਹੈਰਾਨ ਆਂ ਕਿ ਨਿੱਤ ਰੁਪਏ ਨੂੰ ਕੀ ਕਰਦੈ। ਕਈ ਵਾਰੀ ਪੁੱਛਿਆ ਕਿ ਕੀ ਖਾਂਦੈਂ ਸਕੂਲ ਵਿਚ, ਦੱਸਦਾ ਈ ਨਹੀਂ (ਬਦਲ ਕੇ) ਮੇਰਾ ਖ਼ਿਆਲ ਐ ਤੁਸੀਂ ਕਿਸੇ ਦਿਨ ਬਿਨਾਂ ਦੱਸੇ ਸਕੂਲ ਜਾਓ।

ਭਾਪਾ—ਇਕ ਤਾਂ ਵਿਹਲ ਨਈਂ ਮਿਲਦਾ, ਦੂਜੇ ਮੈਂ ਸਮਝਦਾਂ ਬੱਚੇ ਦੇ ਮਗਰ ਸੂਹੀਏ ਵਾਂਗ ਜਾਣਾ ਬੱਚੇ ਦੀ ਹੇਠੀ ਏ। ਮੈਂ ਇਹੋ ਜਿਹੇ ਬੱਚੇ ਦੀ ਹੇਠੀ ਨਹੀਂ ਕਰਨਾ ਚਾਹੁੰਦਾ।

ਮਾਤਾ—ਇਹ ਤਾਂ ਠੀਕ ਆ, ਸਾਡਾ ਬੱਚਾ ਬਹੁਤ ਸਿਆਣਾ ਤੇ ਕਹਿਣੇਕਾਰ ਏ ਤੇ ਇਉਂ ਚੋਰੀ ਉਸ ਨੂੰ ਦੇਖਣ ਜਾਣਾ ਠੀਕ ਨਹੀਂ, ਪਰ ਸਾਨੂੰ ਗੱਲ ਦਾ ਪਤਾ ਕਰਨਾ ਵੀ ਜ਼ਰੂਰੀ ਏ। (ਉਦਾਸ ਹੋ ਕੇ) ਕੋਈ ਭੈੜੀ ਚੇਟਕ ਈ ਨਾ ਲਾ ਲਵੇ। ਸ਼ਰੀਕ ਵੀ ਬੱਚਿਆਂ ਨੂੰ ਭੈੜੀਆਂ ਵਾਦੀਆਂ ਪਾਇਆ ਕਰਦੇ ਨੇ।

ਭਾਪਾ—ਤੇਰੀ ਗੱਲ ਵੀ ਠੀਕ ਏ। ਮੇਰੇ ਚਾਚੇ ਨੇ ਮੇਰੇ ਭਰਾ ਨੂੰ ਇਉਂ ਹੀ ਤਬਾਹ ਕੀਤਾ ਸੀ ਤਾਂ ਜੋ ਪੜ੍ਹ ਕੇ ਉਸ ਦੇ ਮੁੰਡੇ ਤੋਂ ਅੱਗੇ ਨਾ ਲੰਘ ਸਕੇ। ਇਹ ਚਾਚੇ ਦੀ ਮਿਹਰਬਾਨੀ ਸੀ ਕਿ ਉਹ ਦਸਵੀਂ ਨਾ ਪਾਸ ਹੋ ਸਕਿਆ।

ਮਾਤਾ—ਤਦੇ ਤਾਂ ਮੈਂ ਕਹਿੰਦੀ ਆਂ ਕਿ ਤੁਸੀਂ ਜ਼ਰੂਰ ਜਾ ਕੇ ਪਤਾ ਕਰੋ ਕਿਸੇ ਦਿਨ। ਸਹਿਜ ਸੁਭਾਅ ਜਾਣ ਨਾਲ ਕੁਝ ਨਹੀਂ ਹੁੰਦਾ।

ਭਾਪਾ—ਅੱਛਾ ਕਿਸੇ ਦਿਨ ਦਫ਼ਤਰੋਂ ਛੁੱਟੀ ਲੈ ਕੇ ਜਾਵਾਂਗਾ।

(ਭਾਪਾ ਜਾਣ ਲੱਗਦਾ ਹੈ ਤੇ ਕਿਰਨਦੀਪ ਬੱਸਤਾ ਚੁੱਕੀ ਆ ਜਾਂਦਾ ਹੈ)

ਕਿਰਨਦੀਪ—ਮਾਤਾ ਜੀ, ਜੇਬ ਖ਼ਰਚ ਦਿਓ।

ਭਾਪਾ—ਕਾਕਾ ਕਿੰਨਾ ਚਾਹੀਦੈ ਜੇਬ ਖਰਚ ?

ਕਿਰਨਦੀਪ—ਭਾਪਾ ਜੀ, ਇਕ ਰੁਪਿਆ ਤਾਂ ਦਿਉਗੇ ਈ ਨਾ। ਰੁਪਿਆ ਤਾਂ ਅੱਜਕਲ੍ਹ ਦੁਆਨੀ ਦੇ ਬਰਾਬਰ ਏ।

ਭਾਪਾ—ਰੁਪਏ ਦਾ ਕੀ ਖਾਣਾ ਏਂ ?

ਕਿਰਨਦੀਪ—ਜੋ ਸਕੂਲ ਦੀ ਕੰਨਟੀਨ ਤੋਂ ਮਿਲੇਗਾ ?

ਮਾਤਾ—ਤੂੰ ਰੋਟੀ ਨਾਲੇ ਫਲ ਨਈਂ ਲੈ ਚਲਿਆ ਅੱਜ ?

ਕਿਰਨਦੀਪ—ਲੈ ਚੱਲਿਆਂ।

ਭਾਪਾ—ਕੀ ?

ਕਿਰਨਦੀਪ—ਇਕ ਸੰਗਤਰਾ, ਇਕ ਕੇਲਾ ਤੇ ਇਕ ਸੇਬ।

ਭਾਪਾ—ਅੱਧੀ ਛੁੱਟੀ ਵੇਲੇ ਤਾਂ ਤੈਥੋਂ ਇਹ ਵੀ ਨਹੀਂ ਖਾ ਹੋਣੇ।

ਕਿਰਨਦੀਪ—ਭਾਪਾ ਜੀ, ਖਾ ਕਿਉਂ ਨਈਂ ਹੋਣੇ। ਇਹਨਾਂ ਨਾਲ ਤਾਂ ਕੁਝ ਵੀ ਨਈਂ ਬਣਨਾ। ਮੈਨੂੰ ਭੁੱਖ ਈ ਬੜੀ ਲੱਗਦੀ ਏ।

ਭਾਪਾ—ਭੁੱਖ ਲੱਗਣੀ ਤਾਂ ਚੰਗੀ ਗੱਲ ਏ। ਤੂੰ ਹੋਰ ਫਲ ਜਾਂ ਆਮਲੇਟ ਲੈ ਜਾਇਆ ਕਰ।

ਕਿਰਨਦੀਪ—ਜੀ, ਬਦਲ ਕੇ ਕੁਝ ਖਾਣ ਨੂੰ ਜੀ ਕਰਦੈ।

ਭਾਪਾ— ਬਦਲ ਕੇ ਫਲ ਲੈ ਜਾਇਆ ਕਰ ।

ਕਿਰਨਦੀਪ—ਇਹ ਤਾਂ ਠੀਕ ਏ, ਪਰ.....

ਭਾਪਾ—ਪਰ ਕੀ ?

ਕਿਰਨਦੀਪ—ਜਦ ਅੱਧੀ ਛੁੱਟੀ ਵਿਚ ਬਾਕੀ ਦੇ ਸਾਥੀ ਕੰਨਟੀਨ ਤੋਂ ਖਾਂਦੇ ਨੇ ਮੇਰਾ ਵੀ ਜੀ ਕੁਝ ਖਾਣ ਨੂੰ ਕਰ ਆਉਂਦੈ। ਜੇ ਜੀ ਨਾ ਵੀ ਕਰੇ ਤਾਂ ਉਹਨਾਂ ਦੀ ਰੀਸੇ ਖਾਣਾ ਪੈਂਦੈ।

ਭਾਪਾ—ਕਾਕਾ, ਰੀਸ ਨਈਂ ਕਰੀਦੀ। ਰੀਸ ਕਰਨੀ ਚੰਗੀ ਨਹੀਂ ਹੁੰਦੀ।

ਕਿਰਨਦੀਪ—ਇਹ ਠੀਕ ਆ ਭਾਪਾ ਜੀ, ਰੀਸ ਕਰਨੀ ਚੰਗੀ ਨਈਂ ਹੁੰਦੀ, ਪਰ ਮੈਥੋਂ ਉਹਨਾਂ ਦੀਆਂ ਗੱਲਾਂ ਨਈਂ ਸੁਣ ਹੁੰਦੀਆਂ ।

ਭਾਪਾ—ਉਹ ਕੀ ਕਹਿੰਦੇ ਨੇ ?

ਕਿਰਨਦੀਪ—ਜੇ ਮੈਂ ਨਾ ਖਾਵਾਂ ਤਾਂ ਕਹਿੰਦੇ ਨੇ ਇਹਦੇ ਮਾਪੇ ਕਿਹੜਾ ਇਹਨੂੰ ਜੇਬ ਖਰਚ ਦਿੰਦੇ ਨੇ। ਮੈਥੋਂ ਇਹ ਸੁਣ ਨਹੀਂ ਹੁੰਦਾ।

ਭਾਪਾ— ਇਹੋ ਜਿਹੀਆਂ ਗੱਲਾਂ ਦੀ ਵੀ ਪਰਵਾਹ ਨਹੀਂ ਕਰੀਦੀ।

ਕਿਰਨਦੀਪ—ਐਤਕੀਂ ਜੇ ਪਹਿਲੇ ਨੰਬਰ ਤੇ ਆ ਗਿਆ ਫੇਰ ਮੈਂ ਸਭ ਨੂੰ ਮਗਰ ਲਾ ਲਵਾਂਗਾ—ਫੇਰ ਨਹੀਂ ਇਹਨਾਂ ਦੀ ਪਰਵਾਹ ਕਰਾਂਗਾ। ਅਜੇ ਤਾਂ ਉਹਨਾਂ ਦੀਆਂ ਗੱਲਾਂ ਸੁਣਨੀਆਂ ਪੈਣਗੀਆਂ। (ਬਦਲ ਕੇ) ਮਾਤਾ ਜੀ, ਦਿਓ ਇਕ ਰੁਪਿਆ । ਅੱਗੇ ਤਾਂ ਤੁਸੀਂ ਆਪੇ ਦੇ ਦਿਆ ਕਰਦੇ ਜੇ। ਅੱਗੇ ਕਦੀ ਨਹੀਂ ਮੈਥੋਂ ਪੁੱਛਿਆ ਕਿ ਮੈਂ ਕਿੱਥੇ ਖ਼ਰਚ ਕਰਦਾਂ। ਅੱਜ ਕੀ ਸ਼ੱਕ ਪੈ ਗਿਆ। (ਕਿਰਨਦੀਪ ਉਦਾਸ ਹੋ ਜਾਂਦਾ ਹੈ।)

ਮਾਤਾ—ਕਾਕਾ ਉਦਾਸ ਨਾ ਹੋ ਐਵੇਂ, ਅਸੀਂ ਤਾਂ ਸਰਸਰੀ ਗੱਲ ਕੀਤੀ ਏ।

ਭਾਪਾ—ਅਠਿਆਨੀ ਤੂੰ ਪਤੰਗ ਲਈ ਨਿਤ ਲੈ ਲੈਂਦਾ ਏਂ ?

ਕਿਰਨਦੀਪ—ਪਰ ਮੈਂ ਖ਼ਰਚਦਾ ਚੁਆਨੀ ਹਾਂ ।

ਭਾਪਾ—ਚੁਆਨੀ ਕੀ ਕਰਦੈਂ ?

ਕਿਰਨਦੀਪ—ਚੁਆਨੀ ਨਿੱਤ ਬਾਬਾ ਜੀ ਕੋਲ ਜਮ੍ਹਾਂ ਕਰ ਦਿੰਦਾ। ਉਹਨਾਂ ਕੋਲ ਮੇਰੀਆਂ ਛੱਤੀ ਚੁਆਨੀਆਂ ਜਮ੍ਹਾਂ ਹੋ ਗਈਆਂ ਨੇ ।

ਭਾਪਾ—ਤਾਂ ਤੇ ਤੂੰ ਚੰਗਾ ਕਰਦੈਂ। (ਬਦਲ ਕੇ) ਪਰ ਤੂੰ ਉਹਨਾਂ ਜੁਆਨੀਆਂ ਦਾ ਕੀ ਲਏਂਗਾ ?

ਕਿਰਨਦੀਪ—ਜਿਹੜੀ ਖੇਡ ਚੰਗੀ ਲਗੇਗੀ, ਖ਼ਰੀਦਾਂਗਾ। (ਬਦਲ ਕੇ) ਮਾਤਾ ਜੀ ਦਿਓ, ਚਿਰ ਹੋ ਰਿਹੈ।

ਭਾਪਾ—ਰੁਪਿਆ ਤਾਂ ਬੇਸ਼ਕ ਲੈ ਜਾ ਪਰ ਅੱਜ ਆ ਕੇ ਦੱਸੀਂ ਕਿ ਅੱਜ ਰੁਪਏ ਦਾ ਕੀ ਖਾਧੈ।

ਕਿਰਨਦੀਪ—ਜੇ ਤੁਹਾਨੂੰ ਮੇਰੇ ਤੇ ਕੋਈ ਸ਼ੱਕ ਏ ਤਾਂ ਮੈਂ ਜ਼ਰੂਰ ਅੱਜ ਆ ਕੇ ਦੱਸਾਂਗਾ।

(ਕਿਰਨਦੀਪ ਦੀ ਮਾਤਾ ਕਿਰਨਦੀਪ ਨੂੰ ਰੁਪਿਆ ਦਿੰਦੀ ਹੈ। ਉਹ ਰੁਪਿਆ ਲੈ ਕੇ ਜਾਂਦਾ ਹੈ)

ਮਾਤਾ—ਅੱਜ ਜ਼ਰੂਰ ਦੱਸੀਂ ਕਿ ਕੀ ਖਾਧਾ ਟਾਫੀਆਂ, ਚਾਕਲੇਟ ਜਾਂ ਸਮੋਸਾ ਜਾਂ ਰਸਗੁੱਲਾ ਜਾਂ ਅੰਬ ਚੂਰਨ।

ਕਿਰਨਦੀਪ—(ਜਾਂਦਾ ਹੋਇਆ) ਜ਼ਰੂਰ ਦੱਸਾਂਗਾ।

ਭਾਪਾ—ਮੈਨੂੰ ਪੱਕਾ ਸ਼ੱਕ ਏ ਕਿ ਇਹ ਰੁਪਿਆ ਖ਼ਰਚਦਾ ਨਹੀਂ।

ਮਾਤਾ—ਹੋਰ ਕੀ ਕਰਦਾ ਹੋਵੇਗਾ ?

ਭਾਪਾ—ਕਿਸੇ ਨੂੰ ਖੁਆ ਦਿੰਦਾ ਹੋਣੈ।

ਮਾਤਾ—ਨਹੀਂ।

ਭਾਪਾ— ਬਜ਼ਾਰੋਂ ਚੀਜ਼ ਖਾਣ ਦੀ ਤਾਂ ਇਸ ਨੂੰ ਆਦਤ ਨਹੀਂ ਸੀ।

ਮਾਤਾ— ਪੈ ਗਈ ਹੋਵੇਗੀ। ਬਾਕੀ ਸਾਥੀਆਂ ਦੀ ਰੀਸੇ ਆਦਤ ਪੈਂਦਿਆਂ ਕਿਹੜੀ ਦੇਰ ਲੱਗਦੀ ਏ।

ਭਾਪਾ—ਮੇਰਾ ਦਿਲ ਨਹੀਂ ਮੰਨਦਾ। ਇਸ ਵਿਚ ਜ਼ਰੂਰ ਕੋਈ ਭੇਦ ਏ।

ਮਾਤਾ—ਫੇਰ ਤੁਹਾਡੇ ਵਾਂਗ ਜਮ੍ਹਾਂ ਕਰਦਾ ਹੋਊ। ਤੁਸੀਂ ਕਿਹਾ ਕਰਦੇ ਹੋ ਤੁਸਾਂ ਚੌਥੀ ਤੱਕ ਸੱਠ ਰੁਪਏ ਜਮ੍ਹਾਂ ਕਰ ਲਏ ਸਨ ਤੇ ਫੇਰ ਆਪਣੀ ਮਾਤਾ ਨੂੰ ਦੇ ਦਿੱਤੇ ਸਨ ਤੇ ਮਾਤਾ ਨੇ ਤਿੰਨ ਤੋਲੇ ਸੋਨਾ ਤੁਹਾਡੇ ਵਿਆਹ ਲਈ ਖ਼ਰੀਦ ਲਿਆ ਸੀ।

ਭਾਪਾ—ਪਰ ਮੈਂ ਤਾਂ ਘਰ ਇਕ ਲੱਕੜ ਦੀ ਸੰਦੂਕੜੀ ਵਿਚ ਜਮ੍ਹਾਂ ਕਰਦਾ ਸਾਂ।

ਮਾਤਾ—ਇਹ ਸਕੂਲੇ ਮਾਸਟਰ ਜੀ ਕੋਲ ਜਮ੍ਹਾਂ ਕਰ ਦਿੰਦਾ ਹੋਵੇਗਾ। (ਬਦਲ ਕੇ) ਤਦੇ ਤਾਂ ਮੈਂ ਕਹਿੰਦੀ ਹਾਂ ਤੁਸੀਂ ਸਕੂਲੇ ਜਾ ਕੇ ਸਾਰੀ ਗੱਲ ਦਾ ਪਤਾ ਕਰੋ, ਕਿਤੇ ਕੋਈ ਪੁੱਠੇ ਰਾਹ ਈ ਨਾ ਪਾ ਦੇਵੇ।

(ਅਮਨਦੀਪ ਆਉਂਦਾ ਹੈ)

ਅਮਨਦੀਪ— ਚਾਚਾ ਜੀ, ਕਿਰਨ ਚਲਾ ਗਿਆ ?

ਭਾਪਾ—ਹਾਂ ਕਾਕਾ।

ਅਮਨਦੀਪ—ਅੱਛਾ, ਮੈਂ ਉਸ ਨੂੰ ਘਰ ਉਡੀਕਦਾ ਸਾਂ।

ਭਾਪਾ—ਹੁਣੇ ਈ ਗਿਐ।

ਅਮਨਦੀਪ—ਅੱਛਾ।

ਭਾਪਾ—ਕਾਕਾ, ਤੈਨੂੰ ਪਤਾ ?

ਅਮਨਦੀਪ—ਕਾਹਦਾ ?

ਭਾਪਾ—ਕਿਰਨਦੀਪ ਅੱਧੀ ਛੁੱਟੀ ਵਿਚ ਕੰਨਟੀਨ ਤੋਂ ਕੀ ਖਾਇਆ ਕਰਦਾ ਏ ?

ਅਮਨਦੀਪ—ਉਹ ਤਾਂ ਕੰਨਟੀਨ ਦੇ ਲਾਗੇ ਵੀ ਨਈਂ ਜਾਂਦਾ।

ਮਾਤਾ—ਅੱਛਾ।

ਅਮਨਦੀਪ—ਤੁਸੀਂ ਹੈਰਾਨ ਕਿਉਂ ਹੋ ਗਏ ਹੋ ? ਉਹ ਤਾਂ ਰੋਟੀ ਅਤੇ ਘਰੋਂ ਮਿਲੇ ਫਲ ਵੀ ਵੰਡ ਕੇ ਖਾਂਦੈ।

ਭਾਪਾ—ਉਹ ਘਰੋਂ ਨਿੱਤ ਰੁਪਿਆ ਖ਼ਰਚਣ ਲਈ ਲੈ ਜਾਂਦੈ ਤੇ ਕਹਿੰਦਾ ਏ ਮੈਂ ਕੰਨਟੀਨ ਤੇ ਨਿੱਤ ਸਾਰਾ ਖ਼ਰਚ ਕਰ ਦਿੰਦਾਂ।

ਅਮਨਦੀਪ—ਮੈਂ ਤਾਂ ਉਸ ਨੂੰ ਕੰਨਟੀਨ ਤੇ ਕਦੀ ਨਈਂ ਵੇਖਿਆ।

ਭਾਪਾ—ਤੂੰ ਅੱਜ ਪਤਾ ਕਰੀਂ ਕਿ ਉਹ ਰੁਪਿਆ ਨਿਤ ਕਿੱਥੇ ਖ਼ਰਚਦਾ ਏ ?

ਅਮਨਦੀਪ—ਮੈਂ ਪਤਾ ਜ਼ਰੂਰ ਕਰਾਂਗਾ, ਪਰ ਉਸ ਨੂੰ ਪੁੱਛਣ ਦੀ ਮੇਰੇ ਵਿਚ ਹਿੰਮਤ ਨਹੀਂ।

ਭਾਪਾ—ਤੂੰ ਸਿੱਧਾ ਨਾ ਪੁੱਛੀਂ, ਪਰ ਤੂੰ ਪਤਾ ਜ਼ਰੂਰ ਕਰੀਂ। ਸਾਨੂੰ ਤਾਂ ਚਿੰਤਾ ਲੱਗ ਗਈ ਏ।

ਅਮਨਦੀਪ—ਚਾਚਾ ਜੀ ! ਚਿੰਤਾ ਵਾਲੀ ਕਿਹੜੀ ਗੱਲ ਏ। ਕਿਰਨਦੀਪ ਇਹੋ ਜਿਹਾ ਮੁੰਡਾ ਨਹੀਂ। ਕੋਈ ਭੇਦ ਏ ਇਸ ਵਿਚ। ਤੁਸੀਂ ਚਿੰਤਾ ਨਾ ਕਰੋ, ਮੈਂ ਸ਼ਾਮੀ ਜ਼ਰੂਰ ਆ ਕੇ ਸਾਰੀ ਗੱਲ ਦੱਸਾਂਗਾ।

(ਅਮਨਦੀਪ ਚਲਾ ਜਾਂਦਾ ਹੈ)

ਮਾਤਾ—(ਚਿੰਤਾ ਵਿਚ) ਫੇਰ ਕੀ ਕਰਦਾ ਹੋਵੇਗਾ ਨਿੱਤ ਰੁਪਏ ਨੂੰ ?

ਭਾਪਾ—ਮੈਨੂੰ ਤਾਂ ਆਪ ਫ਼ਿਕਰ ਹੋ ਗਿਐ ਹੁਣ।

ਮਾਤਾ—ਅੱਜ ਜ਼ਰੂਰ ਸਕੂਲ ਜਾਇਓ।

ਭਾਪਾ—ਜ਼ਰੂਰ ਜਾਵਾਂਗਾ।

ਮਾਤਾ—ਮੇਰਾ ਤਾਂ ਦਿਲ ਘਿਰਨ ਲੱਗ ਪਿਐ ਕਿਤੇ ਲੁਕ ਕੇ ਭੈੜੀ ਚੀਜ਼ ਨਾ ਖਾਣ ਲੱਗ ਪਿਆ ਹੋਵੇ ਜਾਂ ਕਿਸੇ ਭੈੜੇ ਮੁੰਡੇ ਦੇ ਅੱੜੇ ਨਾ ਚੜ੍ਹ ਗਿਆ ਹੋਵੇ ਤੇ ਉਹ ਨਿੱਤ ਇਸ ਤੋਂ ਰੁਪਿਆ ਮਾਠ ਲੈਂਦਾ ਹੋਵੇ।

ਭਾਪਾ—ਇਹੋ ਜਿਹੇ ਮੁੰਡੇ ਵੀ ਸਕੂਲਾਂ ਵਿਚ ਬਹੁਤ ਹੁੰਦੇ ਨੇ ਜੋ ਕਿਰਨਦੀਪ ਵਰਗਿਆਂ ਨੂੰ ਡਰਾ ਕੇ ਉਹਨਾਂ ਤੋਂ ਖਾਇਆ ਪੀਆ ਕਰਦੇ ਨੇ।

ਮਾਤਾ—ਪਰ ਉਹ ਡਰਨ ਵਾਲਾ ਨਈਂ।

ਭਾਪਾ—ਉਹ ਸਿੱਧਾ ਸਾਦਾ ਤੇ ਰਹਿਮ-ਦਿਲ ਤਾਂ ਹੈ।

ਮਾਤਾ—ਰਹਿਮ-ਦਿਲ ਤਾਂ ਬਹੁਤ ਏ। ਉਹ ਚੀਜ਼ ਨੂੰ ਵੰਡਣ ਵਿਚ ਸੁਆਦ ਲਿਆ ਕਰਦਾ ਏ (ਬਦਲ ਕੇ) ਅੱਛਾ, ਤੁਸੀਂ ਅੱਜ ਸਕੂਲੇ ਜਾਇਓ ਜ਼ਰੂਰ।

ਭਾਪਾ—ਜ਼ਰੂਰ ਜਾਵਾਂਗਾ।

(ਜਾਣ ਲਗਦਾ ਹੈ)

(ਅਧਿਆਪਕ ਆਉਂਦਾ ਹੈ। ਉਸ ਦੇ ਨਾਲ ਇਕ ਨਿੱਕੀ ਜਿਹੀ ਰਿਕਸ਼ਾ ਵਰਗੀ ਰੇੜ੍ਹੀ ਹੈ। ਉਸ ਵਿਚ ਇਕ ਬੱਚਾ ਬੈਠਾ ਹੈ। ਉਹ ਰਿਕਸ਼ਾ ਨੂੰ ਆਪ ਆਪਣੇ ਹੱਥਾਂ ਨਾਲ ਚਲਾ ਰਿਹਾ ਹੈ। ਪਿੱਛੇ ਪਿੱਛੇ ਕਿਰਨਦੀਪ ਆਉਂਦਾ ਹੈ।)

ਮਾਤਾ—(ਹੈਰਾਨ ਹੋ ਕੇ) ਆਓ ਮਾਸਟਰ ਜੀ, ਇਹ ਬੱਚਾ ਕੌਣ ਏ ?

ਅਧਿਆਪਕ—ਇਹ ਕਿਰਨਦੀਪ ਦਾ ਜਮਾਤੀ ਏ। ਮੈਂ ਕਿਰਨਦੀਪ ਦਾ ਅਧਿਆਪਕ ਹਾਂ। ਮੈਂ ਤੇ ਇਹ ਬੱਚਾ ਆਪ ਦਾ ਧੰਨਵਾਦ ਵੀ ਕਰਨ ਆਏ ਹਾਂ ਤੇ ਆਪ ਨੂੰ ਵਧਾਈ ਵੀ ਦੇਣ ਆਏ ਹਾਂ।

ਭਾਪਾ—ਵਧਾਈ ! ਕਾਹਦੀ ਵਧਾਈ ?

ਮਾਤਾ—ਧੰਨਵਾਦ ! ਕਾਹਦਾ ਧੰਨਵਾਦ ?

(ਭਾਪਾ ਬੈਠਣ ਲਈ ਕਹਿੰਦਾ ਹੈ, ਅਧਿਆਪਕ ਸੋਫ਼ੇ ਤੇ ਬੈਠਦਾ ਹੈ)

ਬੱਚਾ—(ਹੱਥ ਜੋੜ ਕੇ) ਤੁਸੀਂ ਧੰਨ ਹੋ, ਤੁਹਾਡਾ ਬੱਚਾ ਧੰਨ ਏ। ਮੇਰੇ ਕੋਲ ਤੁਹਾਡਾ ਧੰਨਵਾਦ ਕਰਨ ਲਈ ਸ਼ਬਦ ਨਹੀਂ। (ਅੱਖਾਂ ਭਰ ਲੈਂਦਾ ਹੈ) ਕਿਰਨਦੀਪ ਨੇ ਮੈਨੂੰ ਲੱਤਾਂ ਬਖ਼ਸ਼ ਦਿੱਤੀਆਂ।

ਅਧਿਆਪਕ—ਇਸ ਬੱਚੇ ਦਾ ਨਾਂ ਹਰਪ੍ਰੀਤ ਹੈ। ਇਹ ਇਕ ਦਿਨ ਰਿਕਸ਼ਾ ਤੋਂ ਡਿੱਗ ਪਿਆ ਸੀ। ਇਸ ਦੀ ਲੱਤ ਟੁੱਟ ਗਈ ਸੀ। ਡਾਕਟਰਾਂ ਨੇ ਬੜਾ ਜ਼ੋਰ ਲਾਇਆ, ਪਰ ਲੱਤ ਕੱਟਣੀ ਪਈ।

ਭਾਪਾ—ਬੜਾ ਮਾੜਾ ਹੋਇਆ।

ਅਧਿਆਪਕ—ਤੁਹਾਡੇ ਬੱਚੇ ਨੇ ਆਪਣੇ ਜੇਬ ਖ਼ਰਚ 'ਚੋਂ ਬਚਾ ਕੇ ਪੰਜਾਹ ਰੁਪਏ ਇਸ ਰੇੜ੍ਹੀ ਲਈ ਦਿੱਤੇ ਤੇ ਬਾਕੀ ਪੈਸੇ ਇਸ ਨੇ ਆਪਣੇ ਸਾਥੀਆਂ, ਜਾਂਦੇ ਰਾਹੀਆਂ ਤੋਂ ਅਤੇ ਸਾਥੀਆਂ ਦੇ ਮਾਪਿਆਂ ਤੋਂ ਘਰ ਘਰ ਜਾ ਕੇ ਇਕੱਠੇ ਕੀਤੇ ਤੇ ਅੱਜ ਉਹਨਾਂ ਪੈਸਿਆਂ ਦੀ ਇਸ ਅੰਗਹੀਨ ਨੂੰ ਇਹ ਰੇੜ੍ਹੀ ਖ਼ਰੀਦ ਕੇ ਦਿੱਤੀ ਹੈ। ਇਸ ਲਈ

ਅਸੀਂ ਦੋਵੇਂ ਤੁਹਾਡਾ ਧੰਨਵਾਦ ਕਰਨ ਆਏ ਹਾਂ। ਕਿਰਨਦੀਪ ਦੀ ਇਸ ਸੇਵਾ ਨੂੰ ਵੇਖ ਕੇ ਸਕੂਲੇ ਅੱਜ ਛੁੱਟੀ ਕਰ ਦਿੱਤੀ ਏ ਤੇ ਹੁਣ ਸਮਾਗਮ ਹੋ ਰਿਹਾ ਏ।

ਭਾਪਾ—(ਕਿਰਨਦੀਪ ਨੂੰ ਕਲਾਵੇ ਵਿਚ ਲੈ ਕੇ) ਸ਼ਾਬਾਸ਼! ਬੇਟਾ!

ਅਧਿਆਪਕ—ਵਧਾਈ ਇਸ ਕਰ ਕੇ ਦੇਣ ਆਏ ਹਾਂ ਕਿ ਤੁਸੀਂ ਭਾਗਾਂ ਵਾਲੇ ਹੋ ਜਿਨ੍ਹਾਂ ਨੂੰ ਪਰਮਾਤਮਾ ਨੇ ਇਹੋ ਜਿਹਾ ਲੋਕ ਸੇਵਕ ਬੱਚਾ ਬਖ਼ਸ਼ਿਆ ਹੈ, ਜਿਨ੍ਹਾਂ ਨੇ ਬੱਚੇ ਨੂੰ ਐਨੀ ਪਿਆਰੀ ਸਿੱਖਿਆ ਦਿੱਤੀ ਹੈ।

ਮਾਤਾ—(ਖ਼ੁਸ਼ੀ ਨਾਲ) ਅਸੀਂ ਤਾਂ ਹੋਰ ਹੀ ਸੋਚ ਰਹੇ ਸਾਂ।

ਅਧਿਆਪਕ—ਕੀ?

ਮਾਤਾ—ਇਹ ਨਿੱਤ ਰੁਪਿਆ ਘਰੋਂ ਲੈ ਜਾਂਦਾ ਸੀ ਤੇ ਜਦ ਅਸੀਂ ਪੁੱਛਦੇ ਸਾਂ ਤਾਂ ਕਹਿੰਦਾ ਸੀ ਕੰਨਟੀਨ ਤੇ ਖ਼ਰਚ ਲੈਂਦਾ ਹਾਂ।

ਅਧਿਆਪਕ—ਇਸ ਨੇ ਤਾਂ ਕਦੀ ਰੋਟੀ ਵੀ ਵੰਡੇ ਬਿਨਾਂ ਨਹੀਂ ਖਾਧੀ। ਫਲ ਵੀ ਵੰਡ ਕੇ ਖਾਂਦਾ ਏ। ਇਹ ਕੰਨਟੀਨ ਦੇ ਕਦੀ ਲਾਗੇ ਨਈਂ ਗਿਆ।

ਭਾਪਾ—ਕਾਕਾ! ਤੂੰ ਸਾਨੂੰ ਪਹਿਲਾਂ ਕਿਉਂ ਨਾ ਦੱਸਿਆ?

ਕਿਰਨਦੀਪ—ਭਾਪਾ ਜੀ, ਮੈਂ ਡਰਦਿਆਂ ਨਾ ਦੱਸਿਆ, ਕਿਤੇ ਤੁਸੀਂ ਮੈਨੂੰ ਇਹ ਕਹਿ ਕੇ ਰੋਕ ਨਾ ਦਿਓ ਕਿ ਇਹ ਸਰਕਾਰ ਦਾ ਕੰਮ ਏ, ਸਮਾਜ ਦਾ ਕੰਮ ਏ, ਸਕੂਲ ਦਾ ਕੰਮ ਏ ਤੇ ਮੇਰਾ ਆਦਰਸ਼ ਵਿਚ ਹੀ ਰਹਿ ਜਾਂਦਾ। ਭਾਪਾ ਜੀ, ਜਦ ਮੈਂ ਇਸ ਦੀ ਲੱਤ ਕੱਟੀ ਦੇਖੀ ਤਾਂ ਮੈਂ ਕੰਬ ਉਠਿਆ ਅਤੇ ਉਸੇ ਵੇਲੇ ਹੀ ਆਪਣੇ ਜੇਬ ਖ਼ਰਚ 'ਚੋਂ ਇਸ ਦੀ ਮਦਦ ਕਰਨ ਦਾ ਫ਼ੈਸਲਾ ਕਰ ਲਿਆ।

ਅਧਿਆਪਕ—ਪਤੈ ਇਸ ਨੇ ਕਿਉਂ ਇਹ ਫ਼ੈਸਲਾ ਕੀਤਾ ਸੀ? ਕਿਰਨਦੀਪ ਤੂੰ ਆਪ ਹੀ ਦੱਸ।

ਕਿਰਨਦੀਪ—ਮੈਂ ਸੋਚਿਆ ਕਿ ਅਕਾਲ ਪੁਰਖ ਦੀ ਮਿਹਰ ਏ ਕਿ ਮੇਰੇ ਸਾਰੇ ਅੰਗ ਠੀਕ ਹਨ। ਹੁਣ ਮੇਰਾ ਅਸਲੀ ਧਰਮ ਆਪਣੇ ਅੰਗਹੀਣ ਸਾਥੀ ਨੂੰ ਹਰ ਪੱਖੋਂ ਸੰਪੂਰਨ ਕਰਨਾ ਹੈ। ਪਿਤਾ ਜੀ, ਮਾਤਾ ਜੀ! ਤੁਸੀਂ ਮੈਨੂੰ ਖਿਮਾਂ ਕਰ ਦਿਓ ਕਿ ਮੈਂ ਤੁਹਾਡੇ ਕੋਲ ਝੂਠ ਬੋਲਦਾ ਰਿਹਾ।

(ਭਾਪਾ ਕਿਰਨਦੀਪ ਨੂੰ ਆਪਣੀ ਛਾਤੀ ਨਾਲ ਲਾ ਲੈਂਦਾ ਹੈ। ਮਾਤਾ ਪਿਆਰ ਦਿੰਦੀ ਹੈ)

ਭਾਪਾ—ਕਾਕਾ! ਤੂੰ ਧੰਨ ਏਂ। ਅਸੀਂ ਐਵੇਂ ਤੇਰੇ ਤੇ ਸ਼ੱਕ ਕਰਦੇ ਰਹੇ। ਤੂੰ ਸਾਡੀ ਕੁਲ ਨੂੰ ਚਾਰ ਚੰਨ ਲਾਏਂਗਾ।

ਆਵਾਜ਼—ਕਿਰਨਦੀਪ ਝੱਟਪੱਟ ਆਪਣੇ ਸਾਥੀ ਨੂੰ, ਅਧਿਆਪਕ ਨੂੰ ਤੇ ਮਾਪਿਆਂ ਨੂੰ ਨਾਲ ਲੈ ਕੇ ਪੰਡਾਲ ਵਿਚ ਪੁੱਜੋ, ਜਿੱਥੇ ਤੁਹਾਨੂੰ ਸਨਮਾਨਿਆ ਜਾਵੇਗਾ।

# ਅਭਿਆਸ

1. **ਦੱਸੋ**—1. ਇਸ ਨਾਟਕ ਦੇ ਕਿੰਨੇ ਪਾਤਰ ਹਨ ? ਉਨ੍ਹਾਂ ਦੇ ਨਾਂ ਕੀ ਹਨ ?
   2. ਕਿਰਨਦੀਪ ਹੁਣ ਕਿੰਨਾ ਜੇਬ ਖ਼ਰਚ ਲੈ ਜਾਂਦਾ ਸੀ ?
   3. ਕਿਰਨਦੀਪ ਦੇ ਮਾਤਾ ਪਿਤਾ ਕਿਉਂ ਸ਼ੱਕ ਕਰਦੇ ਸਨ ?
   4. ਕਿਰਨਦੀਪ ਘਰੋਂ ਕੀ ਲੈ ਕੇ ਜਾਂਦਾ ਸੀ ?
   5. ਉਸ ਦਾ ਭਾਪਾ ਉਸ ਦੇ ਮਗਰ ਕਿਉਂ ਨਹੀਂ ਜਾਣਾ ਚਾਹੁੰਦਾ ਸੀ ?
   6. ਕਿਰਨਦੀਪ ਨੇ ਕੀ ਫ਼ੈਸਲਾ ਕੀਤਾ ਸੀ ?
   7. ਕਿਰਨਦੀਪ ਨੇ ਕਿਉਂ ਇਹ ਫ਼ੈਸਲਾ ਕੀਤਾ ਸੀ ?
   8. ਕਿਰਨਦੀਪ ਦੇ ਪਿਤਾ ਨੇ ਅਮਨਦੀਪ ਤੋਂ ਕੀ ਪੁੱਛਿਆ ?
   9. ਕਿਰਨਦੀਪ ਦਾ ਪਿਤਾ ਕਿਉਂ ਡਰਦਾ ਸੀ ?
   10. ਅਧਿਆਪਕ ਕਿਰਨਦੀਪ ਦੇ ਘਰ ਬੱਚੇ ਨੂੰ ਲੈ ਕੇ ਕਿਉਂ ਆਇਆ ?

2. **ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**

   ਫ਼ਜ਼ੂਲ ਖ਼ਰਚ, ਕੂੰਡਾ ਕਰਾ ਦੇਊ, ਹੈਰਾਨ, ਸੂਹੀਏ, ਧੰਨਵਾਦ, ਕਹਿਣੇਕਾਰ, ਚੇਟਕ, ਤਬਾਹ, ਪਰਵਾਰ, ਰੀਸ, ਸਰਸਰੀ, ਖੇਹ ਸੁਆਹ ।

3. **ਬ੍ਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :**
   1. ਫਲ ਵੀ......ਖਾਂਦਾ ਹੈ । (ਵੰਡ ਕੇ, ਤੋੜ ਕੇ)
   2. ਇਸ ਦੀ ਲੱਤ......ਗਈ ਸੀ । (ਟੁੱਟ, ਭੱਜ)
   3. ਜੇ ਜੀ ਨਾ ਵੀ ਕਰੇ ਤਾਂ ਉਹਨਾਂ ਦੀ......ਖਾਣਾ ਪੈਂਦਾ ਹੈ । (ਰੀਸੇ, ਕਹੇ)
   4. ਰੁਪਿਆ ਅੱਜ ਕਲ੍ਹ......ਦੇ ਬਰਾਬਰ ਹੈ । (ਦੁਆਨੀ, ਚੁਆਨੀ)
   5. ਭੁੱਖ ਲਗਣੀ ਤਾਂ ਚੰਗੀ......ਏ । (ਗੱਲ, ਢੰਗ)
   6. ਕਿਤੇ ਕੋਈ ਪੁੱਠੇ......ਈ ਨਾ ਪਾ ਦੇਵੇ । (ਰਾਹ, ਸੜਕ)

4. **ਕਿਰਨਦੀਪ ਬਾਰੇ ਪੰਜ ਵਾਕ ਲਿਖੋ ।**

5. **ਉਦਾਹਰਨ ਵਾਂਗ ਹੋਰ ਸ਼ਬਦ ਬਣਾਓ :**

   ਅੰਗ—ਅੰਗਹੀਨ

   ਅਕਲ—

   ਰੰਗ—

ਮਾਇਆ—

ਭਾਗ—

ਧੰਨ—

ਸੰਦੂਕ—ਸੰਦੂਕੜੀ

ਕੋਠਾ—

ਗਠ—

ਪਗ—

7. ਇਸ ਨਾਟਕ ਨੂੰ ਸਕੂਲ ਵਿਚ ਖੇਡੋ ।
8. ਇਸ ਨਾਟਕ ਦੀ ਕਹਾਣੀ ਆਪਣੇ ਸ਼ਬਦਾਂ ਵਿਚ ਲਿਖੋ ।
9. ਇਸ ਨਾਟਕ ਤੋਂ ਕੀ ਸਿੱਖਿਆ ਮਿਲਦੀ ਹੈ ?
10. ਪਾਠ ਵਿੱਚੋਂ ਦਸ ਵਿਸ਼ੇਸ਼ਣ ਲੱਭ ਕੇ ਲਿਖੋ ਤੇ ਉਨ੍ਹਾਂ ਦੇ ਅਰਥ ਵੀ ਦੱਸੋ।

□ □

## ਪਾਠ ਨੌਵਾਂ

# ਬਸੰਤ ਕੀ ਵਾਰ ਮਹਲਾ ੫

ਹਰਿ ਕਾ ਨਾਮੁ ਧਿਆਇ ਕੈ ਹੋਹੁ ਹਰਿਆ ਭਾਈ ॥
ਕਰਮਿ ਲਿਖੰਤੈ ਪਾਈਐ ਇਹ ਰੁਤਿ ਸੁਹਾਈ ॥
ਵਣੁ ਤ੍ਰਿਣੁ ਤ੍ਰਿਭਵਣੁ ਮਉਲਿਆ ਅੰਮ੍ਰਿਤ ਫਲੁ ਪਾਈ ॥
ਮਿਲਿ ਸਾਧੂ ਸੁਖੁ ਉਪਜੈ ਲਥੀ ਸਭ ਛਾਈ ॥
ਨਾਨਕੁ ਸਿਮਰੈ ਏਕੁ ਨਾਮੁ ਫਿਰਿ ਬਹੁੜਿ ਨ ਧਾਈ ॥ ੧ ॥

ਪੰਜੇ ਬਧੇ ਮਹਾਬਲੀ ਕਰਿ ਸਚਾ ਢੋਆ ॥
ਆਪਣੇ ਚਰਣ ਜਪਾਇਅਨੁ ਵਿਚਿ ਦਯੁ ਖੜੋਆ ।
ਰੋਗ ਸੋਗ ਸਭਿ ਮਿਟਿ ਗਏ ਨਿਤ ਨਵਾ ਨਰੋਆ ॥
ਦਿਨੁ ਰੈਣਿ ਨਾਮੁ ਧਿਆਇਦਾ ਫਿਰਿ ਪਾਇ ਨ ਮੋਆ ॥
ਜਿਸ ਤੇ ਉਪਜਿਆ ਨਾਨਕਾ ਸੋਈ ਫਿਰਿ ਹੋਆ ॥੨॥

ਕਿਥਹੁ ਉਪਜੈ ਕਹ ਰਹੈ ਕਹ ਮਾਹਿ ਸਮਾਵੈ ॥
ਜੀਅ ਜੰਤ ਸਭਿ ਖਸਮ ਕੇ ਕਉਣੁ ਕੀਮਤਿ ਪਾਵੈ ॥
ਕਹਨਿ ਧਿਆਇਨਿ ਸੁਣਨਿ ਨਿਤ ਸੇ ਭਗਤ ਸੁਹਾਵੈ ॥
ਅਗਮੁ ਅਗੋਚਰੁ ਸਾਹਿਬੋ ਦੂਸਰੁ ਲਵੈ ਨ ਲਾਵੈ ॥
ਸਚੁ ਪੂਰੈ ਗੁਰਿ ਉਪਦੇਸਿਆ ਨਾਨਕੁ ਸੁਣਾਵੈ ॥੩॥

## ਅਭਿਆਸ

1. **ਦੱਸੋ**—1. ਇਹ ਵਾਰ-ਕਿਸ ਗੁਰੂ ਨੇ ਲਿਖੀ ਹੈ ?
   2. ਸਾਧੂਆਂ ਨੂੰ ਮਿਲਣ ਨਾਲ ਕੀ ਲਾਭ ਹੁੰਦਾ ਹੈ ?
   3. ਨਾਮ ਜਪਣ ਨਾਲ ਕੀ ਮਿੱਟ ਗਿਆ ?
   4. ਜੀਆ ਜੰਤ ਕਿਸ ਦੇ ਉਪਾਇ ਹੋਏ ਹਨ ?
   5. ਦਿਨ ਰਾਤ ਨਾਮ ਧਿਆਣ ਨਾਲ ਕੀ ਹੁੰਦਾ ਹੈ ?
   6. ਕਿਹੜੇ ਪੰਜੇ ਵੈਰੀ ਕਾਬੂ ਆ ਜਾਂਦੇ ਹਨ ?
   7. ਕਿਹੜੀ ਰੁੱਤ ਸੋਹਣੀ ਹੈ ?

**2. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**

ਰੋਗ, ਸੋਗ, ਖਸਮ, ਕੀਮਤਿ, ਨਿਤ, ਅਗਮ ਅਗੋਚਰ, ਰੈਣਿ, ਚਰਣ, ਲਥੀ ਫਾਈ, ਮਉਲਿਆ ।

**3. ਹੇਠ-ਲਿਖੇ ਵਾਕ ਪੂਰੇ ਕਰੋ :**

1. ਮਿਲਿ ਸਾਧੂ ਸੁਖ ਉਪਜੈ.........।
2. ਸਚੁ ਪੂਰੇ ਗੁਰ ਉਪਦੇਸਿਆ.........।
3. ਰੋਗ ਸੋਗ ਸਭਿ ਮਿਟਿ ਗਏ.........।
4. ਨਾਨਕ ਸਿਮਰੈ ਏਕੁ ਨਾਮੁ.........।

**4. ਇਸ ਬੰਦ ਦੇ ਅਰਥ ਕਰੋ :**

ਕਰਮਿ ਲਿਖੰਤੈ ਪਾਈਐ ਇਹ ਰੁਤਿ ਸੁਹਾਈ ।
ਵਣੁ ਤ੍ਰਿਣੁ ਤ੍ਰਿਭਵਣੁ ਮਉਲਿਆ ਅੰਮ੍ਰਿਤ ਫਲੁ ਪਾਈ ।

**5. ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :**

ਧਿਆਇ—ਧਿਆਇੰਦਾ
ਖੁਆਇ—
ਲੁਹਾਇ—
ਮਨਾਇ—
ਭਰਮਾਇ—
ਗੁਆਇ—
ਨੁਹਾਇ—
ਬਣਾਇ—
ਘੁਮਾਇ—
ਉਪਦੇਸ—ਉਪਦੇਸਿਆ
ਪਰਚਾਰ—
ਵਿਚਾਰ—
ਖਿਲ੍ਹਾਰ—
ਉਤਾਰ—
ਦੁਰਕਾਰ—
ਉਚਾਰ—
ਬਿਆਨ—

**6. ਸਾਰੇ ਸ਼ਬਦ ਨੂੰ ਜ਼ਬਾਨੀ ਯਾਦ ਕਰੋ ।**

 

ਪਾਠ ਦਸਵਾਂ

# ਦਾਈਏ ਦ੍ਰਿੜ੍ਹ ਜਿਨ੍ਹਾਂ ਦੇ



ਤੇਜ਼ ਚੱਲਣ ਵਾਲੇ ਦਰਿਆ ਰਾਹ ਰੋਕਣ ਵਾਲਿਆਂ ਪੱਥਰਾਂ ਨੂੰ ਵੀ ਸਾਥੀ ਬਣਾ ਲਿਆ ਕਰਦੇ ਹਨ। ਦਾਈਏ ਦੇ ਚਾਨਣ ਅੱਗੇ ਹੋਣੀਆਂ ਤੇ ਭਾਵੀਆਂ ਦੀਆਂ ਕਾਲ੍ਹਕਾਂ ਆਪਣੇ ਆਪ ਮਿੱਟ ਜਾਇਆ ਕਰਦੀਆਂ ਹਨ । ਇਕਾਗਰਤਾ ਆਦਮੀ ਅੰਦਰ ਸ਼ਕਤੀ ਪੈਦਾ ਕਰਦੀ ਹੈ। ਦਾਈਏ ਦੇ ਚਾਨਣ ਦਾ ਦਰਿਆ ਆਪਣਾ ਹੀ ਨਹੀਂ, ਸਮੁੱਚੇ ਸਮਾਜ ਦਾ ਭਵਿੱਖ ਚਮਕਾ ਜਾਇਆ ਕਰਦਾ ਹੈ।

ਮਨੁੱਖ ਦੇ ਜੀਵਨ ਵਿਚ ਨਾਨਕਿਆਂ ਅਤੇ ਦਾਦਕਿਆਂ ਦੇ ਗੁਣ ਸਹਿਜ ਸੁਭਾਅ ਹੀ ਆ ਜਾਇਆ ਕਰਦੇ ਹਨ।

ਪਿੰਡ ਭੀਲੋਵਾਲ, ਜ਼ਿਲ੍ਹਾ ਹੁਸ਼ਿਆਰਪੁਰ ਦਾ ਇਕ ਗੁਰਸਿੱਖ ਪਾਲਾ ਸਿੰਘ ਸੀ। ਉਸ ਦੀ ਪਤਨੀ ਭਗਵਾਨ ਕੌਰ ਸੀ। ਉਨ੍ਹਾਂ ਦਾ ਪਲੇਠੀ ਦਾ ਪੁੱਤਰ ਕਰਮ ਸਿੰਘ ਭੋਗਲ ਸੀ। ਪਾਲਾ ਸਿੰਘ ਸ਼ਿਮਲੇ ਠੇਕੇਦਾਰੀ ਕਰਦਾ ਸੀ।

ਪਿੰਡ ਪਿੰਡੋਰੀ, ਜ਼ਿਲ੍ਹਾ ਜਲੰਧਰ ਦਾ ਇਕ ਗੁਰਸਿੱਖ ਹਰੀ ਸਿੰਘ ਸੀ। ਉਸ ਦੀ ਪਤਨੀ ਦਾ ਨਾਂ ਵੀ ਭਗਵਾਨ ਕੌਰ ਸੀ। ਹਰੀ ਸਿੰਘ ਜਬਲਪੁਰ ਮੱਧ ਪ੍ਰਦੇਸ ਵਿਖੇ ਠੇਕੇਦਾਰੀ ਕਰਦਾ ਸੀ। ਇਨ੍ਹਾਂ ਦੀ ਪਲੇਠੀ ਦੀ ਲੜਕੀ ਕਰਤਾਰ ਕੌਰ ਸੀ। ਕਰਮ ਸਿੰਘ ਭੋਗਲ ਦਾ ਵਿਆਹ ਕਰਤਾਰ ਕੌਰ ਨਾਲ ਹੋ ਗਿਆ। ਕਰਮ ਸਿੰਘ ਅੱਠਵੀਂ ਜਮਾਤ ਵਿੱਚੋਂ ਪੜ੍ਹਾਈ ਛੱਡ ਕੇ ਜੈਤੋ ਦੇ ਮੋਰਚੇ 'ਚ ਚਲਾ ਗਿਆ ਅਤੇ ਉਥੋਂ ਆ ਕੇ ਫੇਰ ਜਬਲਪੁਰ ਆਪਣੇ ਸਹੁਰੇ ਹਰੀ ਸਿੰਘ ਕੋਲ ਚਲਾ ਗਿਆ। ਉੱਥੇ ਹੀ ਠੇਕੇਦਾਰੀ ਕਰਨ ਲੱਗਾ।

ਕਰਮ ਸਿੰਘ ਭੋਗਲ ਤੇ ਕਰਤਾਰ ਕੌਰ ਦੇ ਗ੍ਰਹਿ ਵਿਖੇ ਅਠਾਰਾਂ ਜਨਵਰੀ (6 ਮਾਘ) ਦਿਨ ਮੰਗਲਵਾਰ, ਸੰਨ 1927 ਨੂੰ ਇਕ ਬਾਲਕ ਨੇ ਜਨਮ ਲਿਆ। ਨਾਨੀ ਨੇ ਬਾਲਕ ਦਾ ਨਾਂ ਮੁਹਿੰਦਰ ਸਿੰਘ ਰੱਖਿਆ। ਬੱਚਾ ਜਨਮ ਵੇਲੇ ਹੀ ਬੜਾ ਗੰਭੀਰ ਜਾਪਦਾ ਸੀ। ਇਕ-ਸਾਰ ਇਕ ਪਾਸੇ ਵੇਖੀ ਜਾਂਦਾ ਸੀ। ਸੱਤਾਂ ਮਹੀਨਿਆਂ ਵਿਚ ਹੀ ਤੁਰਨ ਲੱਗ ਪਿਆ ਸੀ। ਇਸ ਦੀ ਚਾਲ ਵੀ ਬੜੀ ਅਜੀਬ ਸੀ।

ਮੁਹਿੰਦਰ ਸਿੰਘ ਦੇ ਨਾਨੇ ਦੇ ਘਰ ਲਹਿਰ ਬਹਿਰ ਸੀ, ਇਸ ਲਈ ਮੁਹਿੰਦਰ ਸਿੰਘ ਨੂੰ ਨਿੱਤ ਨਵੇਂ ਖਿਡੌਣੇ ਲਿਆ ਕੇ ਦਿੱਤੇ ਜਾਂਦੇ ਸਨ। ਮੁਹਿੰਦਰ ਸਿੰਘ ਖਿਡੌਣਿਆਂ ਨੂੰ ਚੁੱਕ-ਚੁੱਕ ਨਹੀਂ ਸੀ ਮਾਰਦਾ। ਉਨ੍ਹਾਂ ਨੂੰ ਭੰਨ ਕੇ ਖ਼ੁਸ਼ ਨਹੀਂ ਸੀ ਹੁੰਦਾ, ਸਗੋਂ ਉਸ ਨੂੰ ਚੰਗੀ ਤਰ੍ਹਾਂ ਵੇਖਦਾ ਸੀ। ਜੇ ਖਿਡੌਣਾ ਖੁੱਲ੍ਹਣ ਵਾਲਾ ਹੁੰਦਾ ਸੀ ਤਾਂ ਉਸ ਨੂੰ ਖੋਲ੍ਹ ਕੇ ਜੋੜਨ ਦਾ ਯਤਨ ਕਰਦਾ ਸੀ।

ਕੋਠੀ ਦਾ ਥੜ੍ਹਾ ਸੜਕ ਤੋਂ ਤਿੰਨ ਫ਼ੁੱਟ ਉੱਚਾ ਸੀ। ਇਕ ਦਿਨ ਵਰਖਾ ਬਹੁਤ ਹੋਈ, ਪਾਣੀ ਥੜ੍ਹੇ ਤਕ ਆ ਗਿਆ। ਕਈ ਸਾਰੇ ਬੱਚੇ ਖੌਰੂ ਪਾਉਂਦਾ ਪਾਣੀ ਵੇਖ ਰਹੇ ਸਨ। ਬੱਚਿਆਂ ਨੂੰ ਨੌਕਰ ਕਾਗ਼ਜ਼ ਦੀਆਂ ਬੇੜੀਆਂ ਬਣਾ ਕੇ ਦੇ ਰਹੇ ਸਨ। ਇਕ ਨੌਕਰ ਨੇ ਮੁਹਿੰਦਰ ਸਿੰਘ ਨੂੰ ਵੀ ਬੇੜੀ ਬਣਾ ਕੇ ਦਿੱਤੀ। ਮੁਹਿੰਦਰ ਸਿੰਘ ਨੇ ਇਨਕਾਰ ਕਰ ਦਿੱਤਾ। ਉਸ ਨੇ ਲਾਲ ਕਾਗ਼ਜ਼ ਲੈ ਕੇ ਆਪ ਬੇੜੀ ਬਣਾਈ। ਸਾਰਿਆਂ ਦੀਆਂ ਬੇੜੀਆਂ ਡੁੱਬ ਗਈਆਂ ਪਰ ਮੁਹਿੰਦਰ ਸਿੰਘ ਦੀ ਬੇੜੀ ਤਰਦੀ ਗਈ ਤੇ ਅੱਖੋਂ ਉਹਲੇ ਹੋ ਗਈ। ਮੁਹਿੰਦਰ ਸਿੰਘ ਨੇ ਕਿਹਾ 'ਆਪ ਬਣਾਈਆਂ ਬੇੜੀਆਂ ਹੀ ਤਰਿਆ ਕਰਦੀਆਂ ਨੇ, ਆਪ ਬੇੜੀਆਂ ਬਣਾਉਣੀਆਂ ਸਿੱਖੋ।' ਉਦੋਂ ਇਸ ਦੀ ਉਮਰ ਕੋਈ ਸਵਾ ਤਿੰਨ ਕੁ ਸਾਲ ਦੀ ਸੀ। ਬਚਪਨ ਵਿਚ ਹੀ ਉਸ ਅੰਦਰ ਤਿਆਗ ਸੀ। ਇਕ ਦਿਨ ਉਸ ਦੀ ਨਾਨੀ ਬਹੁਤ ਵਧੀਆ ਫੁੱਲਾਂ ਦਾ ਹਾਰ ਲਿਆਈ ਤੇ ਮੁਹਿੰਦਰ ਸਿੰਘ ਦੇ ਗਲ ਪਾ ਦਿੱਤਾ, ਪਰ ਉਸ ਲਾਹ ਦਿੱਤਾ। ਉਹ ਆਮ ਬੱਚਿਆਂ ਵਾਂਗ ਲੜਦਾ ਨਹੀਂ ਸੀ। ਜੇ ਕੋਈ ਗ਼ਰੀਬ ਬੱਚਾ ਉਸ ਦੇ ਖਿਡੌਣੇ ਵੱਲ ਲਲ-ਚਾਈਆਂ ਅੱਖਾਂ ਨਾਲ ਵੇਖਦਾ ਸੀ ਤਾਂ ਮੁਹਿੰਦਰ ਸਿੰਘ ਖਿਡੌਣਾ ਉਸ ਨੂੰ ਦੇ ਦਿੰਦਾ ਸੀ।

ਮੁਹਿੰਦਰ ਸਿੰਘ ਦੀ ਨਾਨੀ ਭਗਵਾਨ ਕੌਰ ਮਰ ਗਈ। ਨਾਨੇ ਦੇ ਸ਼ਰੀਕਾਂ ਨੇ ਚੁੱਕ ਚੁਕਾ ਕੇ ਉਸ ਦਾ ਵਿਆਹ ਧਰਮ ਕੌਰ ਨਾਲ ਕਰਾ ਦਿੱਤਾ। ਉਸ ਦੇ ਰਿਸ਼ਤੇਦਾਰਾਂ ਨੇ ਹਰੀ ਸਿੰਘ ਦਾ ਸਭ ਕੁਝ ਸਾਂਭਣ ਲਈ ਕਰਮ ਸਿੰਘ ਨੂੰ ਮਾਰਨ ਦੀ ਵਿਉਂਤ ਬਣਾਈ। ਕਰਮ ਸਿੰਘ ਬਚ ਗਿਆ ਤੇ 1930 ਈ: ਵਿਚ ਆਪਣੇ ਪਰਵਾਰ ਨੂੰ ਲੈ ਕੇ ਭੀਲੋਵਾਲ ਆ ਗਿਆ। ਕਰਮ ਸਿੰਘ ਨੇ ਪਹਿਲਾਂ ਬਿਜਲੀ ਤੇ ਫੇਰ ਸਾਈਕਲਾਂ ਦੀ ਦੁਕਾਨ ਪਾਈ ਪਰ ਕੋਈ ਵੀ ਨਾ ਚਲੀ। ਉਸ ਦਾ ਪਰਿਵਾਰ ਗ਼ਰੀਬੀ ਵਿਚ ਘਿਰ ਗਿਆ। ਕਰਤਾਰ ਕੌਰ ਰੱਬ ਦਾ ਭਾਣਾ ਮੰਨ ਕੇ ਸਭ ਕੁਝ ਸਹੀ ਗਈ। ਉਹ ਲੋਕਾਂ ਦੇ ਕੱਪੜੇ ਸਿਊਂ ਕੇ ਗੁਜ਼ਾਰਾ ਕਰਦੀ ਸੀ। ਮੁਹਿੰਦਰ ਸਿੰਘ ਨੂੰ ਬਸੀਆਂ ਦੇ ਸਕੂਲ ਪੜ੍ਹਨੇ ਪਾ ਦਿੱਤਾ।

ਮੁਹਿੰਦਰ ਸਿੰਘ ਦਾ ਹੱਥ ਉਸ ਦੀ ਭੂਆ ਹਰਨਾਮ ਕੌਰ ਨੇ ਜੋਤਸ਼ੀ ਨੂੰ ਵਿਖਾਇਆ। ਉਸ ਕਿਹਾ ਇਹ ਬੱਚਾ ਆਪਣੀ ਮਿਹਨਤ ਨਾਲ ਖ਼ਾਨਦਾਨ ਦਾ ਰੰਗ ਬਦਲ ਦੇਵੇਗਾ। ਸਕੂਲ ਵਿਚ ਉਰਦੂ ਪੜ੍ਹਾਇਆ ਜਾਂਦਾ ਸੀ, ਪਰ ਮੁਹਿੰਦਰ ਸਿੰਘ ਪੰਜਾਬੀ ਵੀ ਸਿੱਖਣਾ ਚਾਹੁੰਦਾ ਸੀ। ਉਸ ਨੇ ਇਕ ਸੰਤ ਕੋਲੋਂ ਗੁਰਮੁਖੀ ਸਿੱਖਣੀ ਆਰੰਭ ਕਰ ਦਿੱਤੀ। ਮੁਹਿੰਦਰ ਸਿੰਘ ਦਾ ਤੁਰਨਾ, ਬੋਲਣਾ ਬਾਕੀ ਬੱਚਿਆਂ ਨਾਲੋਂ ਵੱਖਰਾ ਸੀ, ਇਸ ਕਰ ਕੇ

ਦੂਰੋਂ ਹੀ ਪਛਾਣਿਆ ਜਾਂਦਾ ਸੀ।

ਕਰਮ ਸਿੰਘ ਮੰਡੀ ਬਹਾਉਦੀਨ ਬਿਜਲੀ ਦਾ ਕੰਮ ਕਰਦਾ ਸੀ। ਉਸ ਦੇ ਸੱਟ ਲੱਗ ਗਈ, ਉਹ ਪਿੰਡ ਆ ਗਿਆ। ਕੁਝ ਚਿਰ ਮਗਰੋਂ ਉਹ ਇਕ ਸਿਨਮੇ ਵਿਚ ਓਪਰੇਟਰ ਲੱਗ ਗਿਆ। ਪਰਵਾਰ ਅਜੇ ਪਿੰਡ ਹੀ ਸੀ। ਕਰਤਾਰ ਕੌਰ ਆਪਣੇ ਗਹਿਣੇ ਵੇਚ ਕੇ ਗੁਜ਼ਾਰਾ ਕਰ ਰਹੀ ਸੀ। ਮੁਹਿੰਦਰ ਸਿੰਘ ਨੂੰ ਆਪਣੇ ਬਚਪਨ ਦੀ ਅਮੀਰੀ ਯਾਦ ਸੀ। ਉਹ ਸੋਚਦਾ 'ਅਸੀਂ ਕਿਉਂ ਗ਼ਰੀਬ ਹਾਂ ? ਮਾਂ ਕਿੰਨਾ ਚਿਰ ਗਹਿਣੇ ਵੇਚ-ਵੇਚ ਕੇ ਗੁਜ਼ਾਰਾ ਕਰੇਗੀ ? ਮੈਂ ਜ਼ਰੂਰ ਘਰ ਦੀ ਗ਼ਰੀਬੀ ਦੂਰ ਕਰਾਂਗਾ।'

ਕਰਮ ਸਿੰਘ ਸਾਰੇ ਪਰਵਾਰ ਨੂੰ ਲੁਧਿਆਣੇ ਲੈ ਆਇਆ। ਕਰਮ ਸਿੰਘ ਨੇ ਮੁਹਿੰਦਰ ਸਿੰਘ ਨੂੰ ਪੜ੍ਹਨੋਂ ਹਟਾ ਕੇ, ਖਰਾਦ ਦਾ ਕੰਮ ਸਿੱਖਣ ਲਈ ਕਿਸੇ ਮਿਸਤਰੀ ਕੋਲ ਪਾ ਦਿੱਤਾ। ਮਿਸਤਰੀ ਉਸਤਾਦ ਬਣ ਕੇ ਕੰਮ ਸਿੱਖਾਉਣਾ ਚਾਹੁੰਦਾ ਸੀ ਪਰ ਮੁਹਿੰਦਰ ਸਿੰਘ ਨੂੰ ਇਹ ਮਨਜ਼ੂਰ ਨਹੀਂ ਸੀ। ਮਿਸਤਰੀ ਨੇ ਸਰੀਏ ਨੂੰ ਚੂੜੀਆਂ ਪਾਉਣ ਲਈ ਕਿਹਾ। ਮੁਹਿੰਦਰ ਸਿੰਘ ਨੇ ਬਹੁਤ ਵਧੀਆ ਚੂੜੀਆਂ ਪਾਈਆਂ। ਵਧੀਆ ਚੂੜੀਆਂ ਵੇਖ ਕੇ ਮਿਸਤਰੀ ਨੇ ਪੁੱਛਿਆ 'ਤੇਰਾ ਉਸਤਾਦ ਕੌਣ ਹੈ ?'

ਮੁਹਿੰਦਰ ਸਿੰਘ ਨੇ ਕਿਹਾ 'ਮੈਂ ਆਪ ਹੀ ਆਪਣਾ ਉਸਤਾਦ ਹਾਂ।' ਇਕ ਵਾਰੀ ਮੁਹਿੰਦਰ ਸਿੰਘ ਨੇ ਬਹੁਤ ਹੰਡੇ ਹੋਏ ਕਾਰੀਗਰ ਮਾਨ ਸਿੰਘ ਨਾਲ ਹੱਬਾਂ ਬਣਾਉਣ ਦਾ ਮੁਕਾਬਲਾ ਕੀਤਾ। ਉਸ ਨੇ ਪਹਿਲੇ ਦਿਨ ਛੀ ਬਣਾਈਆਂ। ਮੁਹਿੰਦਰ ਸਿੰਘ ਨੇ ਵੀ ਛੀ ਬਣਾ ਦਿੱਤੀਆਂ। ਪੰਜਵੇਂ ਦਿਨ ਮਾਨ ਸਿੰਘ ਨੇ ਗਿਆਰਾਂ ਹੱਬਾਂ ਬਣਾਈਆਂ। ਉਸ ਨੂੰ ਨਿਸਚਾ ਸੀ ਕਿ ਮੁਹਿੰਦਰ ਸਿੰਘ ਐਨੀਆਂ ਹੱਬਾਂ ਨਹੀਂ ਬਣਾ ਸਕੇਗਾ, ਪਰ ਮੁਹਿੰਦਰ ਸਿੰਘ ਨੇ ਤੇਰਾਂ ਬਣਾ ਦਿੱਤੀਆਂ। ਮਾਨ ਸਿੰਘ ਨੇ ਬੜਾ ਜ਼ੋਰ ਲਾਇਆ, ਪਰ ਉਹ ਤੇਰਾਂ ਨਾ ਬਣਾ ਸਕਿਆ।

ਉਸ ਦਾ ਰਾਹ ਕਈ ਤਰ੍ਹਾਂ ਦੀਆਂ ਦੁਰਘਟਨਾਵਾਂ ਰੋਕ ਰਹੀਆਂ ਸਨ। 1946 ਈ: ਜੂਨ ਦਾ ਮਹੀਨਾ ਸੀ। ਸ਼ਾਮ ਦਾ ਵੇਲਾ ਸੀ। ਮੁਹਿੰਦਰ ਸਿੰਘ ਚਿੱਠੀਆਂ ਪਾ ਕੇ ਆ ਰਿਹਾ ਸੀ। ਇਕ ਫ਼ਿਲਮ ਚਲ ਰਹੀ ਸੀ, ਜਿਸ ਵਿਚ ਪੰਡਿਤ ਜਵਾਹਰ ਲਾਲ ਨਹਿਰੂ ਬੋਲ ਰਿਹਾ ਸੀ। ਨਹਿਰੂ ਦੀ ਤਕਰੀਰ ਸੁਣਨ ਲਈ ਲੋਕ ਕੋਠੇ ਤੇ ਖੜੇ ਸਨ। ਛੱਤ ਡਿੱਗ ਪਈ, ਮੁਹਿੰਦਰ ਸਿੰਘ ਹੇਠਾਂ ਆ ਗਿਆ। ਉਸ ਨੂੰ ਮਰਿਆ ਸਮਝ ਕੇ ਮਲਬੇ ਵਿੱਚੋਂ ਕਿਸੇ ਨੇ ਉਸ ਨੂੰ ਨਾ ਚੁੱਕਿਆ। ਮੁਹਿੰਦਰ ਸਿੰਘ ਨੇ ਔਖੇ ਹੋ ਕੇ ਕਿਹਾ 'ਮੈਂ ਮਰਿਆ ਨਹੀਂ, ਮੈਨੂੰ ਕੱਢੋ। ਮੈਂ ਅਜੇ ਨਹੀਂ ਮਰਨਾ। ਮੈਂ ਅਜੇ ਬੜਾ ਕੁਝ ਕਰਨਾ ਹੈ।' ਮੁਹਿੰਦਰ ਸਿੰਘ ਰਾਜ਼ੀ ਹੋ ਕੇ ਫੇਰ ਕੰਮ ਕਰਨ ਲੱਗ ਪਿਆ।

ਮੁਹਿੰਦਰ ਸਿੰਘ ਨੇ ਖਰਾਦੀਏ ਦੀ ਨੌਕਰੀ ਲੈਣ ਲਈ ਇਕ ਫ਼ੈਕਟਰੀ ਵਿਚ ਟਰਾਈ ਦਿੱਤੀ। ਮਿਸਤਰੀ ਨੇ ਕਿਹਾ ਕਿ ਇਕ ਤੀਹ ਰੁਪਏ ਤਨਖ਼ਾਹ ਵਾਲੀ ਟਰਾਈ ਹੈ ਅਤੇ ਦੂਜੀ ਪੰਜਾਹ ਰੁਪਏ ਵਾਲੀ। ਮੁਹਿੰਦਰ ਸਿੰਘ ਨੇ ਪੰਜਾਹ ਰੁਪਏ ਵਾਲੀ ਟਰਾਈ ਦਿੱਤੀ।

ਟਰਾਈ ਵਿਚ ਪਾਸ ਹੋ ਗਿਆ, ਪਰ ਮਿਸਤਰੀ ਨੇ ਕਿਹਾ : 'ਤੈਨੂੰ ਅਸੀਂ ਪੈਂਤੀ ਰੁਪਏ ਮਹੀਨਾ ਦਿਆਂਗੇ ਕਿਉਂਕਿ ਤੇਰੀ ਉਮਰ ਛੋਟੀ ਹੈ।' ਮੁਹਿੰਦਰ ਸਿੰਘ ਨੇ ਪੈਂਤੀ ਰੁਪਏ ਉੱਤੇ ਕੰਮ ਕਰਨੋਂ ਇਨਕਾਰ ਕਰ ਦਿੱਤਾ।

ਫੇਰ ਉਸ ਨੇ ਇਕ ਹੋਰ ਫ਼ੈਕਟਰੀ ਵਿਚ ਸੌ ਰੁਪਏ ਵਾਲੀ ਟਰਾਈ ਦਿੱਤੀ। ਮੁਹਿੰਦਰ ਸਿੰਘ ਨੇ ਬਹੁਤ ਵਧੀਆ ਪੁਰਜ਼ਾ ਬਣਾਇਆ। ਸਾਰੇ ਕਾਰੀਗਰ ਦੰਗ ਰਹਿ ਗਏ। ਸਾਰੇ ਕਾਰੀਗਰਾਂ ਨੇ ਮੁਹਿੰਦਰ ਸਿੰਘ ਦੇ ਗਲ ਵਿਚ ਹਾਰ ਪਾ ਕੇ ਮੋਢਿਆਂ ਤੇ ਚੁੱਕ ਕੇ ਉਸ ਦਾ ਸ਼ਾਨਦਾਰ ਜਲੂਸ ਕੱਢਿਆ। ਮੁਹਿੰਦਰ ਸਿੰਘ ਲਿਖ ਲਿਖਾ ਕੇ ਕੰਮ ਤੇ ਲੱਗ ਗਿਆ। ਸੱਤਾਂ ਦਿਨਾਂ ਮਗਰੋਂ ਜਦ ਉਸ ਨੂੰ ਤਨਖ਼ਾਹ ਦਿੱਤੀ ਗਈ ਤਾਂ ਉਹ ਪੰਝੱਤਰ ਰੁਪਏ ਦੇ ਹਿਸਾਬ ਨਾਲ ਸੀ। ਉਸ ਨੇ ਤਨਖ਼ਾਹ ਲੈਣੋਂ ਇਨਕਾਰ ਕਰ ਦਿੱਤਾ। ਮੈਨੇਜਰ ਨੇ ਕਿਹਾ : 'ਤੇਰੀ ਉਮਰ ਛੋਟੀ ਹੈ, ਅਸੀਂ ਵੱਧ ਨਹੀਂ ਦੇ ਸਕਦੇ। ਘੱਟ ਤੋਂ ਘੱਟ ਪੰਦਰਾਂ ਸਾਲ ਉਮਰ ਚਾਹੀਦੀ ਹੈ।'

ਮੁਹਿੰਦਰ ਸਿੰਘ ਨੇ ਦਲੀਲ ਦਿੰਦਿਆਂ ਕਿਹਾ, 'ਤੁਸੀਂ ਇਹ ਪਹਿਲਾਂ ਦੱਸਣਾ ਸੀ।' ਮੈਨੇਜਰ ਨਾ ਮੰਨਿਆ। ਮੁਹਿੰਦਰ ਸਿੰਘ ਨੇ ਅਸਤੀਫ਼ਾ ਦੇ ਦਿੱਤਾ। ਓਧਰ ਘਰ ਦੇ ਗ਼ਰੀਬੀ ਕਰ ਕੇ ਉਸ ਨੂੰ ਪੰਝੱਤਰਾਂ ਤੇ ਹੀ ਨੌਕਰੀ ਕਰਨ ਨੂੰ ਕਹਿ ਰਹੇ ਸਨ, ਪਰ ਮੁਹਿੰਦਰ ਸਿੰਘ ਆਪਣਾ ਕਮਾਇਆ ਹੱਕ ਛੱਡਣ ਨੂੰ ਤਿਆਰ ਨਹੀਂ ਸੀ। ਫ਼ੈਕਟਰੀ ਵਾਲੇ ਇਹੋ ਜਿਹਾ ਜੁਆਨ ਕਾਰੀਗਰ ਛੱਡਣਾ ਵੀ ਨਹੀਂ ਸਨ ਚਾਹੁੰਦੇ ਤੇ ਤਨਖ਼ਾਹ ਵੀ ਪੂਰੀ ਨਹੀਂ ਸੀ ਦੇਣੀ ਚਾਹੁੰਦੇ। ਫ਼ੈਕਟਰੀ ਵਾਲਿਆਂ ਨੇ ਮੁਹਿੰਦਰ ਸਿੰਘ ਤੇ ਮੁਕੱਦਮਾ ਕਰ ਦਿੱਤਾ। ਮੁਹਿੰਦਰ ਸਿੰਘ ਦੇ ਸੰਮਣ ਆ ਗਏ। ਉਹ ਬਹੁਤ ਉਦਾਸ ਹੋ ਗਿਆ। ਉਸ ਦਾ ਇਕ ਮਿੱਤਰ ਇਕ ਭਲੇਮਾਣਸ ਵਕੀਲ ਕੋਲ ਲੈ ਗਿਆ। ਸਾਰੀ ਗੱਲ ਸੁਣ ਕੇ ਵਕੀਲ ਨੇ ਕਿਹਾ : 'ਤੂੰ ਚਿੰਤਾ ਨਾ ਕਰ, ਮੈਂ ਤੇਰਾ ਮੁਕੱਦਮਾ ਮੁਫ਼ਤ ਲੜਾਂਗਾ। ਬਸ ਤੂੰ ਗਰਮ ਲੋਹਾ ਪੈਰ ਤੇ ਸੁੱਟ ਕੇ ਛਾਲਾ ਪੁਆ ਲੈ।'

ਮੁਹਿੰਦਰ ਸਿੰਘ ਦਾ ਇਉਂ ਕਰਨ ਨੂੰ ਦਿਲ ਤਾਂ ਨਹੀਂ ਸੀ ਕਰਦਾ, ਪਰ ਉਸ ਨੇ ਵਕੀਲ ਅਨੁਸਾਰ ਆਪਣੇ ਪੈਰ ਤੇ ਗਰਮ ਲੋਹੇ ਨਾਲ ਛਾਲਾ ਪੁਆ ਲਿਆ। ਵਕੀਲ ਨੇ ਪਹਿਲੀ ਪੇਸ਼ੀ ਵਿਚ ਹੀ ਮੁਕੱਦਮਾ ਜਿਤਾ ਦਿੱਤਾ। ਮੁਹਿੰਦਰ ਸਿੰਘ ਦਾ ਅਸਤੀਫ਼ਾ ਮਨਜ਼ੂਰ ਹੋ ਗਿਆ।

ਮੁਹਿੰਦਰ ਸਿੰਘ ਵਿਚ ਕੁਝ ਸਿਰਜਨ ਦੀ ਅਥਾਹ ਸ਼ਕਤੀ ਆ ਗਈ ਸੀ। ਉਸ ਨੇ ਨਿੱਕੀ ਜਿਹੀ ਦੁਕਾਨ ਲੈ ਕੇ ਆਪਣਾ ਕੰਮ ਆਰੰਭ ਦਿੱਤਾ। ਗੁਜ਼ਾਰੇ ਲਈ ਕਈ ਵਾਰੀ ਉਹ ਮੋਟਰ-ਸਾਈਕਲਾਂ ਦੀ ਮੁਰੰਮਤ ਵੀ ਕਰਦਾ ਸੀ।

ਸਾਰਾ ਪਰਵਾਰ ਅਨੰਦਪੁਰ ਗਿਆ ਹੋਇਆ ਸੀ। ਪਿੱਛੇ ਮੁਹਿੰਦਰ ਸਿੰਘ ਇਕੱਲਾ ਹੀ ਸੀ। ਉਹ ਤੰਦੂਰ ਤੋਂ ਰੋਟੀ ਖਾਂਦਾ ਸੀ ਤੇ ਦੁਕਾਨ ਵਿਚ ਤੱਪੜ ਉੱਤੇ ਸੌਂ ਜਾਂਦਾ ਸੀ। ਮੁਹਿੰਦਰ ਸਿੰਘ ਇਕੱਲੇ ਨੇ ਸੱਤਾਂ ਦਿਨਾਂ ਵਿਚ ਸਾਢੇ ਤਿੰਨ ਫ਼ੁੱਟ ਲੰਮੀ ਲੇਥ ਬਣਾ ਲਈ।

ਓਦੋਂ ਉਸ ਦੀ ਉਮਰ ਕੁੱਲ ਪੰਦਰਾਂ ਸਾਲਾਂ ਦੀ ਸੀ। ਮੁਹਿੰਦਰ ਸਿੰਘ ਨੂੰ ਇਹ ਨਹੀਂ ਸੀ ਪਤਾ ਕਿ ਮਸ਼ੀਨ ਬਣਾਉਣ ਲਈ ਸਰਕਾਰ ਤੋਂ ਲਾਇਸੰਸ ਲੈਣਾ ਪੈਂਦਾ ਹੈ। ਕਿਸੇ ਨੇ ਠਾਣੇ ਰੀਪੋਰਟ ਕਰ ਦਿੱਤੀ। ਰੀਪੋਰਟ ਬਾਰੇ ਕਿਸੇ ਮਿੱਤਰ ਨੇ ਮੁਹਿੰਦਰ ਸਿੰਘ ਨੂੰ ਦੱਸ ਦਿੱਤਾ। ਮੁਹਿੰਦਰ ਸਿੰਘ ਨੇ ਰਾਤ ਨੂੰ ਸਾਰੀ ਲੇਥ ਖੋਲ੍ਹ ਕੇ ਉਸ ਦੇ ਪੁਰਜ਼ੇ ਖਿਲ੍ਹਾਰ ਦਿੱਤੇ। ਸਵੇਰੇ ਛੋਟਾ ਠਾਣੇਦਾਰ ਦੋ ਸਿਪਾਹੀਆਂ ਨਾਲ ਆਇਆ, ਪਰ ਉਨ੍ਹਾਂ ਨੂੰ ਇਹ ਸਮਝ ਨਾ ਆਈ ਕਿ ਇਹ ਪੁਰਜ਼ੇ ਲੇਥ ਦੇ ਹਨ। ਮੁਹਿੰਦਰ ਸਿੰਘ ਬਚ ਗਿਆ।

ਮੁਹਿੰਦਰ ਸਿੰਘ ਇਸ ਲੇਥ ਤੇ ਆਪ ਹੀ ਹੱਬ ਤੇ ਕੋਨਾਂ ਬਣਾਉਂਦਾ ਸੀ। ਆਪ ਹੀ ਆਪਣੀ ਪਤਨੀ ਨਾਲ ਰਲ ਕੇ ਘਰ ਪਾਣ ਦਿੰਦਾ ਸੀ ਤੇ ਆਪ ਹੀ ਰਾਤ ਦੀ ਗੱਡੀ ਮਾਲ ਵੇਚਣ ਲਾਹੌਰ ਜਾਂਦਾ ਸੀ, ਕਿਉਂਕਿ ਉਥੇ ਪੈਸੇ ਚੰਗੇ ਵੱਟੇ ਜਾਂਦੇ ਸਨ। ਮੁਹਿੰਦਰ ਸਿੰਘ ਸਿਰਤੋੜ ਲਗਾਤਾਰ ਮਿਹਨਤ ਕਰਦਾ ਗਿਆ। ਅੰਤ ਉਸ ਨੇ 1948 ਈ: ਵਿਚ ਆਪਣੀ ਵੱਖਰੀ ਵਰਕਸ਼ਾਪ 'ਭੋਗਲ ਸੰਨਜ਼' ਲੁਧਿਆਣਾ ਵਿਖੇ ਸਥਾਪਤ ਕਰ ਲਈ।

1947 ਈ: ਦੇ ਆਰੰਭ ਵਿਚ ਜਦ ਕੇਂਦਰੀ ਸਰਕਾਰ ਦਾ ਇੰਡੋਸਟਰੀ-ਮਨਿਸਟਰ ਐਚ. ਆਰ. ਆਇੰਗਰ ਲੁਧਿਆਣੇ ਆਇਆ ਸੀ ਤਾਂ ਉਸ ਨੇ ਮੁਹਿੰਦਰ ਸਿੰਘ ਦੀ ਬਣਾਈ ਇਹ ਲੇਥ ਵੇਖੀ ਸੀ। ਉਹ ਇਹ ਜਾਣ ਕੇ ਬਹੁਤ ਖ਼ੁਸ਼ ਹੋਇਆ ਸੀ ਕਿ ਇਕ ਪੰਦਰਾਂ ਸਾਲ ਦੇ ਮੁੰਡੇ ਨੇ ਇਹ ਲੇਥ ਬਣਾਈ ਹੈ। ਉਸ ਨੇ ਇਸ ਐਟੋਮੈਟਿਕ ਲੇਥ ਬਾਰੇ ਪੰਡਿਤ ਜਵਾਹਰ ਲਾਲ ਨਹਿਰੂ ਨੂੰ ਦੱਸਿਆ ਸੀ। ਨਹਿਰੂ ਜੀ ਨੇ 15-8-47 ਨੂੰ ਆਜ਼ਾਦੀ ਮਿਲਣ ਤੇ ਜਿਹੜਾ ਪਹਿਲਾ ਭਾਸ਼ਨ ਦਿੱਤਾ ਸੀ ਉਸ ਵਿਚ ਦੇਸ਼ ਦੀ ਦਸਤਕਾਰੀ ਦੀ ਤਰੱਕੀ ਦਾ ਵੇਰਵਾ ਦੱਸਦਿਆਂ ਇਸ ਲੇਥ ਦਾ ਖ਼ਾਸ ਹਵਾਲਾ ਦਿੱਤਾ ਸੀ। ਲਾਲ ਬਹਾਦਰ ਸ਼ਾਸਤਰੀ ਜਦ ਇੰਡੋਸਟਰੀ ਦੇ ਕੇਂਦਰੀ ਮੰਤਰੀ ਸਨ ਤਾਂ 1958 ਈ: ਵਿਚ ਇਸ ਲੇਥ ਨੂੰ ਉਚੇਚਾ ਵੇਖਣ ਆਏ ਸਨ।

ਇਉਂ ਅਠੱਤੀ ਸਾਲ ਦੀ ਉਮਰ ਵਿਚ ਮੁਹਿੰਦਰ ਸਿੰਘ ਆਪਣੀ ਸ਼ਿਲਪ-ਸੂਝ, ਮਸ਼ੀਨਾਂ ਬਣਾਉਣ ਦੀ ਜੁਗਤੀ ਤੇ ਨਵੀਂ ਕਾਢ ਕੱਢਣ ਦੀ ਹਿੰਮਤ ਨਾਲ ਸਾਰੇ ਲੁਧਿਆਣੇ ਵਿਚ ਛਾ ਗਿਆ ਸੀ। ਦੂਰੋਂ-ਦੂਰੋਂ ਲੋਕ ਉਸ ਦੀ ਬਣੀ ਮਸ਼ੀਨ ਵੇਖਣ ਆਉਂਦੇ ਸਨ।

ਜਿਹੜਾ ਪਰਣ ਮੁਹਿੰਦਰ ਸਿੰਘ ਨੇ ਦਸ ਸਾਲ ਦੀ ਉਮਰ ਵਿਚ ਕੀਤਾ ਸੀ ਕਿ ਮੈਂ ਗ਼ਰੀਬੀ ਨੂੰ ਦੌੜਾ ਦਿਆਂਗਾ ਉਹ ਪੂਰਾ ਕਰ ਕੇ ਵਿਖਾ ਦਿੱਤਾ। ਮਤਰੇਈ ਨਾਨੀ ਨੇ 1929 ਈ: ਵਿਚ ਮੁਹਿੰਦਰ ਸਿੰਘ ਕੋਲੋਂ ਨਾਨੇ ਦੀ ਕਾਰ ਖੋਹ ਲਈ ਸੀ, ਪਰ 1958 ਈ: ਵਿਚ ਮੁਹਿੰਦਰ ਸਿੰਘ ਨੇ ਆਪਣੀ ਅੰਬੈਸਡਰ ਕਾਰ ਖ਼ਰੀਦ ਲਈ ਤੇ ਆਪਣੇ ਖ਼ਾਨਦਾਨ ਨੂੰ ਪਹਿਲੇ ਪੱਧਰ ਉੱਤੇ ਲੈ ਆਂਦਾ।

ਉਸ ਦਾ ਕੰਮ ਵਧਣ ਲੱਗ ਪਿਆ। ਹੁਣ ਉਸ ਦਾ ਮਨੋਰਥ ਸੀ ਸੱਤੇ ਭਰਾ ਰਲ ਕੇ ਕੰਮ ਕਰਨ। ਉਸ ਨੇ ਆਪਣੇ ਭਰਾ ਧਨਵੰਤ ਸਿੰਘ ਨੂੰ ਜੋ ਮਿਲਟਰੀ ਵਿਚ ਸੀ, ਵਾਪਸ ਬੁਲਾ ਲਿਆ। ਸਾਰੇ ਰਲ ਕੇ ਜ਼ੋਰ ਲਾਉਣ ਲੱਗੇ।

ਬਾਕੀ ਫ਼ੈਕਟਰੀਆਂ ਵਾਲੇ ਖਾਰ ਖਾਣ ਲੱਗੇ। ਮੁਹਿੰਦਰ ਸਿੰਘ ਨੂੰ ਆਪਣੇ ਮਨੋਰਥ ਵਿਚ ਅਸਫਲ ਕਰਨ ਲਈ ਏਵਨ ਸਾਈਕਲ ਫ਼ੈਕਟਰੀ ਵਾਲੇ ਨੇ ਉਸ ਨੂੰ ਕਿਹਾ : 'ਤੂੰ ਹਿੱਸਾ ਪਾ ਕੇ ਸਾਵਾਂ ਭਾਈਵਾਲ ਬਣ ਜਾ। ਕੰਮ ਤੂੰ ਆਪਣਾ ਵੱਖਰਾ ਕਰਦਾ ਰਹਿ, ਪਰ ਦਿਨ ਵਿਚ ਪੰਦਰਾਂ ਮਿੰਟ ਫੇਰਾ ਮਾਰ ਜਾਇਆ ਕਰੀਂ'। ਮੁਹਿੰਦਰ ਸਿੰਘ ਸਿਆਣਾ ਸੀ, ਚਾਲ ਸਮਝਦਾ ਸੀ, ਜਿਸ ਕਰਕੇ ਉਸ ਦੀ ਗੱਲ ਨਾ ਮੰਨੀ। ਮੁਹਿੰਦਰ ਸਿੰਘ ਆਪਣੇ ਪੁਰਜ਼ਿਆਂ ਨੂੰ ਪੱਕੇ ਬਣਾਉਣ ਦੇ ਨਵੇਂ ਢੰਗ ਲੱਭਣ ਲੱਗਾ। ਏਸ ਮਨੋਰਥ ਲਈ ਉਸ ਨੇ ਪ੍ਰਦੇਸਾਂ ਵਿਚ ਜਾ ਕੇ ਸਾਈਕਲਾਂ ਦੇ ਪੁਰਜ਼ੇ ਬਣਾਉਣ ਵਾਲੀਆਂ ਬਹੁਤ ਫ਼ੈਕਟਰੀਆਂ ਵੇਖੀਆਂ। ਮੁਹਿੰਦਰ ਸਿੰਘ ਨੇ ਹੀ ਪਹਿਲੀ ਵਾਰੀ ਪੰਜਾਬ ਵਿਚ ਸਰਦ ਢਲਾਈ ਦੀ ਜੁਗਤੀ ਲੱਭੀ।

ਬਹੁਤ ਵਾਰੀ ਮਿਹਨਤੀ, ਪ੍ਰਤਿਭਾਸ਼ੀਲ ਆਦਮੀ ਵੀ ਅਸਫ਼ਲ ਹੋ ਜਾਇਆ ਕਰਦਾ ਹੈ ਜੇ ਸਾਥੀ ਚੰਗਾ ਨਾ ਹੋਵੇ। ਮੁਹਿੰਦਰ ਸਿੰਘ ਦਾ ਵਿਆਹ ਮੁਹਿੰਦਰ ਕੌਰ ਨਾਲ 1945 ਈ: ਵਿਚ ਹੋਇਆ। ਮੁਹਿੰਦਰ ਕੌਰ ਬਹੁਤ ਸੁਸ਼ੀਲ ਹੈ। ਪਤੀ ਦੇ ਹਰ ਕੰਮ ਵਿਚ ਹੱਥ ਵਟਾਉਣ ਵਾਲੀ ਹੈ। ਉਸ ਨੇ ਸਾਰੀਆਂ ਕਠਿਨਾਈਆਂ ਮੁਹਿੰਦਰ ਸਿੰਘ ਨਾਲ ਹੱਸਦਿਆਂ ਕੱਟੀਆਂ ਹਨ। ਉਹ ਬਹੁਤ ਚੰਗੀ ਪਤਨੀ ਹੈ, ਸੇਵਾ ਭਾਵ ਵਾਲੀ ਨੂੰਹ ਹੈ, ਮਿੱਠੇ ਪਿਆਰ ਵਾਲੀ ਦਾਦੀ ਹੈ। ਮੁਹਿੰਦਰ ਸਿੰਘ ਦੇ ਦੋ ਲੜਕੇ ਹਨ ਤੇ ਇਕ ਲੜਕੀ ਹੈ। ਤਿੰਨ ਬੱਚੇ ਵਿਆਹੇ ਹੋਏ ਹਨ। ਦੋਵੇਂ ਨੂੰਹਾਂ ਸਕੀਆਂ ਭੈਣਾਂ ਹਨ। ਨੂੰਹਾਂ ਵੀ ਬਹੁਤ ਸੁਸ਼ੀਲ ਤੇ ਘਰ ਦਾ ਸ਼ਿੰਗਾਰ ਹਨ। ਵੱਡਾ ਲੜਕਾ ਬਿਲਕੁਲ ਮੁਹਿੰਦਰ ਸਿੰਘ ਵਰਗਾ ਹੈ।

ਆਦਮੀ ਦੀ ਸ਼ਖ਼ਸ਼ੀਅਤ ਦਸਤਾਰ, ਗੁਫ਼ਤਾਰ ਤੇ ਰਫ਼ਤਾਰ ਤੋਂ ਪਛਾਣੀ ਜਾਂਦੀ ਹੈ। ਮੁਹਿੰਦਰ ਸਿੰਘ ਚਿੱਟੀ ਪਗੜੀ ਤਹਿ ਲਾ ਕੇ ਬੰਨ੍ਹਦਾ ਹੈ। ਉਸ ਦਾ ਮੱਤ ਹੈ ਕਿ ਬਾਕੀ ਸਭ ਰੰਗ ਉੱਡ ਜਾਂਦੇ ਹਨ ਜਾਂ ਫਿੱਕੇ ਪੈ ਜਾਂਦੇ ਹਨ। ਕੇਵਲ ਚਿੱਟਾ ਰੰਗ ਹੀ ਅਟੱਲ ਰਹਿੰਦਾ ਹੈ। ਮੁਹਿੰਦਰ ਸਿੰਘ ਆਪਣੇ ਪਹਿਰਾਵੇ ਤੇ ਆਪਣੇ ਸਾਧੇ ਹੋਏ ਸਰੀਰ ਕਾਰਨ ਹਜ਼ਾਰਾਂ ਵਿਚ ਪਛਾਣਿਆ ਜਾਂਦਾ ਹੈ। ਉਸ ਦੀ ਬੋਲ-ਚਾਲ ਵਿਚ ਠਰੰਮਾ ਤੇ ਮਿਠਾਸ ਹੈ। ਉਹ ਹਰ ਸ਼ਬਦ ਤੋਲ ਕੇ ਬੋਲਦਾ ਹੈ। ਬੋਲ ਸੰਜਮੀ ਹੁੰਦੇ ਹਨ। ਉਸ ਦੇ ਵਾਕ ਅਖਾਣ ਵਰਗੇ ਲੈ-ਮਈ ਹੁੰਦੇ ਹਨ। ਹਰ ਗੱਲ ਵਿਚ ਦਲੀਲ ਹੁੰਦੀ ਹੈ। ਸਪੱਸ਼ਟਤਾ ਹੁੰਦੀ ਹੈ। ਉਸ ਦੀ ਚਾਲ ਵਿਚ ਠਰੰਮਾ ਹੈ। ਖ਼ਾਸ ਸੰਗੀਤ ਹੈ।

ਉਸ ਦਾ ਰੱਬ, ਗੁਰੂ ਅਤੇ ਗੁਰਬਾਣੀ ਉੱਤੇ ਬਹੁਤ ਭਰੋਸਾ ਹੈ। ਆਪਣੀ ਧੁੰਨ ਦਾ ਪੱਕਾ ਹੈ। ਜੀਵਨ ਨਿਯਮ-ਮਈ ਹੈ। ਸਵੇਰੇ ਸੈਰ ਨੇਮ ਨਾਲ ਕਰਦਾ ਹੈ। ਸਦਾ ਚੜ੍ਹਦੀਆਂ ਕਲਾਂ ਵਿਚ ਰਹਿੰਦਾ ਹੈ। ਕਿਸੇ ਦਾ ਬੁਰਾ ਨਹੀਂ ਕਰਦਾ। ਕਿਸੇ ਦਾ ਕੰਮ ਕਰ ਕੇ ਜ਼ਤਾਉਂਦਾ ਨਹੀਂ ਹੈ। ਉਸ ਨੇ ਅਮੀਰ ਹੋ ਕੇ ਵੀ ਆਪਣੀ ਹਲੀਮੀ ਨਹੀਂ ਤਿਆਗੀ, ਹੰਢਾਈ ਗ਼ਰੀਬੀ ਨਹੀਂ ਤਿਆਗੀ।

ਉਸ ਦੀ ਐਨੀ ਸ਼ਾਨਦਾਰ ਤਰੱਕੀ ਦਾ ਕਾਰਨ ਇਹ ਹੈ ਕਿ ਉਹ ਮੌਕਾ ਹੱਥੋਂ ਨਹੀਂ ਜਾਣ ਦਿੰਦਾ। ਝੱਟਪੱਟ ਫ਼ੈਸਲਾ ਕਰ ਕੇ ਉਸ ਤੇ ਪਹਿਰਾ ਦਿੰਦਾ ਹੈ। ਮੁਹਿੰਦਰ

ਸਿੰਘ ਨੇ ਫ਼ੈਕਟਰੀ ਲਾ ਕੇ ਮੁੜ ਪੜ੍ਹਾਈ ਆਰੰਭੀ ਤੇ ਗਿਆਨੀ, ਦਸਵੀਂ ਤੇ ਬਾਰ੍ਹਵੀਂ ਪਾਸ ਕੀਤੀ।

ਮੁਹਿੰਦਰ ਸਿੰਘ ਬਹੁਤ ਸਾਰੀਆਂ ਸੁਸਾਇਟੀਆਂ ਨਾਲ ਕਈ ਰੂਪਾਂ ਵਿਚ ਸੰਬੰਧਤ ਹੈ। ਉਸ ਨੇ ਆਪਣੀ ਮਿਹਨਤ ਨਾਲ ਸਾਇਕਲ ਦਸਤਕਾਰੀ ਵਿਚ ਇਨਕਲਾਬ ਲਿਆਂਦਾ ਹੈ। ਉਹ ਵਧੀਆ ਕਾਰੀਗਰ ਹੈ, ਵਧੀਆ ਪ੍ਰਬੰਧਕ ਹੈ। ਉਹ ਸ਼ਿਲਪ ਪਾਰਖੂ ਹੈ। ਉਹ ਸਭ ਤੋਂ ਵੱਧ ਬਹੁਤ ਉੱਤਮ ਇਨਸਾਨ ਹੈ।

## ਅਭਿਆਸ

1. **ਦੱਸੋ**—1. ਤੇਜ਼ ਚਲਣ ਵਾਲੇ ਪਾਣੀ ਪੱਥਰਾਂ ਨੂੰ ਕੀ ਕਰਿਆ ਕਰਦੇ ਨੇ ?
   2. ਮਨੁੱਖ ਦੇ ਜੀਵਨ ਵਿਚ ਕਿਨ੍ਹਾਂ ਦੇ ਗੁਣ ਆਪਣੇ ਆਪ ਆ ਜਾਇਆ ਕਰਦੇ ਨੇ ?
   3. ਮੁਹਿੰਦਰ ਸਿੰਘ ਦੇ ਨਾਨੇ ਦਾ ਨਾਂ ਕੀ ਸੀ ? ਬਾਬੇ ਦਾ ਨਾਂ ਕੀ ਸੀ ?
   4. ਮੁਹਿੰਦਰ ਸਿੰਘ ਕਿੱਥੇ ਤੇ ਕਦ ਜੰਮਿਆ ਸੀ ?
   5. ਮੁਹਿੰਦਰ ਸਿੰਘ ਦੇ ਮਾਪਿਆਂ ਦਾ ਕੀ ਨਾਂ ਸੀ ?
   6. ਬਚਪਨ ਵਿਚ ਮੁਹਿੰਦਰ ਸਿੰਘ ਨੇ ਕਿਹੜਾ ਪਰਣ ਕੀਤਾ ਸੀ ?
   7. ਮੁਹਿੰਦਰ ਸਿੰਘ ਦਾ ਉਸਤਾਦ ਕੌਣ ਸੀ ?
   8. ਮੁਹਿੰਦਰ ਸਿੰਘ ਨੇ 'ਹੱਬਾਂ' ਬਣਾਉਣ ਦਾ ਕਿਸ ਨਾਲ ਮੁਕਾਬਲਾ ਕੀਤਾ ਤੇ ਕਿੰਨੀਆਂ ਹੱਬਾਂ ਦਿਨ ਵਿਚ ਬਣਾਈਆਂ ਸਨ ?
   9. ਮੁਹਿੰਦਰ ਸਿੰਘ ਨੇ ਪਹਿਲਾਂ ਕਿਹੜੀ ਟਰਾਈ ਦਿੱਤੀ ਸੀ ?
   10. ਮੁਹਿੰਦਰ ਸਿੰਘ ਨੇ ਦੂਜੀ ਟਰਾਈ ਕਿਹੜੀ ਦਿੱਤੀ ਸੀ ?
   11. ਫ਼ੈਕਟਰੀ ਵਾਲੇ ਨੇ ਸੌ ਦੀ ਥਾਂ ਪੰਝੱਤਰਾਂ ਦੇ ਹਿਸਾਬ ਮੁਹਿੰਦਰ ਸਿੰਘ ਨੂੰ ਤਨਖ਼ਾਹ ਕਿਉਂ ਦਿੱਤੀ ਸੀ ?
   12. ਵਕੀਲ ਨੇ ਮੁਹਿੰਦਰ ਸਿੰਘ ਨੂੰ ਮੁਕੱਦਮੇ ਵਿਚ ਕਿਵੇਂ ਜਤਾਇਆ ਸੀ ?
   13. ਮੁਹਿੰਦਰ ਸਿੰਘ ਨੇ ਲੇਥ ਕਦ ਬਣਾਈ ਸੀ ?
   14. ਮੁਹਿੰਦਰ ਸਿੰਘ ਨੇ ਆਪਣਾ ਵੱਖਰਾ ਕਾਰਖ਼ਾਨਾ ਕਦ ਲਾਇਆ ਸੀ ?
   15. ਮੁਹਿੰਦਰ ਸਿੰਘ ਨੂੰ ਅਸਫਲ ਕਰਨ ਲਈ ਕਿਸ ਨੇ ਚੋਗਾ ਪਾਇਆ ਸੀ ਤੇ ਕੀ ਚੋਗਾ ਪਾਇਆ ਸੀ ?

2. **ਵਾਕ ਪੂਰੇ ਕਰੋ :**
   1. ਦਾਈਏ ਦੇ ਚਾਨਣ ਅੱਗੇ ਹੋਣੀਆਂ......।
   2. ਸੱਤਾਂ ਮਹੀਨਿਆਂ ਵਿਚ ਹੀ ਤੁਰਨ......।
   3. ਆਮ ਬੱਚਿਆਂ ਵਾਂਗ......।
   4. ਮਾਂ ਕਿੰਨਾ ਚਿਰ ਗਹਿਣੇ......।
   5. ਮੈਂ ਆਪ ਹੀ ਆਪਣਾ......।

6. ਮੈਂ ਅਜੇ ਬੜਾ ਕੁਝ......।
7. ਤੂੰ ਹਿੱਸਾ ਪਾ ਕੇ ਸਾਡਾ......।
8. ਬਹੁਤ ਵਾਰੀ ਮਿਹਨਤੀ, ਪ੍ਰਤਿਭਾਸ਼ੀਲ ਆਦਮੀ ਵੀ ਅਸਫਲ ਹੋ ਜਾਇਆ ਕਰਦਾ ਹੈ ਜੇ......।
9. ਆਦਮੀ ਦੀ ਸ਼ਖ਼ਸੀਅਤ ਦਸਤਾਰ, ਗੁਫ਼ਤਾਰ ਤੇ......।
10. ਕੇਵਲ ਚਿੱਟਾ ਰੰਗ ਹੀ......।

3. **ਮੁਹਿੰਦਰ ਸਿੰਘ ਦੇ ਜੀਵਨ ਉੱਤੇ ਦਸ ਵਾਕ ਲਿਖੋ।**
4. **ਪੜਨਾਉਂ ਕੀ ਹੁੰਦਾ ਹੈ ? ਇਹ ਕਿੰਨੇ ਭਾਂਤ ਦਾ ਹੁੰਦਾ ਹੈ ?**
5. **ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :**

ਪੜ੍ਹ—ਪੜ੍ਹਾਇਆ
ਗੁਣ—
ਉੱਠ—
ਚਲ—
ਲਿਖ—
ਚੜ੍ਹ—
ਚੁੱਕ—
ਰੱਖ—
ਲੁਕ—
ਕਰ—
ਰੁਸ—
ਚਮਕ—

6. **ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**

ਹੋਣੀਆਂ, ਸ਼ਕਤੀ, ਸਮੁੱਚੀ, ਪਲੇਠੀ, ਗੰਭੀਰ, ਅਜੀਬ, ਇਨਕਾਰ, ਅਸਫਲ, ਪ੍ਰਤਿਭਾਸ਼ੀਲ, ਭਲੇਮਾਨਸ, ਗੁਜ਼ਾਰੇ, ਖਿਲ੍ਹਾਰ, ਉੱਤਮ।

7. **ਦਿੱਤੇ ਸ਼ਬਦਾਂ ਦੇ ਸਾਹਮਣੇ ਰਲਦੇ ਭਾਵਾਂ ਵਾਲੇ ਸ਼ਬਦ ਲਿਖੋ :**

ਭਲਾ ਮਾਣਸ—
ਗਰਮ—
ਜੁਆਨ—
ਨਿੱਕੀ—
ਜੁੱਗਤੀ—
ਹੱਸਦਿਆਂ—
ਠਰੰਮਾ—

□ □

ਪਾਠ ਗਿਆਰ੍ਹਵਾਂ

# ਲਾਲ ਕਿਲ੍ਹਾ

ਬੱਚਿਓ ! ਤੁਸੀਂ ਜਾਣਦੇ ਹੋ ਕਿ ਸਾਡਾ ਭਾਰਤ ਪੰਦਰਾਂ ਅਗਸਤ, 1947 ਈ: ਨੂੰ ਆਜ਼ਾਦ ਹੋਇਆ ਸੀ। ਇਸ ਦਿਨ ਹਰ ਸਾਲ ਲਾਲ ਕਿਲ੍ਹੇ ਤੋਂ ਤ੍ਰੈ-ਰੰਗਾ ਝੰਡਾ ਲਹਿਰਾਇਆ ਜਾਂਦਾ ਹੈ। ਪ੍ਰਧਾਨ ਮੰਤਰੀ ਕਿਲ੍ਹੇ ਦੀ ਦੀਵਾਰ ਤੋਂ ਦੇਸ਼ ਦੇ ਲੋਕਾਂ ਲਈ ਸੰਦੇਸ਼ ਪ੍ਰਸਾਰਤ ਕਰਦਾ ਹੈ। ਬੀਤੇ ਸਾਲ ਦੀਆਂ ਪ੍ਰਾਪਤੀਆਂ ਤੋਂ ਲੋਕਾਂ ਨੂੰ ਜਾਣੂ ਕਰਾਉਂਦਾ ਹੈ। ਆਓ ! ਤੁਹਾਨੂੰ ਇਸ ਮਹਾਨ ਕਿਲ੍ਹੇ ਦੀ ਰਾਮ ਕਹਾਣੀ ਸੁਣਾਵਾਂ ਤੇ ਕਿਲ੍ਹੇ ਦੇ ਦਰਸ਼ਨ ਕਰਾਵਾਂ।

ਸਿਕੰਦਰ ਲੋਧੀ ਤੋਂ ਲੈ ਕੇ ਜਹਾਂਗੀਰ ਦੇ ਸਮੇਂ ਤਕ ਭਾਰਤ ਦੀ ਰਾਜਧਾਨੀ ਆਗਰਾ ਰਹੀ ਸੀ। ਜਦ ਸ਼ਾਹਜਹਾਨ ਗੱਦੀ ਉੱਤੇ ਬੈਠਾ ਤਾਂ ਉਸ ਨੂੰ ਆਗਰੇ ਦੀਆਂ ਭੀੜੀਆਂ ਗਲੀਆਂ ਚੰਗੀਆਂ ਨਾ ਲੱਗੀਆਂ। ਉਹ ਖੁੱਲ੍ਹੀਆਂ ਚੌੜੀਆਂ ਗਲੀਆਂ ਵਾਲਾ ਸ਼ਹਿਰ ਆਪਣੀ ਰਾਜਧਾਨੀ ਬਣਾਉਣਾ ਚਾਹੁੰਦਾ ਸੀ। ਉਸ ਨੇ ਦਿੱਲੀ ਨੂੰ ਰਾਜਧਾਨੀ ਬਣਾਉਣ ਦਾ ਫ਼ੈਸਲਾ ਕੀਤਾ। ਤੁਸੀਂ ਜਾਣਦੇ ਹੋ ਦਿੱਲੀ ਸਿਕੰਦਰ ਲੋਧੀ ਤੋਂ ਪਹਿਲਾਂ ਵੀ ਭਾਰਤ ਦੀ ਰਾਜਧਾਨੀ ਹੁੰਦੀ ਸੀ।

ਸ਼ਾਹਜਹਾਨ ਨੇ ਆਪਣੇ ਭਵਨ-ਉਸਾਰਨ ਵਾਲੇ ਵਿਭਾਗ ਦੇ ਮੁਖੀ ਨੂੰ ਦਿੱਲੀ ਕਿਲ੍ਹੇ ਅਤੇ ਸ਼ਾਹਜਹਾਨਾਬਾਦ ਸ਼ਹਿਰ ਲਈ ਥਾਂ ਚੁਣਨ ਲਈ ਭੇਜਿਆ। ਉਸ ਨੇ ਰਾਏਸੀਨਾ ਪਹਾੜੀ, ਜਿੱਥੇ ਅੱਜ ਕਲ੍ਹ ਰਾਸ਼ਟਪਤੀ ਭਵਨ ਹੈ, ਦੇ ਕੋਲ ਥਾਂ ਚੁਣਿਆ ਕਿਉਂਕਿ ਲਾਗੇ ਪਾਣੀ ਨਾਲ ਭਰਿਆ ਤਾਲ-ਕਟੋਰਾ ਸੀ।

ਕਿਲ੍ਹੇ ਦੀ ਉਸਾਰੀ ਦਾ ਕੰਮ ਉਸਤਾਦ ਹਮੀਦ ਤੇ ਉਸਤਾਦ ਹੀਰਾ ਨੂੰ ਸੰਭਾਲਿਆ ਗਿਆ। ਇਹ ਬੜੇ ਸਿਆਣੇ ਸਨ। ਇਹ ਜਾਣਦੇ ਸਨ ਕਿ ਧਰਤੀ ਦੇ ਕਿਹੜੇ ਤੱਤ ਕਿਹੜੇ ਪੱਥਰ ਉੱਤੇ ਅਸਰ ਕਰਦੇ ਹਨ। ਇਨ੍ਹਾਂ ਕਿਹਾ ਕਿ ਇਸ ਧਰਤੀ ਦੇ ਅੰਦਰ ਐਸੇ ਤੱਤ ਹਨ ਜਿਹੜੇ ਲਾਲ ਪੱਥਰਾਂ, ਜਿਨ੍ਹਾਂ ਨਾਲ ਕਿਲ੍ਹਾ ਉਸਾਰਨਾ ਹੈ, ਨੂੰ ਹਾਨੀ ਪਹੁੰਚਾ ਸਕਦੇ ਹਨ।

ਉਨ੍ਹਾਂ ਦੋਹਾਂ ਨੇ ਦਿੱਲੀ ਦੇ ਦੁਆਲੇ ਦੀ ਸਾਰੀ ਧਰਤੀ ਚੰਗੀ ਤਰ੍ਹਾਂ ਫੇਰ ਪਰਖੀ। ਸਾਰੀਆਂ ਥਾਵਾਂ ਚੰਗੀ ਤਰ੍ਹਾਂ ਪਰਖ ਕੇ ਉਨ੍ਹਾਂ ਨੇ ਕਿਹਾ : 'ਜਮਨਾ ਨਦੀ ਦਾ ਕੰਢਾ ਕਿਲ੍ਹੇ ਦੀ ਉਸਾਰੀ ਲਈ ਸਭ ਤੋਂ ਚੰਗਾ ਹੈ। ਇਥੇ ਕਿਲ੍ਹਾ ਉਸਾਰਿਆ ਜਾਵੇ ਤਾਂ ਉਹ ਕਈ

ਹਜ਼ਾਰ ਸਦੀਆਂ ਨਵਾਂ ਨਰੋਆ ਰਹੇਗਾ।' ਉਨ੍ਹਾਂ ਦੀ ਸਲਾਹ ਮੰਨੀ ਗਈ।

ਸੰਨ 1638 ਈ: ਵਿਚ ਇਸ ਕਿਲ੍ਹੇ ਦੀ ਨੀਂਹ ਰਖਾਈ ਗਈ। ਨੀਂਹਾਂ ਭਰ ਕੇ ਦੋਵੇਂ ਕਾਰੀਗਰ ਬਿਨਾਂ ਦੱਸੇ ਚਲੇ ਗਏ। ਜਦ ਇਸ ਗੱਲ ਦਾ ਪਤਾ ਸ਼ਾਹਜਹਾਨ ਨੂੰ ਲੱਗਾ ਤਾਂ ਉਸ ਨੇ ਦੋਹਾਂ ਨੂੰ ਲੱਭ ਕੇ ਕੈਦ ਕਰਨ ਦਾ ਹੁਕਮ ਦਿੱਤਾ।

ਕੁਝ ਚਿਰ ਮਗਰੋਂ ਉਸਤਾਦ ਹਮੀਦ ਤੇ ਉਸਤਾਦ ਹੀਰਾ ਆਪੇ ਹੀ ਸ਼ਾਹਜਹਾਨ ਦੇ ਦਰਬਾਰ ਵਿਚ ਹਾਜ਼ਰ ਹੋ ਗਏ। ਉਨ੍ਹਾਂ ਨੇ ਸ਼ਾਹਜਹਾਨ ਨੂੰ ਬੇਨਤੀ ਕੀਤੀ 'ਹਜ਼ੂਰ! ਅਸੀਂ ਕੰਮ ਛੱਡ ਕੇ ਭੱਜੇ ਨਹੀਂ ਸਾਂ।'

ਬਾਦਸ਼ਾਹ ਕੜਕਿਆ 'ਫੇਰ ਬਿਨਾ ਦੱਸੇ ਕਿਉਂ ਚਲੇ ਗਏ ਸੀ?'

'ਹਜ਼ੂਰ! ਅਸੀਂ ਖ਼ਾਨਦਾਨੀ ਇਮਾਰਤ ਉਸਰੱਈਏ ਹਾਂ। ਅਸੀਂ ਇਸ ਦੀਆਂ ਨੀਂਹਾਂ ਬਹੁਤ ਪੱਕੀਆਂ ਬਣਾਉਣੀਆਂ ਚਾਹੁੰਦੇ ਹਾਂ। ਅਸੀਂ ਨੀਂਹਾਂ ਉੱਤੇ ਹਰ ਮੌਸਮ ਦਾ ਅਸਰ ਵੇਖਣ ਲਈ ਨੀਂਹਾਂ ਭਰ ਕੇ ਛੱਡ ਗਏ ਸਾਂ। ਹੁਣ ਅਸੀਂ ਅਸਰ ਵੇਖ ਲਿਆ ਹੈ। ਮੌਸਮਾਂ ਦਾ ਕੋਈ ਅਸਰ ਨਹੀਂ ਹੋਇਆ। ਇਸ ਲਈ ਅਸੀਂ ਹੁਣ ਉਸਾਰੀ ਆਰੰਭ ਕਰ ਰਹੇ ਹਾਂ। ਬਾਦਸ਼ਾਹ ਸਲਾਮਤ ਅਸੀਂ ਚਾਹੁੰਦੇ ਹਾਂ ਇਸ ਕਿਲ੍ਹੇ ਦੀ ਇਮਾਰਤ ਐਨੀ ਪੱਕੀ ਹੋਵੇ, ਇਸ ਦੀਆਂ ਨੀਂਹਾਂ ਐਨੀਆਂ ਮਜ਼ਬੂਤ ਹੋਣ ਕਿ ਇਹ ਰਹਿੰਦੀ ਦੁਨੀਆਂ ਤਕ ਆਪਣੇ ਪੂਰੇ ਜਲੌ ਵਿਚ ਸੁਰਜੀਤ ਰਹੇ।'

ਸ਼ਾਹਜਹਾਨ ਇਹ ਦਲੀਲ ਸੁਣ ਕੇ ਬਹੁਤ ਖ਼ੁਸ਼ ਹੋਇਆ। ਇਸ ਕਿਲ੍ਹੇ ਦੀ ਉਸਾਰੀ ਪੂਰੇ ਨੌਂ ਸਾਲਾਂ ਵਿਚ ਭਾਵ 1648 ਈ: ਵਿਚ ਸੰਪੂਰਨ ਹੋਈ। ਇਸ ਉੱਤੇ ਉਸ ਸਮੇਂ ਕੋਈ ਇਕ ਕਰੋੜ ਰੁਪਿਆ ਖ਼ਰਚ ਆਇਆ ਸੀ।

ਇਹ ਕਿਲ੍ਹਾ ਅੱਠ-ਕੋਣਾ ਹੈ। ਇਸ ਦਾ ਘੇਰਾ ਡੇਢ ਮੀਲ ਭਾਵ 2·4 ਕਿਲੋਮੀਟਰ ਹੈ। ਇਸ ਦੀਆਂ ਦੀਵਾਰਾਂ, ਜੋ ਸ਼ਾਹਜਹਾਨਾਬਾਦ ਦੇ ਸਾਹਮਣੇ ਹਨ, ਉਹ ਇਕ ਸੌ ਦਸ ਫ਼ੁੱਟ ਉੱਚੀਆਂ ਹਨ ਤੇ ਜਿਹੜੀਆਂ ਜਮਨਾ ਨਦੀ ਵੱਲ ਹਨ ਉਹ ਸੱਠ ਫ਼ੁੱਟ ਉੱਚੀਆਂ ਹਨ।

ਕਿਲ੍ਹੇ ਦੇ ਅੰਦਰ ਵੜਦਿਆਂ ਪਹਿਲਾਂ ਇਕ ਛੱਤਿਆ ਹੋਇਆ ਬਾਜ਼ਾਰ ਆਉਂਦਾ ਹੈ। ਇਸ ਦੇ ਅੰਦਰ ਬੱਤੀ ਦੁਕਾਨਾਂ ਹਨ। ਇਹ ਬਾਜ਼ਾਰ ਸੰਨ 1648 ਈ: ਤੋਂ ਲੈ ਕੇ ਅੱਜ ਤੀਕ ਉਂਜ ਹੀ ਲੱਗਦਾ ਚਲਿਆ ਆ ਰਿਹਾ ਹੈ। ਇਸ ਥਾਂ ਤੋਂ ਲੰਘ ਕੇ ਅੱਗੇ ਇਕ ਚੌਰਸ ਦਲਾਨ ਆਉਂਦਾ ਹੈ। ਇਸ ਦੇ ਸਾਹਮਣੇ ਨੌਬਤ ਖ਼ਾਨਾ ਹੈ। ਇੱਥੇ ਸ਼ਾਹੀ ਸੰਗੀਤਕਾਰ ਦਿਨ ਵਿਚ ਪੰਜ ਵਾਰੀ ਆਪਣੇ ਵਾਜੇ ਵਜਾਉਂਦੇ ਸਨ। ਸ਼ਾਹਜਹਾਨ ਦਾ ਜਨਮ ਐਤਵਾਰ ਦਾ ਸੀ, ਇਸ ਕਰ ਕੇ ਹਰ ਐਤਵਾਰ ਇਥੋਂ ਸੰਗੀਤ ਦੀਆਂ ਸੁਰੀਲੀਆਂ ਮਿੱਠੀਆਂ ਧੁਨੀਆਂ ਉੱਠਦੀਆਂ ਸਨ।

ਕਿਲ੍ਹੇ ਦੇ ਅੰਦਰ ਬਹੁਤ ਸਾਰੀਆਂ ਸੁੰਦਰ ਇਮਾਰਤਾਂ ਹਨ। ਦੀਵਾਨਿ-ਆਮ ਉਹ ਥਾਂ ਹੈ, ਜਿੱਥੇ ਸ਼ਾਹਜਹਾਨ ਬਾਦਸ਼ਾਹ ਖੁੱਲ੍ਹੇ ਦਰਬਾਰ ਵਿਚ ਬੈਠ ਕੇ ਬਾਹਰੋਂ ਆਏ ਵਿਦੇਸ਼ੀ

ਦੂਤਾਂ ਦਾ ਸਵਾਗਤ ਕਰਿਆ ਕਰਦਾ ਸੀ। ਇੱਥੇ ਹੀ ਉਹ ਆਪਣੀ ਪਰਜਾ ਦੀਆਂ ਸ਼ਿਕਾਇਤਾਂ ਸੁਣਿਆ ਕਰਦਾ ਸੀ।

ਅੱਗੇ ਦੀਵਾਨਿ-ਖ਼ਾਸ ਹੈ। ਇੱਥੇ ਬਾਦਸ਼ਾਹ ਆਪਣੇ ਰਾਜ-ਮੰਤਰੀਆਂ ਨਾਲ ਬੈਠ ਕੇ ਰਾਜ-ਪ੍ਰਬੰਧ ਬਾਰੇ ਵਿਚਾਰ ਵਟਾਂਦਰਾ ਕਰਦਾ ਸੀ। ਜਦ ਇੱਥੇ ਦਰਬਾਰ ਲੱਗਦਾ ਸੀ ਤਾਂ ਆਮ ਆਦਮੀ ਨੂੰ ਅੰਦਰ ਨਹੀਂ ਆਉਣ ਦਿੱਤਾ ਜਾਂਦਾ ਸੀ।

ਸ਼ਾਹ ਜਹਾਨ ਕੋਲ ਦੁਨੀਆਂ ਵਿਚ ਸਭ ਤੋਂ ਉੱਤਮ ਚੀਜ਼ ਤਖ਼ਤਿ-ਤਾਊਸ ਸੀ। ਤਾਊਸ ਦਾ ਅਰਥ ਮੋਰ ਹੈ। ਭਾਵ ਮੋਰਾਂ ਵਾਲਾ ਤਖ਼ਤ। ਸ਼ਾਹ ਜਹਾਨ ਨੇ ਆਪਣੇ ਸਾਰੇ ਖ਼ਜ਼ਾਨੇ ਦੇ ਸਾਰੇ ਹੀਰੇ ਇਕੱਠੇ ਕਰਾਏ। ਇਨ੍ਹਾਂ ਦਾ ਭਾਰ ਛੇ ਮਣ ਵੀਹ ਸੇਰ ਛੇ ਛਟਾਂਕ ਤੇ ਤਿੰਨ ਤੋਲੇ ਸੀ। ਸ਼ਾਹ ਜਹਾਨ ਨੇ ਇਕ ਮਹਾਨ ਕਾਰੀਗਰ ਬੇਬਦਲ ਖ਼ਾਂ ਨੂੰ ਇਹ ਹੀਰੇ ਤੇ ਇੱਕੀ ਮਣ ਸੋਨਾ ਦੇ ਕੇ ਸ਼ਾਨਦਾਰ ਤਖ਼ਤ ਬਣਾਉਣ ਲਈ ਕਿਹਾ। ਉਸ ਨੇ ਆਪਣੇ ਕਾਰੀਗਰਾਂ ਨਾਲ 1627 ਈ: ਵਿਚ ਤਖ਼ਤ ਬਣਾਉਣਾ ਆਰੰਭਿਆ ਤੇ 1634 ਈ: ਵਿਚ ਖ਼ਤਮ ਕੀਤਾ। ਬੇਬਦਲ ਖ਼ਾਂ ਨੂੰ ਰੁਪਿਆਂ ਨਾਲ ਤੋਲਿਆ ਗਿਆ ਤੇ ਚੜ੍ਹੇ ਸਾਰੇ ਰੁਪਏ ਉਸ ਨੂੰ ਇਨਾਮ ਦੇ ਰੂਪ ਵਿਚ ਦੇ ਦਿੱਤੇ। ਤਖ਼ਤ ਸਾਢੇ ਤਿੰਨ ਗਜ਼ ਲੰਮਾ, ਢਾਈ ਗਜ਼ ਚੌੜਾ ਤੇ ਪੰਜ ਗਜ਼ ਉੱਚਾ ਸੀ। ਇਸ ਉੱਤੇ ਨਿਰੇ ਸੋਨੇ ਦੀ ਗੁੰਬਦ ਵਰਗੀ ਛੱਤ ਸੀ। ਛੱਤ ਵਿਚ ਐਸਾ ਸ਼ੀਸ਼ਾ ਲੱਗਾ ਹੋਇਆ ਸੀ ਜਿਸ ਵਿੱਚੋਂ ਸਾਰੇ ਦਰਬਾਰ ਦੀ ਤਸਵੀਰ ਵਿਖਾਈ ਦਿੰਦੀ ਸੀ। ਇਸ ਵਿਚ ਸੌ ਰੱਤੀ ਭਾਰ ਦੇ 108 ਲਾਲ ਤੇ ਛੱਤੀ ਤੋਂ ਬਹੱਤਰ ਰੱਤੀ ਭਾਰ ਦੇ 160 ਪੰਨੇ ਜੜੇ ਹੋਏ ਸਨ। ਇਸ ਵਿਚ ਗਿਆਰਾਂ ਤਖ਼ਤੇ ਸਨ। ਵਿਚਕਾਰਲੇ ਤੇ ਬਾਦਸ਼ਾਹ ਬੈਠਦਾ ਸੀ। ਵਿਚਕਾਰਲੀ ਮਹਿਰਾਵ ਉੱਤੇ ਇਕ ਸੋਨੇ ਦਾ ਦਰੱਖ਼ਤ ਸੀ। ਇਸ ਦਰੱਖ਼ਤ ਦੇ ਦੋਹੀਂ ਪਾਸੀਂ ਸੋਨੇ ਦੇ ਮੋਰ ਬਣਾਏ ਹੋਏ ਸਨ। ਇਨ੍ਹਾਂ ਦੇ ਗਲਾਂ ਵਿਚ ਮੋਤੀਆਂ ਦੇ ਹਾਰ ਸਨ। ਇਨ੍ਹਾਂ ਮੋਰਾਂ ਨੇ ਆਪਣੀਆਂ ਪੂਛਾਂ ਫੈਲਾਈਆਂ ਹੋਈਆਂ ਸਨ। ਤਖ਼ਤ ਤੇ ਚੜ੍ਹਨ ਲਈ ਸੋਨੇ ਦੀਆਂ ਪੌੜੀਆਂ ਸਨ। ਇਹ ਤਖ਼ਤ ਇੱਥੇ ਰੱਖਿਆ ਜਾਂਦਾ ਸੀ। ਜਿਸ ਕਮਰੇ ਵਿਚ ਇਹ ਤਖ਼ਤ ਰਖਿਆ ਜਾਂਦਾ ਸੀ ਉਸ ਦੀ ਛੱਤ ਬੱਤੀ ਸੰਗ-ਮਰਮਰ ਦੇ ਥੰਮ੍ਹਾਂ ਉੱਤੇ ਖੜੀ ਹੈ। ਉਦੋਂ ਇਹ ਛੱਤ ਵੀ ਸੋਨੇ ਤੇ ਚਾਂਦੀ ਨਾਲ ਮੜ੍ਹੀ ਹੋਈ ਸੀ। ਇਹ ਤਖ਼ਤ ਨਾਦਰਸ਼ਾਹ ਲੈ ਗਿਆ ਸੀ ਜਿਹੜਾ ਉਸ ਦੀ ਮੌਤ ਮਗਰੋਂ ਤਬਾਹ ਹੋ ਗਿਆ ਸੀ। ਇਸ ਇਮਾਰਤ ਉੱਤੇ ਫ਼ਾਰਸੀ ਦੇ ਇਹ ਸ਼ਬਦ ਲਿਖੇ ਹੋਏ ਹਨ :

ਅਗਰ ਫ਼ਿਰਦੌਸ ਬਰਰੂਏ ਜ਼ਮੀਨ ਅੱਸਤ।
ਹਮੀਨ ਅੱਸਤ ਹਮੀਨ ਅੱਸਤ ਹਮੀਨ ਅੱਸਤ।

ਭਾਵ ਜੇ ਦੁਨੀਆਂ ਵਿਚ ਕਿਤੇ ਸਵਰਗ ਹੈ, ਤਾਂ ਇਹੋ ਹੀ ਹੈ। ਇਹੋ ਹੀ ਹੈ। ਇਹੋ ਹੀ ਹੈ।

ਦੀਵਾਨੇ-ਆਮ ਦੇ ਦੱਖਣ ਵੱਲ ਮੁਮਤਾਜ਼ ਮਹੱਲ ਹੈ। ਇਹ ਸ਼ਾਹੀ ਹਰਮ ਸੀ। ਮੁਮਤਾਜ਼ ਮਹੱਲ ਤੋਂ ਅੱਗੇ ਰੰਗ ਮਹੱਲ ਆਉਂਦਾ ਹੈ। ਇਹ ਪਟਰਾਣੀ ਦੇ ਰਹਿਣ ਲਈ

ਬਣਾਇਆ ਗਿਆ ਸੀ। ਇਸ ਦੇ ਵਿੱਚੋਂ ਦੀ ਸਵਰਗੀ ਨਹਿਰ ਵਗਦੀ ਸੀ। ਇਸ ਨਹਿਰ ਦੇ ਜਲ ਵਿਚ ਬਹੁਤ ਖ਼ੁਸ਼ਬੂਦਾਰ ਅੱਤਰ ਘੁਲਿਆ ਹੋਇਆ ਹੁੰਦਾ ਸੀ। ਜਲ ਬਹੁਤ ਨਿਰਮਲ ਸਾਫ਼ ਤੇ ਪਵਿੱਤਰ ਹੁੰਦਾ ਸੀ। ਕਿਲ੍ਹੇ ਦੇ ਅੰਦਰ ਦੀਵਾਰਾਂ ਉੱਤੇ ਬਹੁਤ ਵਧੀਆ ਰੰਗਦਾਰ ਚਿੱਤਰ ਚਿਤਰੇ ਹੋਏ ਹਨ।

ਔਰੰਗਜ਼ੇਬ ਨੇ ਇਸ ਕਿਲ੍ਹੇ ਵਿਚ ਚਿੱਟੇ ਸੰਗ-ਮਰਮਰ ਦੀ ਮਸਜਿਦ ਬਣਾਈ ਸੀ। ਇਸ ਨੂੰ ਮੋਤੀ ਮਸਜਿਦ ਕਿਹਾ ਜਾਂਦਾ ਹੈ। ਇਹ ਬਹੁਤ ਸੁੰਦਰ ਹੈ। ਇਸ ਮਸਜਿਦ ਉੱਤੇ ਉਸ ਸਮੇਂ ਸੋਲਾਂ ਲੱਖ ਰੁਪਿਆ ਖ਼ਰਚ ਆਇਆ ਸੀ। ਇਸ ਉੱਤੇ ਬੜੇ ਸੁੰਦਰ ਅੱਖਰਾਂ ਵਿਚ ਆਇਤਾਂ ਲਿਖੀਆਂ ਹੋਈਆਂ ਹਨ।

ਲਾਲ ਕਿਲ੍ਹਾ ਲਾਲ ਪੱਥਰ ਦਾ ਬਣਿਆ ਹੋਇਆ ਹੈ। ਲਾਲ ਰੰਗ ਅਮਰ ਸ਼ਕਤੀ ਦਾ ਚਿੰਨ੍ਹ ਹੈ। ਲਾਲ ਕਿਲ੍ਹਾ ਭਾਰਤ ਦੀ ਰਾਜ ਸ਼ਕਤੀ ਦਾ ਚਿੰਨ੍ਹ ਹੈ। ਲਾਲ ਕਿਲ੍ਹਾ ਜਿਸ ਦੇ ਕਬਜ਼ੇ ਵਿਚ ਹੁੰਦਾ ਸੀ ਉਸ ਨੂੰ ਹੀ ਭਾਰਤ ਦਾ ਬਾਦਸ਼ਾਹ ਮੰਨਿਆ ਜਾਂਦਾ ਸੀ। ਭਾਰਤ ਉੱਤੇ ਜਿਹੜਾ ਵੀ ਰਾਜ ਕਰਨਾ ਚਾਹੁੰਦਾ ਸੀ ਉਹ ਪਹਿਲਾਂ ਲਾਲ ਕਿਲ੍ਹੇ ਉੱਤੇ ਕਬਜ਼ਾ ਕਰਨ ਦਾ ਯਤਨ ਕਰਦਾ ਸੀ।

ਸੰਨ 1783 ਈ: ਵਿਚ ਦਿੱਲੀ ਉੱਤੇ ਮੁਗ਼ਲ ਬਾਦਸ਼ਾਹ ਸ਼ਾਹ ਆਲਮ ਰਾਜ ਕਰਦਾ ਸੀ।

ਕਰੋੜੀਆ ਸਿੰਘ ਮਿਸਲ ਦਾ ਆਗੂ ਇਸ ਸਮੇਂ ਬਘੇਲ ਸਿੰਘ ਸੀ। ਉਹ ਬਹੁਤ ਦਲੇਰ, ਨਿਰਡਰ ਯੋਧਾ ਤੇ ਮਹਾਨ ਜਰਨੈਲ ਸੀ। ਮਾਰਚ ਸੰਨ 1783 ਈ: ਵਿਚ ਉਸ ਨੇ ਦਿੱਲੀ ਅਤੇ ਲਾਲ ਕਿਲ੍ਹੇ ਉੱਤੇ ਕਬਜ਼ਾ ਕਰ ਕੇ ਆਪਣੀ ਬਹਾਦਰੀ ਦਾ ਡੰਕਾ ਸਾਰੇ ਭਾਰਤ ਵਿਚ ਵਜਾ ਦਿੱਤਾ। ਇਹ ਸਿੰਘਾਂ ਦੀ ਬਹੁਤ ਵੱਡੀ ਜਿੱਤ ਸੀ।

ਸਰਦਾਰ ਬਘੇਲ ਸਿੰਘ ਦੂਲਾ ਸਰਦਾਰ ਸੀ। ਪੂਰਨ ਗੁਰਸਿੱਖ ਸੀ। ਗੁਰੂ ਘਰ ਨਾਲ ਉਸ ਨੂੰ ਅਥਾਹ ਪਿਆਰ ਸੀ। ਉਹ ਵੱਡੀ ਤੋਂ ਵੱਡੀ ਸ਼ਕਤੀ ਨੂੰ ਜਿੱਤ ਸਕਦਾ ਸੀ, ਪਰ ਉਸ ਵਿਚ ਕਬਜ਼ੇ ਦੀ ਲਾਲਸਾ ਨਹੀਂ ਸੀ।

ਬਘੇਲ ਸਿੰਘ ਨੇ ਸ਼ਾਹ ਆਲਮ ਤੋਂ ਤਿੰਨ ਲੱਖ ਰੁਪਿਆ ਨਕਦ ਲੈ ਕੇ, ਮਾਲ ਗੁਜ਼ਾਰੀ ਦਾ 3/8 ਹਿੱਸਾ ਦੇਣ ਦਾ ਬਚਨ ਲੈ ਕੇ ਤੇ ਇਹ ਸ਼ਰਤਾਂ ਮਨਵਾ ਕੇ ਭਾਰਤ ਦਾ ਰਾਜ ਠੁਕਰਾ ਦਿੱਤਾ ਤੇ ਦਿੱਲੀ ਦਾ ਕਬਜ਼ਾ ਛੱਡ ਦਿੱਤਾ : 'ਪਿੱਛੇ ਰਹਿੰਦੀ ਫ਼ੌਜ ਦਿੱਲੀ ਵਿਚ ਸ੍ਰੀ ਗੁਰੂ ਤੇਗ਼ ਬਹਾਦਰ ਦੀ ਯਾਦ ਵਿਚ ਗੁਰਦਵਾਰਾ ਸੀਸ ਗੰਜ ਦੀ ਉਸਾਰੀ ਕਰੇਗੀ ਅਤੇ ਮਾਤਾ ਗੁਜਰੀ ਦੀ ਯਾਦ ਵਿਚ ਗੁਰਦਵਾਰਾ ਬਣਾਵੇਗੀ।'

ਇਸ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਬਹਾਦਰ ਸਿੰਘ ਦਿੱਲੀ ਅਤੇ ਲਾਲ ਕਿਲ੍ਹੇ ਉੱਤੇ ਕਬਜ਼ਾ ਕਰਨ ਦੀ ਅਪਾਰ ਸ਼ਕਤੀ ਵੀ ਰੱਖਦਾ ਹੈ ਤੇ ਆਪਣੇ ਗੁਰੂਆਂ ਦੇ ਪਵਿੱਤਰ ਅਸਥਾਨਾਂ ਦੀ ਖ਼ਾਤਰ ਭਾਰਤ ਦੀ ਰਾਜ-ਗੱਦੀ ਠੁਕਰਾ ਵੀ ਸਕਦਾ ਹੈ। ਉਹ ਜਿੱਤਣਾ ਵੀ

ਜਾਣਦਾ ਹੈ ਤੇ ਜਿੱਤਿਆ ਤਖ਼ਤ ਤਿਆਗਣਾ ਵੀ ਜਾਣਦਾ ਹੈ।

ਲਾਲ ਕਿਲ੍ਹਾ ਭਾਰਤ ਦੀ ਦਸਤਾਰ ਹੈ। ਭਾਰਤ ਉੱਤੇ ਕਬਜ਼ਾ ਕਰਨ ਲਈ ਦਸਤਾਰ ਤੇ ਕਬਜ਼ਾ ਕਰਨਾ ਜ਼ਰੂਰੀ ਹੁੰਦਾ ਹੈ। ਇਹੋ ਕਾਰਨ ਹੈ ਜਦ 1857 ਈ: ਵਿਚ ਆਜ਼ਾਦੀ ਦੀ ਪ੍ਰਾਪਤੀ ਲਈ ਭਾਰਤੀਆਂ ਨੇ ਸਖ਼ਤ ਬਗਾਵਤ ਕੀਤੀ ਤਾਂ ਸੁਤੰਤਰਤਾ ਸੰਗਰਾਮੀਆਂ ਨੇ ਆਪਣਾ ਕੇਂਦਰ ਲਾਲ ਕਿਲ੍ਹੇ ਨੂੰ ਹੀ ਬਣਾਇਆ ਸੀ।

ਸੁਭਾਸ਼ ਚੰਦਰ ਬੋਸ ਨੇ ਜਦ ਦੇਸ਼ ਨੂੰ ਆਜ਼ਾਦ ਕਰਾਉਣ ਲਈ ਆਜ਼ਾਦ ਹਿੰਦ ਫ਼ੌਜ ਬਣਾਈ ਤਾਂ ਉਸ ਨੇ ਵੀ ਇਹੋ ਨਾਅਰਾ ਲਾਇਆ ਸੀ 'ਆਓ ਦੇਸ਼ ਪਤੰਗਿਓ, ਆਓ ਦੇਸ਼ ਨੂੰ ਆਜ਼ਾਦ ਕਰਾਉਣ ਲਈ ਮਰ ਮਿਟਣ ਵਾਲਿਓ! ਆਪਾਂ ਲਾਲ ਕਿਲ੍ਹੇ ਉੱਤੇ ਆਪਣਾ ਤ੍ਰੈ-ਰੰਗਾ ਲਹਿਰਾ ਕੇ ਆਪਣੇ ਦੇਸ਼ ਦੀ ਆਜ਼ਾਦੀ ਵਾਪਸ ਅੰਗਰੇਜ਼ ਤੋਂ ਲਈਏ।

ਸੋ ਲਾਲ ਕਿਲ੍ਹਾ ਹੋ ਚੁੱਕੇ ਭਾਰਤ ਦੇ ਬਾਦਸ਼ਾਹਾਂ ਦੀ ਸ਼ਾਨ ਦੀ ਗਵਾਹੀ ਭਰਦਾ ਹੈ। ਇਹ ਭਾਰਤ ਦੀ ਅਣਖ ਦਾ ਪ੍ਰਤੀਕ ਹੈ। ਇਸ ਦੀ ਸੁਰੱਖਿਆ ਸਾਡਾ ਪਹਿਲਾ ਧਰਮ ਹੈ।

## ਅਭਿਆਸ

1. ਦੱਸੋ—1. ਸਾਡਾ ਦੇਸ਼ ਕਦ ਆਜ਼ਾਦ ਹੋਇਆ ਸੀ ?
2. ਇਸ ਦਿਨ ਤ੍ਰੈ-ਰੰਗਾ ਕਿੱਥੋਂ ਲਹਿਰਾਇਆ ਜਾਂਦਾ ਹੈ ?
3. ਸ਼ਾਹ ਜਹਾਨ ਕਿਉਂ ਆਗਰੇ ਦੀ ਥਾਂ ਹੋਰ ਥਾਂ ਰਾਜਧਾਨੀ ਬਣਾਉਣਾ ਚਾਹੁੰਦਾ ਸੀ ?
4. ਇਮਾਰਤ ਦੀ ਉਸਾਰੀ ਕਰਨ ਵਾਲੇ ਖ਼ਾਸ ਆਦਮੀ ਕੌਣ ਸਨ ?
5. ਪਹਿਲਾਂ ਦਿੱਲੀ ਵਿਖੇ ਕਿਹੜੀ ਥਾਂ ਚੁਣੀ ਗਈ ਸੀ ਤੇ ਫਿਰ ਇਹ ਕਿਉਂ ਚੁਣੀ ਗਈ ਸੀ ?
6. ਹਮੀਦ ਤੇ ਹੀਰਾ, ਲਾਲ ਕਿਲ੍ਹੇ ਦੀਆਂ ਨੀਂਹਾਂ ਭਰ ਕੇ ਕਿਉਂ ਬਿਨਾਂ ਦੱਸੇ ਛੱਡ ਕੇ ਚਲੇ ਗਏ ਸਨ ?
7. ਲਾਲ ਕਿਲ੍ਹੇ ਦੀ ਨੀਂਹ ਕਦ ਰੱਖੀ ਗਈ ਸੀ ?
8. ਲਾਲ ਕਿਲ੍ਹਾ ਕਿੰਨੇ ਚਿਰ ਵਿਚ ਤੇ ਕਦ ਪੂਰਾ ਹੋਇਆ ਸੀ ?
9. ਲਾਲ ਕਿਲ੍ਹੇ ਉੱਤੇ ਕਿੰਨਾ ਖ਼ਰਚ ਆਇਆ ਸੀ ?
10. ਲਾਲ ਕਿਲ੍ਹੇ ਦਾ ਘੇਰਾ ਕਿੰਨਾ ਹੈ ?
11. ਤਖ਼ਤਿ-ਤਾਊਸ ਕਿਸ ਨੇ ਬਣਾਇਆ ਸੀ ?
12. ਤਖ਼ਤਿ-ਤਾਊਸ ਤੇ ਕਿੰਨਾ ਸੋਨਾ ਤੇ ਕਿੰਨੇ ਹੀਰੇ ਲੱਗੇ ਸਨ ?
13. ਲਾਲ ਕਿਲ੍ਹੇ ਦੇ ਅੰਦਰ ਵੜਦਿਆਂ ਪਹਿਲਾਂ ਕੀ ਆਉਂਦਾ ਹੈ ?

14. ਲਾਲ ਕਿਲ੍ਹਾ ਕਿਸ ਪੱਥਰ ਦਾ ਬਣਿਆ ਹੋਇਆ ਹੈ ?
15. ਦੀਵਾਨਿ-ਖ਼ਾਸ ਤੇ ਦੀਵਾਨਿ-ਆਮ ਵਿਚ ਕੀ ਅੰਤਰ ਹੈ ?
16. ਤਖ਼ਤਿ-ਤਾਊਸ ਤੇ ਕਿੰਨਾ ਖ਼ਰਚ ਆਇਆ ਸੀ ?
17. ਸਵਰਗੀ ਨਹਿਰ ਕਿੱਥੇ ਵਗਦੀ ਸੀ ?
18. ਮੋਤੀ ਮਸਜਿਦ ਕਿਸ ਨੇ ਬਣਾਈ ਸੀ ?
19. ਬਘੇਲ ਸਿੰਘ ਨੇ ਕਦ ਦਿੱਲੀ ਜਿੱਤੀ ਸੀ ?
20. 1857 ਈ: ਵਿਚ ਆਜ਼ਾਦੀ ਦਾ ਘੋਲ ਕਰਨ ਵਾਲਿਆਂ ਨੇ ਆਪਣਾ ਕੇਂਦਰ ਕਿਸ ਨੂੰ ਬਣਾਇਆ ਸੀ ?
21. ਤਖ਼ਤਿ-ਤਾਊਸ ਕੌਣ ਲੈ ਗਿਆ ਸੀ ?

**2. ਬਰੇਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :**

1. ਇਸ ਦੀ ਸੁਰੱਖਿਆ ਸਾਡਾ ਪਹਿਲਾ......ਹੈ। (ਧਰਮ, ਫ਼ਰਜ਼)
2. ਜਿੱਤਿਆ ਤਖ਼ਤ ਤਿਆਗਣਾ ਵੀ......ਹੈ। (ਜਾਣਦਾ, ਸਿੱਖਦਾ)
3. ਗੁਰੂ ਘਰ ਨਾਲ......ਪਿਆਰ ਸੀ। (ਅਥਾਹ, ਬਹੁਤ)
4. ਲਾਲ ਕਿਲ੍ਹਾ ਭਾਰਤ ਦੀ..... ਦਾ ਚਿੰਨ੍ਹ ਹੈ। (ਰਾਜ-ਸ਼ਕਤੀ, ਭਗਤੀ)
5. ਇਸ ਮਹਾਨ ਕਿਲ੍ਹੇ ਦੀ......ਸੁਣਾਵਾਂ। (ਰਾਮ ਕਹਾਣੀ, ਕਥਾ)
6. ਉਨ੍ਹਾਂ ਦੋਹਾਂ ਨੇ ਦਿੱਲੀ ਦੇ......ਦੀ ਸਾਰੀ ਧਰਤੀ ਚੰਗੀ ਤਰ੍ਹਾਂ ਫੇਰ ਪਰਖੀ। (ਦੁਆਲੇ, ਲਾਗੇ)

**3. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**

ਪ੍ਰਸਾਰਤ, ਦਰਸ਼ਨ, ਗੱਦੀ, ਉਸਾਰੀ, ਸਲਾਹ, ਇਮਾਰਤ, ਸੰਪੂਰਨ, ਦੂਤਾਂ, ਅਸਥਾਨ, ਖ਼ਾਨਦਾਨੀ।

**4. ਵਾਕ ਪੂਰੇ ਕਰੋ :**

1. ਇਹ ਭਾਰਤ ਦੀ ਅਣਖ ਦਾ......।
2. ਰਾਜ-ਪ੍ਰਬੰਧ ਬਾਰੇ......।
3. ਜਲ ਬਹੁਤ ਨਿਰਮਲ......।
4. ਲਾਲ ਕਿਲ੍ਹਾ ਭਾਰਤ ਦੀ ਰਾਜ......।
5. ਸਰਦਾਰ ਬਘੇਲ ਸਿੰਘ......।
6. ਜਿੱਤਿਆ ਤਖ਼ਤ......।
7. ਇਸ ਦੀ ਸੁਰੱਖਿਆ......।

5. ਇਸ ਪਾਠ ਵਿੱਚੋਂ ਪੰਜ ਸੰਖਿਆਵਾਚਕ ਵਿਸ਼ੇਸ਼ਣ ਲੱਭ ਕੇ ਲਿਖੋ ।

6. ਲਾਲ ਕਿਲ੍ਹੇ ਬਾਰੇ ਦਸ ਵਾਕ ਲਿਖੋ ।

7. ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :

ਸੁਰ—ਸੁਰੀਲੀਆਂ

ਚਮਕ—

ਪੱਥਰ—

ਰੰਗ—

ਭੜਕ—

ਅਣਖ—

ਥਾਹ—ਅਥਾਹ

ਕਹਿ—

ਕਥ—

ਪਾਰ—

ਕਾਲ—

8. ਬਘੇਲ ਸਿੰਘ ਬਾਰੇ ਤਿੰਨ ਵਾਕ ਲਿਖੋ ।

9. ਜੇ ਲਾਲ ਕਿਲ੍ਹਾ ਵੇਖਿਆ ਹੈ ਤਾਂ ਅੱਖੀਂ ਡਿੱਠਾ ਹਾਲ ਲਿਖੋ ।



ਪਾਠ ਬਾਰ੍ਹਵਾਂ

# ਵੋਟ ਹਰਿਆਲੀ ਨੂੰ ਪਾਓ

ਕਿਰਨਦੀਪ ਸਿੰਘ ਫੂਲ ਇਕੱਲਾ ਹੀ ਆਪਣੇ ਬਾਬਾ ਜੀ ਗੁਰਦਿਆਲ ਸਿੰਘ ਫੂਲ ਕੋਲ ਬੈਠਾ ਸੀ। ਬਾਕੀ ਸਾਰੇ ਘਰ ਦੇ ਬਾਹਰ ਗਏ ਹੋਏ ਸਨ। ਕਿਰਨਦੀਪ ਆਪਣੇ ਬਾਬੇ ਕੋਲੋਂ ਅਰਸਤੂ, ਅਫ਼ਲਾਤੂਨ ਤੇ ਸੁਕਰਾਤ ਬਾਰੇ ਗੱਲਾਂ ਪੁੱਛ ਰਿਹਾ ਸੀ ਕਿ ਲੋਕ ਉਨ੍ਹਾਂ ਨੂੰ ਮਹਾਨ ਵਿਦਵਾਨ ਕਿਉਂ ਮੰਨਦੇ ਹਨ ? ਕਿਰਨਦੀਪ ਪੰਜਵੀਂ ਵਿਚ ਪੜ੍ਹਦਾ ਸੀ। ਉਹ ਗੱਲਾਂ ਬਾਤਾਂ ਰਾਹੀਂ ਪੜ੍ਹਨਾ ਚਾਹੁੰਦਾ ਸੀ।

ਐਨੇ ਨੂੰ ਬਾਹਰ ਸੜਕ ਉੱਤੇ ਕੋਠੀ ਦੇ ਅੱਗਿਓਂ ਇਕ ਰਿਕਸ਼ਾ ਲੰਘਿਆ। ਰਿਕਸ਼ਾ ਵਿਚ ਲਾਊਡ ਸਪੀਕਰ ਲਗਾ ਹੋਇਆ ਸੀ। ਆਦਮੀ ਬੋਲ ਰਿਹਾ ਸੀ :

'ਵੋਟ ਕਾਂਗਰਸ ਨੂੰ ਪਾਓ
ਤੇ ਰਜ ਕੇ ਐਸ਼ ਮਨਾਓ।'

ਕਿਰਨਦੀਪ ਇਹ ਸ਼ਬਦ ਸੁਣ ਕੇ ਹੈਰਾਨ ਹੋ ਰਿਹਾ ਸੀ। ਇਕ ਹੋਰ ਰਿਕਸ਼ਾ ਲੰਘਿਆ। ਉਸ ਵਿਚ ਰੀਕਾਰਡ ਵਜ ਰਿਹਾ ਸੀ :

'ਜਿਸ ਦੇਸ਼ ਮੇਂ ਗੰਗਾ ਬਹਿਤੀ ਹੈ,
ਉਸ ਦੇਸ਼ ਕੇ ਹਮ ਵਾਸੀ ਹੈਂ।'

ਰੀਕਾਰਡ ਬੰਦ ਹੋ ਗਿਆ ਤੇ ਆਦਮੀ ਨੇ ਬੋਲਣਾ ਆਰੰਭ ਕੀਤਾ :

'ਜਨਤਾ ਨੂੰ ਵੋਟ ਪਾਓ
ਤੇ ਰੱਜ ਕੇ ਰੋਟੀ ਖਾਓ।'

ਰਿਕਸ਼ਾ ਇਹ ਕਹਿੰਦਾ ਅੱਗੇ ਲੰਘ ਗਿਆ। ਕਿਰਨਦੀਪ ਸੋਚੀ ਜਾ ਰਿਹਾ ਸੀ। ਤੀਜਾ ਰਿਕਸ਼ਾ ਆਇਆ। ਉਸ ਵਿਚ ਕੀਰਤਨ ਦਾ ਟੇਪ ਲਗਾ ਹੋਇਆ ਸੀ :

'ਬਾਰਿ ਪਰਾਇ ਬੈਸਣਾ ਸਾਈਂ ਮੁਝੇ ਨਾ ਦੇਹਿ'

ਕੀਰਤਨ ਬੰਦ ਹੋ ਗਿਆ ਤੇ ਆਵਾਜ਼ ਆਈ :

'ਸੁਣ ਲਓ ਸਿਖ ਭਰਾਓ,
ਵੋਟ ਅਕਾਲੀ ਦਲ ਨੂੰ ਪਾਓ,
ਪੰਜਾਬ ਨੂੰ ਖ਼ੁਸ਼ਹਾਲ ਬਣਾਓ,
ਘਿਓ ਸ਼ਕਰ ਰੱਜ ਕੇ ਖਾਓ।'

ਇਉਂ ਕਹਿੰਦਾ ਰਿਕਸ਼ਾ ਚਲਾ ਗਿਆ । ਹੋਰ ਵੀ ਇਉਂ ਕਈ ਰਿਕਸ਼ਾ ਵਾਲੇ ਲੰਘੇ ਜਿਹੜੇ ਆਪਣੀ ਆਪਣੀ ਪਾਰਟੀ ਲਈ ਵੋਟਾਂ ਮੰਗ ਰਹੇ ਸਨ ।

ਕਿਰਨਦੀਪ ਸਾਰਾ ਰੌਲਾ ਗੌਲਾ ਸੁਣ ਕੇ ਕਹਿਣ ਲੱਗਾ 'ਬਾਬਾ ਜੀ, ਇਹ ਕਿਉਂ ਸਾਡੇ ਕੰਨ ਪਾੜਦੇ ਨੇ ? ਜਿਸ ਨੇ ਵੋਟ ਪਾਉਣੀ ਹੋਊ ਆਪੇ ਪਾ ਦੇਊ । ਕਿੰਨਾ ਬਕਵਾਸ ਏ । ਇਉਂ ਤਾਂ ਮੰਗਤੇ ਵੀ ਨਹੀਂ ਕਰਿਆ ਕਰਦੇ । ਉਹ ਵੀ ਇਹ ਕਹਿ ਕੇ ਮੰਗਿਆ ਕਰਦੇ ਹਨ 'ਮਾਈ ਰੱਬ ਭਲਾ ਕਰੇ, ਮੁੱਠ ਆਟੇ ਦੀ ਪਾਈਂ ।' ਬਾਬਾ ਜੀ ਤੁਸੀਂ ਦੱਸੋ, ਕੀ ਅੱਜ ਮੰਗਣ ਦਾ ਜੁਗ ਹੈ ? ਲੋਕ ਕਿਹਾ ਕਰਦੇ ਨੇ 'ਮੰਗਣ ਗਿਆ ਸੋ ਮਰ ਗਿਆ ।'

'ਕਿਰਨਦੀਪ, ਇਹ ਪਹਿਲਾਂ ਹੀ ਮਰੇ ਹੋਏ ਨੇ, ਵੋਟਾਂ ਮੰਗ ਕੇ ਜਿਉਂਦਿਆਂ ਵਿਚ ਹੋਣਗੇ । ਹੁਣ ਵੋਟਰਾਂ ਦੇ ਤਰਲੇ ਕਰਦੇ ਨੇ । ਕੁਰਸੀ ਪ੍ਰਾਪਤ ਕਰਕੇ ਵੋਟਰਾਂ ਦਾ ਲਹੂ ਪੀਣਗੇ । ਇਹ ਅਜੀਬ ਲੋਕ ਨੇ । ਇਹ ਮੰਗ ਵੀ ਸਕਦੇ ਨੇ ਤੇ ਮਰ ਵੀ ਸਕਦੇ ਨੇ । ਇਹ ਮਰਵਾ ਵੀ ਸਕਦੇ ਨੇ । ਅੱਜ ਮੰਗਤਿਆਂ ਦਾ ਜੁਗ ਐ ਕਾਕਾ । ਡਿਪੂਆਂ ਵਾਲੇ ਤੇ ਇਜੇਂਨਸੀਆਂ ਵਾਲੇ ਸਭ ਮੰਗਤੇ ਨੇ । ਇਨ੍ਹਾਂ ਨੇ ਇਹ ਸਭ ਕੁਝ ਸਰਕਾਰ ਤੋਂ ਮੰਗ ਕੇ ਲਿਆ ਏ । ਇਹ ਸਦਾ ਮੰਗਦੇ ਰਹਿੰਦੇ ਨੇ, ਤਾਂ ਹੀ ਰਾਬਿੰਦਰਾ ਨਾਥ ਟੈਗੋਰ ਕਹਿੰਦਾ ਹੈ ।'

'ਕੀ ਬਾਬਾ ਜੀ ?'

'ਕਿਰਨਦੀਪ, ਟੈਗੋਰ ਬੱਚੇ ਨੂੰ ਕਹਿੰਦਾ ਹੈ ਕਿ ਬੇਟਾ ਜੇ ਤੇਰਾ ਬਾਪ ਪੈਸੇ ਮੰਗਣ ਤੇ ਤੈਨੂੰ ਪੈਸੇ ਨਹੀਂ ਦਿੰਦਾ ਅਤੇ ਤੈਨੂੰ ਮੰਗਤਾ ਕਹਿੰਦਾ ਹੈ ਤਾਂ ਤੂੰ ਰੋ ਨਾ । ਤੇਰਾ ਬਾਪ ਤਾਂ ਆਪ ਰੱਬ ਕੋਲੋਂ ਸਦਾ ਮੰਗਦਾ ਰਹਿੰਦਾ ਹੈ ।'

'ਬਾਬਾ ਜੀ, ਟੈਗੋਰ ਜੀ ਠੀਕ ਕਹਿੰਦੇ ਹਨ ।'

ਕਿੰਨਾ ਚਿਰ ਸੋਚਣ ਤੋਂ ਮਗਰੋਂ ਕਿਰਨਦੀਪ ਨੇ ਬੜੇ ਅੰਦਾਜ਼ ਵਿਚ ਕਿਹਾ, 'ਬਾਬਾ ਜੀ ! ਮੈਂ ਵੀ ਚੋਣ ਵਿਚ ਖੜਾ ਹੋਵਾਂਗਾ । ਮੈਂ ਅੱਜ ਹੀ ਆਪਣੇ ਕੋਠੇ ਤੇ ਝੰਡਾ ਲਾ ਦੇਣਾ ਏ । ਮੈਂ ਇਉਂ ਲੋਕਾਂ ਨੂੰ ਕਹਾਂਗਾ ਕਿ ਵੋਟ ਬੱਚਿਆਂ ਨੂੰ ਪਾਓ ਤੇ ਨਵੀਂ ਪੀਹੜੀ ਨੂੰ ਵਡਿਆਓ । ਪੁਰਾਣੀ ਪੀਹੜੀ ਹੁਣ ਆਰਾਮ ਕਰੇ । ਸਾਡਾ ਘੋਲ ਵੇਖੇ ।'

ਉਸ ਦੇ ਬਾਬੇ ਨੇ ਕਿਹਾ, 'ਕਾਕਾ ਤੂੰ ਖੜਾ ਨਹੀਂ ਹੋ ਸਕਦਾ ।'

ਕਿਰਨਦੀਪ ਬਹੁਤ ਉਤਾਵਲਾ ਹੋ ਕੇ ਕਹਿਣ ਲੱਗਾ, 'ਕਿਉਂ ਬਾਬਾ ਜੀ ? ਮੈਂ ਕਿਉਂ ਨਹੀਂ ਖੜਾ ਹੋ ਸਕਦਾ ? ਮੈਨੂੰ ਕੀ ਹੋਇਆ ?'

'ਕਾਕਾ ਤੂੰ ਤਾਂ ਅਜੇ ਵੋਟ ਵੀ ਨਹੀਂ ਪਾ ਸਕਦਾ ।'

'ਕੀ ਗੱਲ ਬਾਬਾ ਜੀ ?'

'ਚੋਣ ਵਿਚ ਵੋਟ ਇੱਕੀ ਸਾਲ ਦਾ ਹੀ ਪਾ ਸਕਦਾ ਹੈ । ਇੱਕੀ ਸਾਲ ਦੀ ਉਮਰ ਹੋਣ ਤੇ ਫੇਰ ਵੋਟ ਬਣਵਾਈ ਜਾਂਦੀ ਹੈ । ਵੋਟ ਬਣਨ ਤੇ ਵੋਟਰਾਂ ਦੀ ਲਿਸਟ ਵਿਚ ਨਾਂ ਆਉਂਦਾ ਹੈ, ਫੇਰ ਵੋਟਰ ਵੋਟ ਪਾ ਸਕਦਾ ਹੈ । ਤੂੰ ਤਾਂ ਅਜੇ ਕੁਲ ਦਸ ਸਾਲਾਂ ਦਾ ਹੈਂ ।

ਵੋਟ ਪਾਉਣ ਲਈ ਤੈਨੂੰ ਗਿਆਰਾਂ ਸਾਲ ਅਜੇ ਉਡੀਕਣਾ ਪਵੇਗਾ। ਚੋਣ ਲਈ ਕੇਵਲ ਪੈਂਤੀ ਸਾਲ ਦਾ ਆਦਮੀ ਖੜਾ ਹੋ ਸਕਦਾ ਹੈ। ਉਸ ਲਈ ਤੈਨੂੰ ਅਜੇ ਪੰਜੀ ਸਾਲ ਹੋਰ ਉਡੀਕਣਾ ਪਵੇਗਾ ਬੇਟਾ।'

'ਬਾਬਾ ਜੀ ! ਕੀ ਇੱਕੀ ਸਾਲ ਦੇ ਅਤੇ ਪੈਂਤੀ ਸਾਲ ਦੇ ਆਦਮੀ ਨੂੰ ਬਹੁਤ ਅਕਲ ਆ ਜਾਂਦੀ ਹੈ ?'

'ਸਿਆਣੇ ਕਹਿੰਦੇ ਨੇ ਕਿ ਆ ਜਾਂਦੀ ਹੈ।' ਉਸ ਦੇ ਬਾਬੇ ਨੇ ਕਿਹਾ।

'ਨਿਰੀ ਉਮਰ ਨਾਲ ਵੀ ਕਦੀ ਕੋਈ ਸਿਆਣਾ ਹੋਇਆ ਏ ਬਾਬਾ ਜੀ ? ਜਿਹੜੇ ਰਾਹੀਆਂ ਨੂੰ ਮਾਰਦੇ ਨੇ। ਗੱਡੀਆਂ ਲੁੱਟਦੇ ਨੇ। ਦੁਕਾਨਾਂ ਸਾੜਦੇ ਹਨ। ਖ਼ੂਨ ਕਰਦੇ ਨੇ। ਸਮਗਲਿੰਗ ਕਰਦੇ ਨੇ। ਸ਼ਰਾਬ ਪੀ ਕੇ ਖੇਹ ਉਡਾਉਂਦੇ ਨੇ। ਕੀ ਇਹ ਸਾਰੇ ਇੱਕੀ ਸਾਲ ਤੋਂ ਘੱਟ ਨੇ ?'

'ਇਹ ਇੱਕੀ ਸਾਲਾਂ ਤੋਂ ਵੱਧ ਨੇ।'

'ਬਾਬਾ ਜੀ ! ਜੇ ਇਹ ਇੱਕੀ ਸਾਲਾਂ ਤੋਂ ਵੱਧ ਨੇ ਤਾਂ ਫੇਰ ਕਿਉਂ ਇਨ੍ਹਾਂ ਨੂੰ ਅਕਲ ਨਹੀਂ ਆਈ ? ਬਾਬਾ ਜੀ ਅਕਲ, ਸਿਆਣਪ ਤੇ ਸਮਝ ਦਾ ਸਾਲਾਂ ਨਾਲ ਕੋਈ ਸੰਬੰਧ ਨਹੀਂ ਹੈ। ਬਾਬਾ ਜੀ, ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਜਦ ਗੱਦੀ ਤੇ ਬੈਠੇ ਸਨ, ਤਾਂ ਉਨ੍ਹਾਂ ਦੀ ਉਮਰ ਕਿੰਨੀ ਸੀ ? ਕੀ ਉਨ੍ਹਾਂ ਦੀ ਉਮਰ ਇੱਕੀ ਸਾਲਾਂ ਤੋਂ ਘੱਟ ਨਹੀਂ ਸੀ ?'

'ਉਨ੍ਹਾਂ ਦੀ ਉਮਰ ਬਹੁਤ ਘੱਟ ਸੀ, ਪਰ ਉਹ ਕਰਨੀ ਵਾਲੇ ਸਨ।'

ਕਿਰਨਦੀਪ ਨੇ ਬਹੁਤ ਗੰਭੀਰ ਹੋ ਕੇ ਕਿਹਾ, 'ਉਨ੍ਹਾਂ ਨੇ ਕਰਨੀ ਕਿੱਥੋਂ ਲਈ ਸੀ ?'

ਕਿਰਨਦੀਪ ਦਾ ਬਾਬਾ ਸੋਚੀਂ ਪੈ ਗਿਆ ਤੇ ਫੇਰ ਕਹਿਣ ਲੱਗਾ, 'ਬੇਟਾ ਉਨ੍ਹਾਂ ਨੂੰ ਕਰਨੀ ਪ੍ਰਮਾਤਮਾ ਨੇ ਦਿੱਤੀ ਸੀ।

ਕਿਰਨਦੀਪ ਨੇ ਫੇਰ ਸਵਾਲ ਕੀਤਾ, 'ਜੇ ਰੱਬ ਕਰਨੀ ਦਿੰਦਾ ਹੈ ਤਾਂ ਉਹ ਕਿਸ ਨੂੰ ਦਿੰਦਾ ਹੈ ? ਕੀ ਵੇਖ ਕੇ ਦਿੰਦਾ ਹੈ ? ਕੱਦ ਦਿੰਦਾ ਹੈ ? ਕਿੰਨੀ ਉਮਰ ਵਿਚ ਦਿੰਦਾ ਹੈ ?'

'ਕਾਕਾ ਇਹ ਤਾਂ ਅਕਾਲ ਪੁਰਖ ਹੀ ਜਾਣਦਾ ਹੈ ਕਿ ਉਹ ਕੀ ਵੇਖ ਕੇ ਕਿਸ ਨੂੰ ਕਰਨੀ ਦਿੰਦਾ ਹੈ।'

'ਬਾਬਾ ਜੀ ! ਰੱਬ ਨੂੰ ਇਹ ਹੱਕ ਕਿਸ ਨੇ ਦਿੱਤਾ ਏ ?'

ਉਸ ਦਾ ਬਾਬਾ ਫੇਰ ਕੁੜਿਕੀ 'ਚ ਫਸ ਗਿਆ। ਉਹ ਜੁਆਬ ਸੋਚ ਹੀ ਰਿਹਾ ਸੀ ਕਿ ਕਿਰਨਦੀਪ ਫੇਰ ਬੋਲਿਆ, 'ਬਾਬਾ ਜੀ ! ਤੁਸੀਂ ਕਦੀ ਕਹਿੰਦੇ ਹੋ ਸ਼ਕਤੀ ਰੱਬ ਦਿੰਦਾ ਹੈ। ਕਰਨੀ ਰੱਬ ਦਿੰਦਾ ਹੈ। ਕਦੀ ਕਹਿੰਦੇ ਹੋ ਪਿਛਲੇ ਜਨਮ ਦੇ ਚੰਗੇ ਕਰਮਾਂ ਵੱਟੇ ਮਿਲਦੀ ਹੈ, ਪਰ ਬਾਬਾ ਜੀ, ਕਰਮਾਂ ਨੂੰ ਪਰਖਣ ਵਾਲਾ ਕੌਣ ਏ ? ਜੱਜ ਕੌਣ ਏ ? ਕਿਹੜਾ ਕਮਿਸ਼ਨ ਬੈਠਦਾ ਏ ?'

ਅਸਲ ਵਿਚ ਕਿਰਨਦੀਪ ਅੱਜ ਪਤਾ ਨਹੀਂ ਕਿਉਂ ਪੁੱਠੇ ਪ੍ਰਸ਼ਨ ਕਰ ਰਿਹਾ ਸੀ? ਕਿਉਂ ਐਨੇ ਰੋਹ ਵਿਚ ਸੀ?

ਵੋਟਾਂ ਮੰਗਣ ਵਾਲਿਆਂ ਨੇ ਫੇਰ ਲਾਊਡ ਸਪੀਕਰ ਉੱਚੇ ਕਰ ਦਿੱਤੇ।

ਕਿਰਨਦੀਪ ਖੜ੍ਹਾ ਹੋ ਕੇ ਕਹਿਣ ਲੱਗਾ, 'ਬਾਬਾ ਜੀ! ਮੈਂ ਜ਼ਰੂਰ ਖੜ੍ਹਾ ਹੋਵਾਂਗਾ। ਆਪਣੇ ਹਾਣ ਦੇ ਬੱਚਿਆਂ ਦੀ ਸਰਕਾਰ ਬਣਾਵਾਂਗਾ। ਫੇਰ ਪੁੱਛਾਂਗਾ ਕਿ ਤੁਸੀਂ ਇੱਕੀ ਸਾਲ ਤੋਂ ਘੱਟ ਬੱਚੇ ਨੂੰ ਵੋਟ ਨਹੀਂ ਪਾਉਣ ਦਿੰਦੇ, ਪਰ ਤੁਸੀਂ ਇੱਕੀ ਸਾਲ ਤੋਂ ਘੱਟ ਬੱਚੇ ਭਾਵ ਅੱਠ ਨੌਂ ਸਾਲ ਦੇ ਬੱਚਿਆਂ ਤੋਂ ਭਾਂਡੇ ਕਿਉਂ ਸਾਫ਼ ਕਰਵਾਉਂਦੇ ਹੋ? ਬੱਚਿਆਂ ਦੀ ਖੇਡ ਖੋਹ ਕੇ, ਬਚਪਨ ਖੋਹ ਕੇ ਅਤੇ ਪੜ੍ਹਾਈ ਤੋਂ ਵਿਰਵੇ ਰੱਖ ਕੇ ਉਨ੍ਹਾਂ ਨੂੰ ਮੰਗਤੇ ਕਿਉਂ ਬਣਾਉਂਦੇ ਹੋ? ਤੁਸੀਂ ਬੱਚਿਆਂ ਨੂੰ ਮੁੰਡੂ ਬਣਾ ਸਕਦੇ ਹੋ। ਮਾਵਾਂ ਬੱਚਿਆਂ ਨੂੰ ਘਰ ਛੱਡ ਕੇ ਕਲੱਬਾਂ ਵਿਚ ਸ਼ਰਾਬ ਪੀ ਕੇ ਖੇਹ ਉਡਾ ਸਕਦੀਆਂ ਨੇ। ਮੇਰਾ ਇਕ ਜਮਾਤੀ ਹੈ। ਉਸ ਦੀ ਮਾਂ ਬਣ ਤਣ ਕੇ ਸੈਰ ਤੇ ਚੜ੍ਹੀ ਰਹਿੰਦੀ ਹੈ। ਉਹ ਵਿਚਾਰਾ ਭੁੱਖਾ ਮਾਂ ਨੂੰ ਉਡੀਕਦਾ ਰਹਿੰਦਾ ਹੈ। ਉਹ ਫ਼ਰਿਜ ਨੂੰ ਜਿੰਦਰਾ ਲਾ ਜਾਂਦੀ ਹੈ। ਇੱਕੀ ਸਾਲ ਦੇ ਵੋਟਰਾਂ ਦੀਆਂ ਵੋਟਾਂ ਤੋਂ ਬਣੀ ਸਰਕਾਰ ਕਿਉਂ ਨਹੀਂ ਉਸ ਨੂੰ ਰੋਕ ਸਕਦੀ? ਬੱਚਿਆਂ ਤੇ ਜ਼ੁਲਮ ਕਰਨ ਵਾਲਿਆਂ ਨੂੰ ਕਿਉਂ ਨਹੀਂ ਸੋਧ ਸਕਦੀ? ਬਾਬਾ ਜੀ! ਮੈਂ ਜ਼ਰੂਰ ਖੜ੍ਹਾ ਹੋਵਾਂਗਾ।'

'ਤੂੰ ਆਪਣੇ ਆਪ ਕਿਵੇਂ ਖੜ੍ਹਾ ਹੋ ਸਕਦਾ ਏਂ? ਵੇਲੇ ਸਿਰ ਫ਼ਾਰਮ ਭਰਨਾ ਹੁੰਦਾ ਹੈ। ਕਿਸੇ ਨੇ ਸਿਫ਼ਾਰਸ਼ ਕਰਨੀ ਹੁੰਦੀ ਹੈ। ਕਚਹਿਰੀ ਵਿਚ ਜ਼ਮਾਨਤ ਜਮ੍ਹਾਂ ਕਰਾਉਣੀ ਹੁੰਦੀ ਹੈ। ਤੇਰੀ ਉਮਰ ਘੱਟ ਹੈ। ਫ਼ਾਰਮ ਦੇਣ ਦੀ ਤਰੀਕ ਲੰਘ ਚੁੱਕੀ ਹੈ। ਤੇਰੇ ਕੋਲ ਜ਼ਮਾਨਤ ਲਈ ਪੈਸੇ ਵੀ ਨਹੀਂ ਹਨ।'

'ਬਾਬਾ ਜੀ! ਜ਼ਮਾਨਤ ਇੱਕੀ ਸਾਲਾਂ ਤੋਂ ਵੱਧ ਲਈ ਜ਼ਰੂਰੀ ਹੈ, ਕਿਉਂਕਿ ਉਹ ਮੁੱਕਰ ਜਾਇਆ ਕਰਦੇ ਹਨ। ਬੱਚੇ ਨੂੰ ਜ਼ਮਾਨਤ ਦੇਣ ਦੀ ਕੋਈ ਲੋੜ ਨਹੀਂ। ਬੱਚਾ ਪਵਿੱਤਰ ਹੁੰਦਾ ਹੈ। ਫ਼ਰੇਬਾਂ ਤੇ ਹੇਰਾ ਫੇਰੀ ਤੋਂ ਮੁਕਤ ਹੁੰਦਾ ਹੈ। ਸੁੱਚੀ ਜ਼ਮੀਰ ਵਾਲਾ ਹੁੰਦਾ ਹੈ।'

ਇਹ ਕਹਿ ਕੇ ਕਿਰਨਦੀਪ ਸਵੀਟ ਪੀਜ਼ ਲਈ ਰਖੇ ਕਾਨਿਆਂ ਵਿਚੋਂ ਇਕ ਬਹੁਤ ਲੰਮਾ ਤੇ ਪੱਕਾ ਕਾਨਾ ਲੈ ਆਇਆ। ਉਸ ਨੇ ਕਾਨੇ ਦੇ ਸਿਰੇ ਉੱਤੇ ਗੁਲਾਚੀਨ ਦੇ ਚੌੜੇ ਚੌੜੇ ਪੱਤੇ ਬੰਨ੍ਹ ਲਏ। ਫੇਰ ਕਾਨਾ ਕੋਠੇ ਦੀ ਛੱਤ ਉੱਤੇ ਗੱਡ ਦਿੱਤਾ।

ਕਿਰਨਦੀਪ ਬਹੁਤ ਸੁਰੀਲੀ ਤੇ ਉੱਚੀ ਆਵਾਜ਼ ਵਿਚ ਇਉਂ ਕਹਿਣ ਲੱਗ ਪਿਆ: 'ਵੋਟ ਮੈਨੂੰ ਪਾਓ। ਹਰਿਆਲੀ ਨੂੰ ਪਾਓ। ਬੱਚਿਆਂ ਨੂੰ ਪਾਓ, ਜਿਨ੍ਹਾਂ ਵਿਚ ਅਜੇ ਈਰਖਾ, ਨਫ਼ਰਤ, ਵੈਰ, ਧੋਖਾ, ਫ਼ਰੇਬ ਆਦਿ ਪੈਦਾ ਨਹੀਂ ਹੋਏ ਹਨ।'

ਕਿਰਨਦੀਪ ਇਉਂ ਉੱਚੀ ਉੱਚੀ ਬੋਲੀ ਜਾ ਰਿਹਾ ਸੀ। ਉਸ ਦਾ ਮੂੰਹ ਲਾਲ ਹੁੰਦਾ

ਜਾ ਰਿਹਾ ਸੀ।

'ਕਰਨੀ ਆਪ ਆਪਣੇ ਅੰਦਰੋਂ ਆਪਣੀ ਮਿਹਨਤ ਨਾਲ ਪੈਦਾ ਕਰੀਦੀ ਏ। ਚੀਜ਼ ਆਪ ਕਮਾਈਦੀ ਏ। ਵਿਰਸੇ ਵਿੱਚੋਂ ਨਹੀਂ ਲਈਦੀ। ਬਾਬਾ ਜੀ ! ਜੇ ਸਭ ਅਮੀਰਾਂ ਨੂੰ ਇਹ ਆਦੇਸ਼ ਦੇ ਦਿੱਤਾ ਜਾਵੇ ਕਿ ਉਹ ਆਪਣੀ ਜਾਇਦਾਦ ਆਪਣੇ ਵਾਰਸਾਂ ਨੂੰ ਨਹੀਂ ਦੇ ਸਕਦੇ ਤਾਂ ਇਹ ਇੱਕੀ ਸਾਲਾਂ ਦੇ ਭੂਤਰੇ ਜੁਆਨ ਸਿੱਧੇ ਹੋ ਜਾਣ।'

ਕਿਰਨਦੀਪ ਬੋਲੀ ਜਾ ਰਿਹਾ ਸੀ, 'ਵੋਟ ਹਰਿਆਂ ਪੱਤਿਆਂ ਨੂੰ ਪਾਓ। ਨਵਿਆਂ ਨੂੰ ਪਾਓ। ਹਾਰਿਆਂ ਨੂੰ ਨਾ ਪਾਓ। ਲੋਕੋ, ਜੁਗ ਬਦਲਣ ਵਾਲਾ ਏ। ਆਓ ਰੰਗ ਬਦਲੀਏ। ਜੁਗ ਬਦਲੀਏ। ਜ਼ਮਾਨੇ ਦੀ ਚਾਲ ਬਦਲੀਏ। ਦੇਸ਼ ਵਿਚ ਮਹਿਕ ਲਿਆ-ਈਏ। ਗ਼ਲਤ ਨੀਤੀ, ਧੋਖੇ ਵਾਲੀ ਸਿਆਣਪ ਤੇ ਚਲਾਕੀ ਮੁਕਾਈਏ।'

ਉਸ ਦਾ ਬਾਬਾ ਹੈਰਾਨ ਹੋਇਆ ਕਿਰਨ ਵਲ ਵੇਖੀ ਜਾ ਰਿਹਾ ਸੀ। ਉਹ ਇਉਂ ਮਹਿਸੂਸ ਕਰ ਰਿਹਾ ਸੀ ਜਿਵੇਂ ਕਿਰਨਦੀਪ ਦੇ ਅੰਦਰ ਅਥਾਹ ਸ਼ਕਤੀ ਆ ਗਈ ਹੋਵੇ। ਉਸ ਦੇ ਚਿਹਰੇ ਤੇ ਜਲੌ ਆ ਗਿਆ ਹੋਵੇ।

ਉਹ ਉੱਚੀ ਉੱਚੀ ਕਹੀ ਜਾ ਰਿਹਾ ਸੀ, 'ਵੋਟ ਮੈਨੂੰ ਪਾਓ। ਕਲ੍ਹ ਦੇ ਜੁਆਨ ਨੂੰ ਪਾਓ।'

ਭਾਦਰੋਂ ਦਾ ਮਹੀਨਾ ਸੀ। ਅਗਥ ਆ ਗਿਆ। ਅਗਥ ਸਖ਼ਤ ਝੱਖੜ ਨੂੰ ਕਿਹਾ ਜਾਂਦਾ ਹੈ। ਰੁੱਖਾਂ ਦੇ ਟਹਿਣੇ ਟੁੱਟਣ ਲੱਗ ਪਏ। ਰੁੱਖ ਡਿੱਗਣ ਲੱਗ ਪਏ। ਖੰਬੇ ਡਿੱਗਣ ਲੱਗ ਪਏ। ਉਮੀਦਵਾਰਾਂ ਦੇ ਲਾਏ ਝੰਡੇ ਡਿੱਗ ਪਏ। ਉਨ੍ਹਾਂ ਦੇ ਤੰਬੂ ਉੱਡ ਗਏ। ਪਲਾਂ ਵਿਚ ਅੰਨ੍ਹੇਰਾ ਹੋ ਗਿਆ। ਕਾਲੀ ਬੋਲੀ ਸਖ਼ਤ ਅੰਨ੍ਹੇਰੀ ਝੂਲ ਪਈ।

ਅੰਨ੍ਹੇਰੇ ਵਿਚ ਵੀ ਕਿਰਨਦੀਪ ਦਾ ਚਿਹਰਾ ਲਾਟ ਵਾਂਗ ਚਮਕ ਰਿਹਾ ਸੀ। ਪਤਾ ਨਹੀਂ ਉਸ ਦਾ ਕਾਨਾ ਕਿਉਂ ਨਹੀਂ ਸੀ ਡਿੱਗਿਆ। ਗੁਲਾਚੀਨ ਦੇ ਪੱਤੇ ਉਂਜ ਹੀ ਹਿਲ ਰਹੇ ਸਨ।

ਕਿਰਨਦੀਪ ਦੀ ਚੀਰਵੀਂ ਆਵਾਜ਼ ਆਈ, 'ਤੁਸੀਂ ਜੇ ਵੋਟ ਮੈਨੂੰ ਨਾ ਪਾਈ ਤਾਂ ਇਹੋ ਜਿਹੀਆਂ ਅੰਨ੍ਹੇਰੀਆਂ ਨਿੱਤ ਝੁੱਲਣਗੀਆਂ। ਦਰੱਖ਼ਤ ਡਿੱਗਣਗੇ। ਕਤਲ ਹੋਣਗੇ। ਡਾਕੇ ਪੈਣਗੇ, ਕਿਉਂਕਿ ਕਾਲੀ ਅੰਨ੍ਹੇਰੀ ਵਿਚ ਕੁਝ ਵੀ ਹੋ ਸਕਦਾ ਹੈ। ਇੱਕੀ ਸਾਲ ਦੇ ਕੁਝ ਵੀ ਕਰ ਸਕਦੇ ਨੇ ਬਾਬਾ ਜੀ। ਬਾਬਾ ਜੀ ! ਮੈਂ ਜ਼ਰੂਰ ਜਿੱਤਾਂਗਾ, ਕਿਉਂਕਿ ਮੈਂ ਕਰਨੀ ਮੰਗਣੀ ਨਹੀਂ, ਅੰਦਰੋਂ ਪੈਦਾ ਕਰਨੀ ਏ।'

ਝੱਖੜ ਥੰਮ੍ਹ ਗਿਆ। ਕਿਰਨਦੀਪ ਦਾ ਹਰਿਆਲੀ ਦਾ ਝੰਡਾ ਪੂਰਨ ਜਲੌ ਵਿਚ ਲਹਿਰਾ ਰਿਹਾ ਸੀ।

# ਅਭਿਆਸ

1. ਦੱਸੋ—1. ਕਿਰਨਦੀਪ ਕਿੱਥੇ ਬੈਠਾ ਸੀ ?
   2. ਕਿਰਨਦੀਪ ਕਿਨ੍ਹਾਂ ਬਾਰੇ ਗੱਲਾਂ ਪੁੱਛ ਰਿਹਾ ਸੀ ?
   3. ਕੋਠੀ ਅੱਗਿਉਂ ਕਿੰਨੇ ਰਿਕਸ਼ਾ ਲੰਘੇ ਅਤੇ ਉਹ ਕਿਨ੍ਹਾਂ ਲਈ ਵੋਟ ਮੰਗ ਰਹੇ ਸਨ ?
   4. ਮੰਗਤਾ ਮੰਗਣ ਲਈ ਕੀ ਕਿਹਾ ਕਰਦਾ ਹੈ ?
   5. ਕਿਰਨਦੀਪ ਦੇ ਬਾਬੇ ਨੇ ਟੈਗੋਰ ਦੀ ਕਿਹੜੀ ਗੱਲ ਸੁਣਾਈ ?
   6. ਕਿਰਨਦੀਪ ਕਿਉਂ ਨਹੀਂ ਖੜਾ ਹੋ ਸਕਦਾ ?
   7. ਵੋਟ ਪਾਉਣ ਲਈ ਵੋਟਰ ਦੀ ਉਮਰ ਕਿੰਨੀ ਚਾਹੀਦੀ ਹੈ ਅਤੇ ਉਮੀਦਵਾਰ ਲਈ ਕਿੰਨੀ ?
   8. ਕਿਰਨਦੀਪ ਨੇ ਕਿਹੜੇ ਗੁਰੂਆਂ ਦੀ ਉਮਰ ਬਾਰੇ ਦਸਿਆ ਸੀ ?
   9. ਕਿਰਨਦੀਪ ਅਨੁਸਾਰ ਕਰਨੀ ਮਨੁੱਖ ਕਿੱਥੋਂ ਪ੍ਰਾਪਤ ਕਰਦਾ ਹੈ ?
   10. ਕਿਰਨਦੀਪ ਨੇ ਆਪਣਾ ਝੰਡਾ ਕਿਵੇਂ ਬਣਾਇਆ ?
   11. ਅਗਥ ਕੀ ਹੁੰਦਾ ਹੈ ?
   12. ਕਿਰਨਦੀਪ ਉੱਚੀ ਉੱਚੀ ਕੀ ਕਹਿੰਦਾ ਹੈ ?

2. ਬ੍ਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :
   1. ਬਾਰਿ ਪਰਾਇ ਬੈਸਨਾ......ਮੁਝੇ ਨਾ ਦੇਹਿ । (ਸਾਈਂ, ਰੱਬ)
   2. ਤੁਸੀਂ ਦੱਸੋ, ਕੀ ਅੱਜ......ਦਾ ਜੁਗ ਹੈ ? (ਮੰਗਣ, ਉਧਾਰ ਲੈਣ)
   3. ਬਾਬਾ ਜੀ ! ਅਕਲ, ਸਿਆਣਪ ਤੇ......ਦਾ ਸਾਲਾਂ ਨਾਲ ਕੋਈ ਸੰਬੰਧ ਨਹੀਂ ਹੈ । (ਸਮਝ, ਸੂਝ)
   4. ਉਨ੍ਹਾਂ ਨੇ......ਕਿੱਥੋਂ ਲਈ ਸੀ ? (ਕਰਨੀ, ਸ਼ਕਤੀ)
   5. ਉਹ ਫ਼ਰਿਜ ਨੂੰ......ਲਾ ਜਾਂਦੀ ਹੈ । (ਜਿੰਦਰਾ, ਤਾਲਾ)
   6. ਕਰਨੀ ਆਪ ਆਪਣੇ......ਆਪਣੀ......ਨਾਲ ਪੈਦਾ ਕਰੀਦੀ ਹੈ । (ਅੰਦਰੋਂ, ਕੋਲੋਂ) (ਮਿਹਨਤ, ਲਿਆਕਤ)
   7. ਆਪਣੀ ਜਾਇਦਾਦ ਆਪਣੇ......ਨੂੰ ਨਹੀਂ ਦੇ ਸਕਦੇ । (ਵਾਰਸ, ਉਲਾਦ)

3. ਇਹਨਾਂ ਸ਼ਬਦਾਂ ਦੇ ਅਰਥ ਦੱਸ ਕੇ ਵਾਕ ਬਣਾਓ :

ਪਰਾਇ, ਪਾਰਟੀ, ਲਹੂ ਪੀਣਗੇ, ਪੀੜ੍ਹੀ, ਉਤਾਵਲਾ, ਈਰਖਾ, ਧੋਖਾ, ਵਾਰਸਾਂ, ਸਿਆਣਪ ।

4. ਨਿਸ਼ਚੇਵਾਚਕ ਵਿਸ਼ੇਸ਼ਣ ਕੀ ਹੁੰਦਾ ਹੈ ? ਪਾਠ ਵਿੱਚੋਂ ਪੰਜ ਨਿਸ਼ਚੇਵਾਚਕ ਵਿਸ਼ੇਸ਼ਣ ਚੁਣੋ ।

5. ਕਿਰਨਦੀਪ ਬਾਰੇ ਪੰਜ ਵਾਕ ਲਿਖੋ ।

6. ਹੇਠਾਂ ਦਿੱਤੇ ਸ਼ਬਦਾਂ ਦੇ ਸਾਹਮਣੇ ਰਲਦੇ ਭਾਵਾਂ ਵਾਲੇ ਹੋਰ ਸ਼ਬਦ ਲਿਖੋ :

ਹੈਰਾਨ—

ਅਗਾਂਹ—

ਅਜੀਬ—

ਉਤਾਵਲਾ—

ਸਿਆਣਾ—

ਗੰਭੀਰ—

ਸਵਾਲ—

ਪਰਖਣ—

ਮੁੱਕਰ—

ਜ਼ਮੀਰ—

ਈਰਖਾ—

ਧੋਖਾ—

ਮਹਿਕ—

ਮਹਿਸੂਸ—



ਪਾਠ ਤੇਰ੍ਹਵਾਂ

# ਹਿੰਮਤ ਨਹੀਂ ਹਾਰੀਦੀ

ਪਾਤਰ : ਹਰ ਕੌਰ
ਧਰਮਾ
ਕਰਮ ਸਿੰਘ
ਕਰਤਾਰ ਸਿੰਘ
ਦੋ ਪਰਾਹੁਣੇ
ਦੋ ਆਦਮੀ

(ਪਰਦਾ ਉੱਠਣ ਤੋਂ ਪਹਿਲਾਂ ਬਹੁਤ ਪ੍ਰਭਾਵਸ਼ਾਲੀ ਤੇ ਦਿਲ-ਖਿੱਚਵੀਂ ਧੁਨੀ ਉੱਭਰਦੀ ਹੈ)

ਆਵਾਜ਼—ਕਿਸਮਤਾਂ ਨੂੰ ਨਹੀਂ ਕੋਸੀਦਾ, ਇੱਥੇ ਹਾਲਤ ਨਹੀਂ ਗਿਲੇ ਗੁਜ਼ਾਰੀ ਦੀ,
ਸ਼ੇਰਾਂ ਨੂੰ ਝੂਰਨਾ ਕੀ ਆਖੇ, ਹਿੰਮਤ ਨਹੀਂ ਐਵੇਂ ਹਾਰੀਦੀ।

(ਆਵਾਜ਼ ਮੱਧਮ ਪੈਂਦੀ ਹੈ)

(ਚਾਨਣ ਹੁੰਦਾ ਹੈ)

ਇਕ ਪੇਂਡੂ ਕਿਸਾਨ ਦੇ ਪੱਕੇ ਘਰ ਦਾ ਵਿਹੜਾ ਹੈ। ਪਿੱਛੇ ਬਰਾਂਡਾ ਹੈ। ਦੋ ਮੰਜੇ ਸੱਜੇ ਪਾਸੇ ਖੜੇ ਹਨ। ਇਕ ਕੁਰਸੀ ਪਈ ਹੈ। ਦੋ ਪੀਹੜੀਆਂ ਪਈਆਂ ਹਨ। ਹਰ ਕੌਰ ਅੰਦਰੋਂ ਆਉਂਦੀ ਹੈ। ਉਸ ਦਾ ਸਾਦਾ ਪਹਿਰਾਵਾ ਹੈ। ਉਹ ਬਹੁਤ ਉਦਾਸ ਹੈ। ਉਹ ਹੱਥ ਜੋੜ ਕੇ ਅਰਦਾਸ ਕਰਦੀ ਹੈ।

ਹਰ ਕੌਰ—ਦਾਤਾ ਮਿਹਰ ਕਰੀਂ, ਬੜੇ ਵਖਤਾਂ ਨਾਲ ਪਾਲਿਆ। ਦਾਤਾ ! ਆਪਣਾ ਹੱਥ ਸਿਰ ਤੇ ਰੱਖੀਂ। ਉਸ ਦਾ ਹੱਥ ਠੀਕ ਹੋ ਜਾਏ।

(ਨਮਸਕਾਰ ਕਰ ਕੇ ਪੀਹੜੀ ਉੱਤੇ ਬੈਠਦੀ ਹੈ। ਦਿਲ ਹੋਰ ਥਾਂ ਪਾਉਣ ਲਈ ਬੰਬਲ ਵੱਟਣ ਲੱਗ ਪੈਂਦੀ ਹੈ)

(ਧਰਮਾ ਆਉਂਦਾ ਹੈ। ਹਰ ਕੌਰ ਨੂੰ ਉਦਾਸ ਵੇਖ ਕੇ ਡਰ ਜਾਂਦਾ ਹੈ)

ਧਰਮਾ—ਤਾਈ ਕੀ ਗੱਲ ਏ, ਬੜੀ ਉਦਾਸ ਏਂ ?

ਹਰ ਕੌਰ—ਕਾਕਾ ਤੈਨੂੰ ਨਹੀਂ ਪਤਾ ?

ਧਰਮਾ—ਕਾਹਦਾ ?

ਹਰ ਕੌਰ—ਕਲ੍ਹ ਤੇਰੇ ਭਰਾ ਦਾ ਹੱਥ ਖਸਮਾਂ ਖਾਣੇ ਥਰੈਸਰ ਵਿਚ ਆ ਗਿਆ।

ਧਰਮਾ—ਕਿਸ ਦਾ ? ਕਰਤਾਰ ਦਾ ?

ਹਰ ਕੌਰ—ਹਾਂ।

ਧਰਮਾ—ਹੁਣ ਕਿੱਥੇ ਜੇ ?

ਹਰ ਕੌਰ—ਤੇਰਾ ਤਾਇਆ ਉਸ ਨੂੰ ਅੰਮ੍ਰਿਤਸਰ ਲੈ ਕੇ ਗਿਆ ਹੋਇਆ ਏ।

ਧਰਮਾ— ਇਹ ਥਰੈਸਰ ਵੀ ਜੱਟਾਂ ਦੀ ਜਾਨ ਦਾ ਖੌ ਏ। (ਉਦਾਸ ਹੋ ਕੇ) ਨਾ ਇਸ ਤੋਂ ਬਿਨਾਂ ਸਰਦਾ ਏ ਅਤੇ ਨਾ ਇਸ ਤੋਂ ਬਚਾਅ ਹੁੰਦੈ। ਨਾ ਇਹ ਛੱਡਿਆ ਜਾਂਦੈ।

ਹਰ ਕੌਰ—ਕਿਉਂ ਨਹੀਂ ਛੱਡਿਆ ਜਾਂਦਾ। ਅੱਗੇ ਜੱਟ ਕਣਕਾਂ ਫਲ੍ਹਿਆਂ ਨਾਲ ਗਾਹੁੰਦੇ ਈ ਸੀ।

ਧਰਮਾ—ਤਾਈ ਉਹ ਸਮੇਂ ਲੱਦ ਗਏ। ਹੁਣ ਤਾਂ ਥਰੈਸਰਾਂ ਨਾਲ ਵੀ ਗਾਹ ਕੇ ਪੂਰੀ ਨਹੀਂ ਪੈਂਦੀ। ਫਲ੍ਹਿਆਂ ਨਾਲ ਕਿਹੜਾ ਮਾਈ ਦਾ ਲਾਲ ਗਾਹ ਲਊ। ਤਾਈ, ਸਮੇਂ ਦਾ ਰਾਗ ਈ ਗਾਉਣਾ ਪੈਂਦੈ।

ਹਰ ਕੌਰ—ਫੇਰ ਰਾਤ ਨੂੰ ਨਾ ਚਲਾਇਆ ਕਰੋ।

ਧਰਮਾ—ਰਾਤ ਨੂੰ ਕਿਤੇ ਸੁੱਖ ਨਾਲ ਚਲਾਉਣਾ ਪੈਂਦਾ। ਤਾਈ ਨੂੰ ਤਾਂ ਜਾਣਦੀ ਏਂ, ਨਾ ਇੱਥੇ ਮੌਸਮ ਦਾ ਇਤਬਾਰ ਏ, ਨਾ ਬਿਜਲੀ ਦਾ।

ਹਰ ਕੌਰ—ਇਹ ਤਾਂ ਠੀਕ ਆ ਕਾਕਾ।

ਧਰਮਾ—ਤਾਈ, ਜਦ ਬਿਜਲੀ ਆਵੇ ਉਦੋਂ ਦਿਨ ਰਾਤ ਥੋੜ੍ਹੀ ਦੇਖਿਆ ਜਾਂਦੈ। ਨਾ ਚਾਹੁੰਦਿਆਂ ਵੀ ਬਲੀ ਦੇ ਬੁੱਥੇ ਆਉਣਾ ਪੈਂਦੈ।

ਹਰ ਕੌਰ—ਫੇਰ ਕੀ ਇਉਂ ਹੀ ਜੱਟਾਂ ਤੇ ਕਿਸਾਨਾਂ ਦੇ ਮੁੰਡੇ ਸਦਾ ਆਪਣੇ ਹੱਥ ਪੈਰ ਕਣਕਾਂ ਦੇ ਲੇਖੇ ਲਾਉਂਦੇ ਰਹਿਣਗੇ ? (ਹਉਕਾ ਭਰ ਕੇ) ਅਸਲ ਵਿਚ ਜੱਟ ਦੀ ਜੂਨ ਈ ਬੁਰੀ ਏ। ਜੁੱਗ ਬਦਲ ਗਿਆ, ਪਰ ਜੱਟ ਦੀ ਜੂਨ ਨਾ ਬਦਲੀ।

ਧਰਮਾ—ਜੱਟ ਦੀ ਜੂਨ ਨਹੀਂ ਬੁਰੀ ਤਾਈ। ਵਾਹੀ ਵਰਗੀ ਤਾਂ ਕਿਰਤ ਹੀ ਕੋਈ ਨਹੀਂ। ਸਿਆਣੇ ਕਿਹਾ ਕਰਦੇ ਨੇ।

ਹਰ ਕੌਰ—ਕੀ ?

ਧਰਮਾ—ਉੱਤਮ ਖੇਤੀ ਮੱਧਮ ਵਪਾਰ।

ਹਰ ਕੌਰ—ਹੋਊ ਇਹ ਗੱਲ ਸੱਚੀ ਸਤਿਜੁਗ ਵਿਚ, ਕਲਜੁਗ ਵਿਚ ਤਾਂ ਹੋਰ ਹੀ ਭੰਗ ਭੁੱਜਦੀ ਏ। ਹੇਰਾ ਫੇਰੀ ਕਰਨ ਵਾਲਾ ਈ ਹੱਥ ਰੰਗਦਾ ਇੱਥੇ। ਕਿਰਤ ਦੀ ਕੀ ਵੱਟੀਦੀ ਏ ਅੱਜ ਕਲ੍ਹ। ਮਿੱਟੀ ਨਾਲ ਮਿੱਟੀ ਹੋ ਕੇ ਕਣਕ ਪੈਦਾ ਕਰਨ ਵਾਲੇ ਜੱਟ ਫਾਕੇ ਕੱਟਦੇ ਨੇ। ਕਣਕ ਵੇਚਣ ਵਾਲੇ ਨੋਟਾਂ ਵਿਚ ਖੇਡਦੇ ਨੇ। ਕਾਰਾਂ ਵਿਚ

ਫਿਰਦੇ ਨੇ।

ਧਰਮਾ—ਤਾਈ ਚਿੰਤਾ ਨਾ ਕਰ, ਜੱਟਾਂ ਦੇ ਮੁੰਡੇ ਵੀ ਹੁਣ ਘੁੰਮਿਆ ਕਰਨਗੇ ਕਾਰਾਂ ਵਿਚ।

(ਐਨੇ ਨੂੰ ਕਰਮ ਸਿੰਘ ਆਉਂਦਾ ਹੈ। ਦੋਵੇਂ ਚੁੱਪ ਹੋ ਜਾਂਦੇ ਹਨ। ਹਰ ਕੌਰ ਕਾਹਲੀ ਨਾਲ ਉੱਠ ਕੇ ਤੇ ਕਰਮ ਸਿੰਘ ਦੇ ਕੋਲ ਜਾ ਕੇ ਪੁੱਛਦੀ ਹੈ)

ਹਰ ਕੌਰ—ਕਰਤਾਰ ਦਿਆ ਭਾਈਆ, ਹੱਥ ਬਚਿਆ ? ਕੋਈ ਉਂਗਲ ਤਾਂ ਨਹੀਂ ਕੱਟੀ ਗਈ ?

ਕਰਮ ਸਿੰਘ—(ਮੰਜਾ ਡਾਹ ਕੇ ਬੈਠਦਾ ਹੋਇਆ) ਹੱਥ ਕੀ ਬਚਣਾ ਸੀ।

ਹਰ ਕੌਰ—ਕੀ ਹੱਥ ਨਈਂ ਬਚਿਆ ?

ਕਰਮ ਸਿੰਘ—ਨਈਂ।

ਹਰ ਕੌਰ—ਹਇਆ, ਮੈਂ ਲੁੱਟੀ ਗਈ।

ਕਰਮ ਸਿੰਘ—ਕੂਹਣੀ ਤਕ ਬਾਂਹ ਵੱਢਣੀ ਪਈ।

ਹਰ ਕੌਰ—(ਭੁੱਬ ਮਾਰ ਕੇ) ਮੇਰੇ ਲਾਲ ਦੀ ਇਕ ਬਾਂਹ ਰਹਿ ਗਈ। ਹਾਏ ! ਮੇਰਾ ਲਾਲ ਟੁੰਡਾ ਹੋ ਗਿਆ।

(ਉੱਚੀ-ਉੱਚੀ ਰੋਣ ਲੱਗ ਪੈਂਦੀ ਹੈ)

ਕਰਮ ਸਿੰਘ—ਭਾਗਵਾਨੇ ਧੀਰਜ ਕਰ।

ਹਰ ਕੌਰ—ਧੀਰਜ ਕਿਵੇਂ ਕਰਾਂ ?

ਕਰਮ ਸਿੰਘ—ਡਾਕਟਰ ਕਹਿੰਦੇ ਸਨ ਜੇ ਬਾਂਹ ਨਾ ਵੱਢੀ ਗਈ ਤਾਂ ਮੁੰਡੇ ਦੀ ਜਾਨ ਦਾ ਖ਼ਤਰਾ ਏ।

ਹਰ ਕੌਰ—ਹਾਏ ! ਮੇਰਾ ਮੁੰਡਾ ਆਰੀ ਹੋ ਗਿਆ। ਹੁਣ ਇਹ ਆਪਣਾ ਢਿੱਡ ਕਿਵੇਂ ਭਰੇਗਾ ? ਇਸ ਦਾ ਘਰ ਕਿਵੇਂ ਵੱਸੇਗਾ ? ਘਰ ਨਾ ਵੱਸਿਆ ਤਾਂ ਕੁਲ ਕਿਵੇਂ ਤੁਰੇਗੀ......ਹਾਏ ਮੈਂ ਮਰ ਗਈ। ਇੱਕੋ ਇਕ ਲਾਲ.....।

(ਘੇਰਨੀ ਖਾ ਕੇ ਡਿੱਗਣ ਲੱਗਦੀ ਹੈ। ਕਰਮ ਸਿੰਘ ਮੰਜੇ ਤੋਂ ਉੱਠਦਾ ਹੈ। ਧਰਮਾ ਫੜ ਕੇ ਮੰਜੇ ਉੱਤੇ ਪਾਉਂਦਾ ਹੈ)

ਧਰਮਾ—ਤਾਈ ਹੌਸਲਾ ਕਰ।

ਕਰਮ ਸਿੰਘ—ਇਸ ਦੀ ਬਾਂਹ ਤਾਂ ਕੰਮ ਕਰਦਿਆਂ ਕੱਟੀ ਗਈ ਏ। ਰਾਮੇ ਦੇ ਮੁੰਡੇ ਦੀ ਬਾਂਹ ਤਾਂ ਕਬੱਡੀ ਖੇਡਦਿਆਂ ਟੁੱਟ ਗਈ ਸੀ।

ਧਰਮਾ—ਤਾਈ, ਸੁਰਜੀਤ ਨੇ ਸਾਈਕਲ ਤੋਂ ਡਿੱਗ ਕੇ ਲੱਤ ਤੁੜਾ ਲਈ ਸੀ।

ਕਰਮ ਸਿੰਘ—ਭਾਗਵਾਨੇ ! ਰੋਇਆਂ ਕਲਪਿਆਂ ਕੁਝ ਨਹੀਂ ਬਣਨਾ। ਭਾਣਾ ਮੰਨ ਤੇ ਉਸ ਦੀ ਜਾਨ ਦੀ ਸੁੱਖ ਮੰਗ।

ਹਰ ਕੌਰ—ਪਰ ਵਿਚਾਰਾ ਕੰਮ ਕਿਵੇਂ ਕਰੇਗਾ। (ਬਦਲ ਕੇ) ਮੈਂ ਤਾਂ ਆਸਾਂ ਲਾਈ ਬੈਠੀ

ਸਾਂ ਕਿ ਬਹੁਤ ਵੱਡਾ ਅਫ਼ਸਰ ਬਣੇਗਾ ।

ਕਰਮ ਸਿੰਘ—ਤੂੰ ਚਿੰਤਾ ਨਾ ਕਰ ।

ਹਰ ਕੌਰ—ਲਿਖੇਗਾ ਕਿਵੇਂ ?

ਕਰਮ ਸਿੰਘ—ਲਿਖਣ ਦਾ ਕੀ ਏ । ਖੱਬੇ ਹੱਥ ਨਾਲ ਲਿਖਣਾ ਸਿੱਖ ਲਊ । ਕਈ ਖੱਬੇ ਹੱਥ ਨਾਲ ਲਿਖਦੇ ਈ ਨੇ ਨਾ । (ਬਦਲ ਕੇ) ਧਰਮਿਆ ਤੂੰ ਕਦ ਆਇਆਂ ।

ਧਰਮਾ—ਤਾਇਆ ਹੁਣੇ ਆਇਆਂ । ਮੈਂ ਤਾਂ......।

ਕਰਮ ਸਿੰਘ—ਕੀ ?

ਧਰਮਾ—ਖ਼ੁਸ਼ਖ਼ਬਰੀ ਦੇਣ ਆਇਆ ਸਾਂ, ਪਰ ਅੱਗੇ ਹੋਰ ਹੀ ਭਾਣਾ ਵਰਤ ਗਿਆ ।

ਕਰਮ ਸਿੰਘ—ਕੀ ਗੱਲ ਸੀ ?

ਧਰਮਾ—ਅੱਜ ਮਾਨਾ ਵਾਲੇ ਸਰਦਾਰ ਕਰਤਾਰ ਸਿੰਘ ਨੂੰ ਵੇਖਣ ਆ ਰਹੇ ਸਨ ।

ਕਰਮ ਸਿੰਘ—ਉਨ੍ਹਾਂ ਨੂੰ ਅੱਗਿਓਂ ਈ ਮੋੜ ਆ । ਅੱਜ ਨਾ ਆਉਣ। ਉਨ੍ਹਾਂ ਨਾਂਹ ਕਰ ਦੇਣੀ ਏਂ, ਤੇਰੀ ਤਾਈ ਤੋਂ ਸਹਿਨ ਨਹੀਂ ਹੋਣਾ ।

ਧਰਮਾ—ਅੱਛਾ ਜਾਂਦਾ ਹਾਂ । ਪਰ ਕਰਤਾਰ ਨੇ ਕਦ ਆਉਣੈ ?

ਕਰਮ ਸਿੰਘ—ਚਰਨ ਸਿੰਘ ਕੋਲ ਛੱਡ ਆਇਆ ਸਾਂ । ਸ਼ਾਇਦ ਸ਼ਾਮ ਤੀਕ ਆ ਜਾਵੇ । ਮੈਂ ਤਾਂ ਪੈਸਿਆਂ ਦਾ ਪ੍ਰਬੰਧ ਕਰਨ ਆਇਆ ਸਾਂ ।

ਧਰਮਾ—ਫੇਰ ਤਾਇਆ ਮੈਂ ਉਨ੍ਹਾਂ ਨੂੰ ਪਿੰਡ ਵੜਨ ਤੋਂ ਪਹਿਲਾਂ ਹੀ ਮੋੜਨ ਦਾ ਯਤਨ ਕਰਦਾ ਹਾਂ ਕਿ ਮੁੰਡਾ ਤਿੰਨ ਦਿਨਾਂ ਲਈ ਬਾਹਰ ਗਿਆ ਹੋਇਆ ਏ । ਹੱਥ ਵੱਢੇ ਜਾਣ ਦੀ ਗੱਲ ਨਹੀਂ ਕਰਦਾ ।

ਹਰ ਕੌਰ—ਇਉਂ ਹੀ ਕਰ ਕਾਕਾ ।

ਧਰਮਾ—ਤੁਸੀਂ ਪਾਹੜੇ ਨੂੰ ਥਰੇਸਰ ਤੇ ਕਾਹਨੂੰ ਲਾਉਣਾ ਸੀ । ਕਿਸੇ ਕਾਮੇ ਨੂੰ ਲਾ ਲੈਣਾ ਸੀ ।

ਹਰ ਕੌਰ—ਇਹੋ ਤਾਂ ਮੈਂ ਪਿੱਟਦੀ ਸਾਂ।

ਕਰਮ ਸਿੰਘ—ਮੈਂ ਤਾਂ ਬਥੇਰਾ ਕਿਹਾ ਸੀ, ਪਰ ਉਹ ਮੰਨਿਆਂ ਹੀ ਨਹੀਂ ਤੇ ਕਹਿਣ ਲੱਗਾ ਕਿ ਕਾਮਾ ਵੀ ਤਾਂ ਆਦਮੀ ਏ । ਜੇ ਉਹਦਾ ਹੱਥ ਵੱਢਿਆ ਜਾਊ ਤਾਂ ਉਹ ਆਰੀ ਹੋਊ ।

ਧਰਮਾ—ਬੜਾ ਨੇਕ ਮੁੰਡਾ ਸਾਡਾ ।

(ਡਾਕੀਆ ਆਉਂਦਾ ਹੈ । ਉਸ ਦੀ ਸੱਜੀ ਬਾਂਹ ਨਹੀਂ ਕੇਵਲ ਟੁੰਡਾ ਹੈ)

ਡਾਕੀਆ—ਮੈਂ ਇਥੇ ਨਵਾਂ ਆਇਆਂ । ਇਸ ਕਰ ਕੇ ਦੱਸਣਾ ਸਰਦਾਰ ਕਰਮ ਸਿੰਘ ਦਾ ਘਰ ਇਹੋ ਹੀ ਏ ?

ਕਰਮ ਸਿੰਘ—ਇਹੋ ਹੀ ਆ, ਮੈਂ ਹੀ ਕਰਮ ਸਿੰਘ ਹਾਂ । ਕੀ ਗੱਲ ਹੈ ?

ਡਾਕੀਆ—ਤੇਰਾ ਮਨੀਆਰਡਰ ਆ ।

ਕਰਮ ਸਿੰਘ—ਤਾਂ ਤੇ ਰੱਬ ਵੇਲੇ ਸਿਰ ਹੀ ਬਹੁੜਿਆ। ਪਰ ਹੈ ਕਿਸ ਦਾ ? ਕਿੰਨੇ ਦਾ ਏ ?

ਡਾਕੀਆ—ਹਰਚਰਨ ਸਿੰਘ ਨੇ ਭੇਜਿਆ ਪੰਜਾਹ ਰੁਪੈ ਦਾ ।

ਕਰਮ ਸਿੰਘ—ਹਰ ਕੌਰੇ, ਤੇਰੇ ਭਤੀਜੇ ਨੇ ਪੰਜਾਹ ਰੁਪੈ ਭੇਜੇ ਹਨ।

ਹਰ ਕੌਰ—ਅੱਛਾ ।

(ਕਰਮ ਸਿੰਘ ਦਸਤਖ਼ਤ ਕਰ ਕੇ ਦਿੰਦਾ ਹੈ। ਮਨੀਆਰਡਰ ਤੋਂ ਡਾਕੀਆ ਖੱਬੇ ਹੱਥ ਨਾਲ ਲਿਖ ਕੇ ਸਲਿਪ ਪਾੜ ਕੇ ਕਰਮ ਸਿੰਘ ਨੂੰ ਦਿੰਦਾ ਹੈ। ਫੇਰ ਜੇਬ ਵਿੱਚੋਂ ਦਸਾਂ-ਦਸਾਂ ਦੇ ਪੰਜ ਨੋਟ ਕੱਢ ਕੇ ਫੜਾਉਂਦਾ ਹੈ)

ਕਰਮ ਸਿੰਘ—(ਨੋਟ ਫੜ ਕੇ ਇਕ ਰੁਪਇਆ ਡਾਕੀਏ ਨੂੰ ਦਿੰਦਾ ਹੈ) ਲੈ ਭਈ ਤੂੰ ਬੜੇ ਵੇਲੇ ਸਿਰ ਮਾਇਆ ਲਿਆਇਆ ਹੈਂ ।

ਡਾਕੀਆ—ਰਹਿਣ ਦਿਓ ਸਰਦਾਰ ਜੀ ।

ਕਰਮ ਸਿੰਘ—ਵੱਢੀ ਥੋੜ੍ਹੀ ਦੇਣ ਡਿਹਾਂ, ਖ਼ੁਸ਼ੀ ਨਾਲ ਇਨਾਮ ਦਿੰਦਾ ਹਾਂ ।

ਹਰ ਕੌਰ—ਭਾਈ ਤੂੰ ਖੱਬੇ ਹੱਥ ਨਾਲ ਲਿਖ ਲੈਂਦਾ ?

ਡਾਕੀਆ—ਹਾਂ ਮਾਤਾ ਜੀ। ਬਾਂਹ ਮੇਰੀ ਦੁਰਘਟਨਾ ਵਿਚ ਕੱਟੀ ਗਈ ਸੀ। ਮੈਂ ਖੱਬੇ ਹੱਥ ਨਾਲ ਲਿਖਣਾ ਸਿੱਖ ਗਿਆ। ਕੰਮ ਤਾਂ ਕਰਨਾ ਹੀ ਸੀ ਨਾ ਕੋਈ।

ਹਰ ਕੌਰ—ਪਰ ਤੈਨੂੰ ਇਕ ਹੱਥ ਵਾਲੇ ਨੂੰ ਨੌਕਰੀ ਕਿਵੇਂ ਮਿਲੀ ?

ਡਾਕੀਆ—ਮੈਨੂੰ ਤਾਂ ਸਭ ਤੋਂ ਪਹਿਲਾਂ ਮਿਲੀ ਨੌਕਰੀ।

ਹਰ ਕੌਰ—(ਰੋਣ-ਹਾਕੀ ਹੋ ਕੇ) ਮੇਰੇ ਮੁੰਡੇ ਦੀ ਵੀ ਅੱਜ ਸੱਜੀ ਬਾਂਹ ਵੱਢੀ ਗਈ।

ਡਾਕੀਆ—ਕਿਵੇਂ ?

ਕਰਮ ਸਿੰਘ—ਹੱਥ ਥਰੈਸ਼ਰ ਵਿਚ ਆਉਣ ਕਰ ਕੇ ।

ਡਾਕੀਆ—ਹੌਸਲਾ ਕਰ ਮਾਈ। ਰੋਇਆਂ ਕਸ਼ਟ ਥੋੜ੍ਹੇ ਦੂਰ ਹੁੰਦੇ ਨੇ। ਝੂਰਿਆਂ ਕੀ ਬਣਨਾ। ਮੇਰੇ ਵੱਲ ਵੇਖ ਤਾਂ ਮਾਈ, ਸੁੱਖ ਮੰਗ। (ਜਾਣ ਲੱਗਦਾ ਹੈ)

ਕਰਮ ਸਿੰਘ—ਚੰਗਾ ਜੁਆਨਾ, ਵੇਲੇ ਸਿਰ ਮਾਇਆ ਵੀ ਦੇ ਚੱਲਿਆਂ ਤੇ ਹੌਸਲਾ ਵੀ। ਹਸਪਤਾਲ ਵਿਚ ਖ਼ਰਚ ਬੜਾ ਆਉਂਦਾ। ਇਧਰ ਇਹ ਢੇਰੀ ਢਾਈ ਬੈਠੀ ਸੀ।

ਹਰ ਕੌਰ—ਢੇਰੀ ਨਾ ਢਾਵਾਂ ਤਾਂ ਕੀ ਕਰਾਂ ।

ਡਾਕੀਆ—ਹੌਸਲਾ ਰੱਖ ਹੌਸਲਾ। ਸਭ ਕਸ਼ਟ ਦੂਰ ਹੋ ਜਾਣਗੇ। ਐਵੇਂ ਹਿੰਮਤ ਨਹੀਂ ਹਾਰੀਦੀ। (ਡਾਕੀਆ ਜਾਂਦਾ ਹੈ)

ਧਰਮਾ—ਵੇਖਿਆ ਤਾਈ ਕਿਵੇਂ ਲੋਕ ਹੋਣੀਆਂ ਨਾਲ ਜੂਝਦੇ ਨੇ। ਨਾਲੇ ਸਰਕਾਰ ਤੇ ਲੋਕ-

ਸੇਵਾ ਦੇ ਅਦਾਰੇ ਅੰਗਹੀਣ ਨੂੰ ਠੀਕ ਹੀ ਨਹੀਂ ਕਰਦੇ ਸਗੋਂ ਲਿਖਾ ਪੜ੍ਹਾ ਕੇ ਨੌਕਰੀਆਂ ਵੀ ਦਿੰਦੇ ਹਨ।

ਹਰ ਕੌਰ—ਅੰਨ੍ਹੇ ਪੜ੍ਹ ਜਾਂਦੇ ਨੇ।

ਧਰਮਾ—ਤਾਈ ਉਨ੍ਹਾਂ ਨੂੰ ਉੱਭਰਵੇਂ ਅੱਖਰਾਂ ਨਾਲ ਪੜ੍ਹਾਇਆ ਜਾਂਦਾ ਹੈ। ਉਹ ਟੋਹ-ਸ਼ਕਤੀ ਨਾਲ ਪੜ੍ਹਦੇ ਹਨ।

ਕਰਮ ਸਿੰਘ—ਅੱਛਾ।

ਧਰਮਾ—ਤਾਇਆ, ਡਾਕਟਰ ਕਹਿੰਦੇ ਹਨ ਜਿਹੜਾ ਅੰਗਹੀਣ ਹੁੰਦਾ ਹੈ ਉਹਦੀ ਸ਼ਕਤੀ ਵਧ ਜਾਂਦੀ ਹੈ। ਤੁਸੀਂ ਡੁਮੇਲੀ ਦੇ ਗਿਆਨੀ ਹਰਬੰਸ ਸਿੰਘ ਤੇ ਸੰਤ ਸਰਵਣ ਸਿੰਘ ਬਾਬਤ ਨਹੀਂ ਸੁਣਿਆ। ਗਿਆਨੀ ਜੀ ਦੀਆਂ ਜਮਾਂਦਰੂ ਲੱਤਾਂ ਸੁੱਕੀਆਂ ਹੋਈਆਂ ਸਨ ਤੇ ਸੰਤ ਜਮਾਂਦਰੂ ਅੰਨ੍ਹਾ ਸੀ। ਸੰਤ ਦਲੀਪ ਸਿੰਘ ਨੇ ਗਿਆਨੀ ਜੀ ਨੂੰ ਹਿਕਮਤ ਤੇ ਗਿਆਨੀ ਜੀ ਨੇ ਸੰਤ ਨੂੰ ਰਾਗ ਵਿਦਿਆ ਦਿੱਤੀ। ਉਹ ਡਬਲ ਐਮ. ਏ. ਏ। ਅੱਜ ਕਲ੍ਹ ਕਾਰਾਂ ਵਿਚ ਐਸ਼ ਕਰਦੇ ਨੇ।

ਹਰ ਕੌਰ—ਤਾਂ ਤੇ ਕਮਾਲ ਏ।

ਕਰਮ ਸਿੰਘ—ਅੱਛਾ ਮੈਂ ਹਸਪਤਾਲ ਚੱਲਿਆਂ। ਤੂੰ ਆਪਣੀ ਤਾਈ ਕੋਲ ਬੈਠ।

ਧਰਮਾ—ਮੈਂ ਪਰਾਹੁਣਿਆਂ ਨੂੰ ਆਖ ਆਵਾਂ।

ਕਰਮ ਸਿੰਘ—ਇਥੇ ਆਉਣਗੇ ਤਾਂ ਕਹਿ ਦੇਵੀਂ ਕਿ ਕਈ ਦਿਨ ਲਈ ਬਾਹਰ ਗਿਆ ਹੋਇਆ। ਉਂਜ ਤੇਰੀ ਤਾਈ ਰੋ-ਰੋ ਕੇ ਕਮਲੀ ਹੋ ਜਾਊ।

(ਕਰਮ ਸਿੰਘ ਜਾਣ ਲੱਗਦਾ ਹੈ। ਦੋ ਆਦਮੀ ਕਰਤਾਰ ਸਿੰਘ ਨੂੰ ਫੜੀ ਆਉਂਦੇ ਹਨ। ਉਹਦੀ ਅੱਧੀ ਬਾਂਹ ਤੇ ਪੱਟੀ ਬੱਧੀ ਹੋਈ ਹੈ। ਹਰ ਕੌਰ ਵੇਖ ਕੇ ਧਾਹ ਮਾਰਦੀ ਹੋਈ ਉਹਦੇ ਗਲ ਲੱਗਦੀ ਹੈ। ਕਰਮ ਸਿੰਘ ਆਰਾਮ ਨਾਲ ਉਸ ਨੂੰ ਫੜਦਾ ਹੈ।

ਕਰਮ ਸਿੰਘ—ਧੀਰਜ ਕਰ, ਆਰਾਮ ਨਾਲ ਗੱਲ ਕਰ।

(ਆਦਮੀ ਤੇ ਕਰਮ ਸਿੰਘ ਦੋਵੇਂ ਕਰਤਾਰ ਸਿੰਘ ਨੂੰ ਮੰਜੇ ਤੇ ਲੰਮਾ ਪਾਉਂਦੇ ਹਨ)

ਕਰਤਾਰ ਸਿੰਘ—ਮਾਂ ਰੋਂਦੀ ਕਿਉਂ ਏਂ ?

ਦੋਵੇਂ ਆਦਮੀ—ਅੱਛਾ ਅਸੀਂ ਚੱਲਦੇ ਹਾਂ।

ਕਰਮ ਸਿੰਘ—ਰਤਾ ਬੈਠੋ, ਚਾਹ ਤਾਂ ਪੀ ਜਾਓ।

ਦੋਵੇਂ ਆਦਮੀ—ਨਹੀਂ ਚਾਹ ਦੀ ਲੋੜ ਨਹੀਂ। ਕੰਮ ਬੜਾ ਪਿਆ (ਦੋਵੇਂ ਚਲੇ ਜਾਂਦੇ ਹਨ)

(ਹਰ ਕੌਰ ਪੀੜ੍ਹੀ ਮੰਜੀ ਲਾਗੇ ਕਰਦੀ ਹੈ ਤੇ ਰੋਈ ਜਾਂਦੀ ਹੈ)

ਕਰਤਾਰ ਸਿੰਘ—ਤੂੰ ਘਬਰਾ ਨਾ, ਮੈਂ ਤੇਰੀਆਂ ਸਭ ਆਸਾਂ ਪੂਰੀਆਂ ਕਰਾਂਗਾ।

ਹਰ ਕੌਰ—ਤੂੰ ਲਿਖੇਂਗਾ ਕਿਵੇਂ ?

ਕਰਤਾਰ ਸਿੰਘ—ਖੱਬੇ ਹੱਥ ਨਾਲ ਲਿਖਣਾ ਸਿੱਖ ਲਊਂ ਦੋ ਦਿਨਾਂ ਵਿਚ। ਮਾਂ ਥਰੈਸ਼ਰ ਨੇ

ਮੇਰੀ ਬਾਂਹ ਖੋਹ ਲਈ। ਮੇਰਾ ਦਿਮਾਗ ਤਾਂ ਨਹੀਂ ਖੋਹ ਲਿਆ। ਮਾਂ ਮੈਂ ਬਹੁਤ ਵੱਡਾ ਅਫ਼ਸਰ ਬਣਾਂਗਾ। ਮੈਨੂੰ ਆਪਣੀ ਲਿਆਕਤ ਅਤੇ ਮਿਹਨਤ ਤੇ ਮਾਣ ਏ।

ਹਰ ਕੌਰ—ਮੈਨੂੰ ਵੀ ਤੇਰੀ ਲਿਆਕਤ ਤੇ ਮਾਣ ਏ, ਪਰ ਅੰਗਹੀਣ ਤਾਂ ਅਧੂਰਾ ਹੋ ਜਾਂਦਾ ਏ।

ਕਰਤਾਰ ਸਿੰਘ—ਵੇਖਣ ਨੂੰ ਅੰਗਹੀਣ ਊਣਾ ਲੱਗਿਆ ਕਰਦਾ, ਪਰ ਉਹ ਤਾਂ ਸਗੋਂ ਸਵਾਇਆ ਹੋਇਆ ਕਰਦਾ।

ਹਰ ਕੌਰ—ਹੁਣ ਕਿਸੇ ਨੇ ਕੁੜੀ ਨਹੀਂ ਦੇਣੀ।

ਕਰਤਾਰ ਸਿੰਘ—ਮਾਂ ਉਹ ਦਿਨ ਗਏ। ਜਦ ਕੁੜੀਆਂ ਵਾਲੇ ਨਿਰੀਆਂ ਜ਼ਮੀਨਾਂ, ਨਿਰੀ ਚੰਮੜੀ, ਨਿਰਾ ਜੁੱਸਾ ਤੇ ਪੂਰੇ ਅੰਗ ਵੇਖਿਆ ਕਰਦੇ ਸਨ।

ਹਰ ਕੌਰ—ਹੁਣ ਕੀ ਵੇਖਦੇ ਨੇ ?

ਕਰਤਾਰ ਸਿੰਘ—ਹੁਣ ਵੇਖਦੇ ਨੇ ਲਿਆਕਤ, ਸਮਝੀ ? ਤੂੰ ਵੇਖੀਂ ਕਿਵੇਂ ਕੁੜੀਆਂ ਵਾਲੇ ਮਗਰ-ਮਗਰ ਫਿਰਦੇ ਨੇ ਤੇਰੇ ਤੇ ਮੇਰੇ।

ਕਰਮ ਸਿੰਘ—ਹਰ ਕੌਰੇ ਵੇਖਿਆ ਮੁੰਡੇ ਦਾ ਜਿਗਰਾ।

ਹਰ ਕੌਰ—ਉਹ ਤਾਂ ਠੀਕ ਏ, ਪਰ ਮੈਨੂੰ ਧਰਵਾਸ ਨਹੀਂ ਆਉਂਦਾ।

ਧਰਮਾ—ਸ਼ਾਬਾਸ਼ ਕਰਤਾਰ, ਤੇਰੇ ਵਰਗੇ ਨੌਜੁਆਨ ਚਾਹੀਦੇ ਨੇ।

ਕਰਤਾਰ ਸਿੰਘ—ਆਪਾਂ ਗੁਰੂ ਗੋਬਿੰਦ ਸਿੰਘ ਜੀ ਤੋਂ ਚੜ੍ਹਦੀਆਂ ਕਲਾਂ ਦੀ ਘੁੱਟੀ ਲਈ ਹੋਈ ਏ। ਅਸੀਂ ਇਉਂ ਨਹੀਂ ਹੋਣੀਆਂ ਭਾਵੀਆਂ ਅੱਗੇ ਝੁਕਿਆ ਕਰਦੇ।

ਹਰ ਕੌਰ—ਮੈਨੂੰ ਤਾਂ ਗਵਾਂਢਣਾਂ ਨੇ ਰੋਆ-ਰੋਆ ਮਾਰ ਸੁੱਟਿਆ। ਅਖੇ ਮੁੰਡਾ ਆਰੀ ਹੋ ਗਿਆ। ਹੁਣ ਕੁਆਰਾ ਰਹਿ ਜਾਣਾ। ਵਿਚਾਰਿਆਂ ਦਾ ਇੱਕੋ ਇਕ ਪੁੱਤਰ।

ਕਰਤਾਰ ਸਿੰਘ—ਮਾਂ ਢੇਰੀ ਢਾਹੁਣ ਵਾਲਿਆਂ ਦੀ ਨਹੀਂ ਸੁਣੀਦੀ। ਆਪਣਾ ਇਰਾਦਾ ਪੱਕਾ ਰੱਖੀਦਾ। ਜੇ ਕੋਈ ਖ਼ਬਰ ਸੁਰਤ ਲੈਣ ਆਇਆ ਰਤਾ ਕੁ ਵੀ ਇਹੋ ਜਿਹੀਆਂ ਗੱਲਾਂ ਕਰੇ, ਤਾਂ ਝੱਟਪੱਟ ਤੋਰ ਦੇਈਦਾ ਕਿ ਮੁੰਡੇ ਨੂੰ ਆਰਾਮ ਕਰਨ ਦਿਓ।

ਹਰ ਕੌਰ—ਕਾਕਾ ਗੱਲ ਤੇਰੀ ਠੀਕ ਆ।

ਕਰਮ ਸਿੰਘ—ਇਕ ਤਾਂ ਇਹ ਲੋਕ ਨਹੀਂ ਜੀਉਣ ਦਿੰਦੇ।

ਧਰਮਾ—ਲੋਕ, ਲੋਕਾਂ ਦੇ ਘਰ ਲੱਗੀ ਅੱਗ ਨੂੰ ਪਵਿੱਤਰ ਬਸੰਤਰ ਕਹਿ ਕੇ ਨਮਸਕਾਰ ਕਰਿਆ ਕਰਦੇ ਨੇ।

(ਇੰਨੇ ਨੂੰ ਬੂਹੇ ਵਿਚ ਦੋ ਪ੍ਰਾਹੁਣੇ ਆਉਂਦੇ ਦਿੱਸਦੇ ਹਨ)

ਪ੍ਰਾਹੁਣੇ—ਸਰਦਾਰ ਕਰਮ ਸਿੰਘ ਘਰ ਹੀ ਜੇ।

ਕਰਮ ਸਿੰਘ—ਘਰ ਹੀ ਹਾਂ, ਲੰਘ ਆਓ।

ਧਰਮਾ—(ਝੱਟਪੱਟ ਉੱਠ ਕੇ ਕਰਮ ਸਿੰਘ ਦੇ ਕੰਨ ਵਿਚ, ਇਹ ਉਹੋ ਹੀ ਨੇ, ਮੰਜਾ ਡਾਹੁੰਦਾ ਹੈ)

ਪ੍ਰਾਹੁਣੇ—ਅਸੀਂ ਬੈਠਣਾ ਨਹੀਂ।

ਕਰਮ ਸਿੰਘ—ਸੁੱਖੀ ਸਾਂਦੀ ਬੈਠਣਾ ਕਿਉਂ ਨਹੀਂ।

ਇਕ ਆਦਮੀ—ਕਾਕਾ ਲੰਮਾ ਪਿਆ ਏ ? ਸੁਣਿਆ ਹੱਥ ਥਰੈਸ਼ਰ ਵਿਚ ਆ ਗਿਆ।

ਕਰਮ ਸਿੰਘ—ਕਲ੍ਹ ਆ ਗਿਆ ਸੀ। ਹੁਣੇ ਹਸਪਤਾਲ ਤੋਂ ਆਇਆ।

ਦੂਜਾ—ਸੁਣਿਆ ਕੂਹਣੀ ਤਕ ਬਾਂਹ ਵੱਢਣੀ ਪਈ।

ਕਰਮ ਸਿੰਘ—ਜੀ।

ਪਹਿਲਾ—ਹਸਪਤਾਲ ਵਾਲੇ ਝੱਟਪੱਟ ਵੱਢਣ ਟੁੱਕਣ ਜਾਣਦੇ ਨੇ। ਤੁਸੀਂ ਕਾਹਨੂੰ ਲੈ ਕੇ ਗਏ ਹਸਪਤਾਲ ? ਇਥੋਂ ਪੱਟੀ ਕਰਵਾ ਲੈਂਦੇ।

ਕਰਮ ਸਿੰਘ—ਜੀ ਇੱਥੇ ਕੋਈ ਚੰਗਾ ਡਾਕਟਰ ਨਹੀਂ ਸੀ।

ਦੂਜਾ—ਚਲੋ ਭਾਗਾਂ ਦੀ ਗੱਲ ਹੈ।

ਕਰਮ ਸਿੰਘ—ਹੈ ਈ ਭਾਗਾਂ ਦੀ ਗੱਲ ਏ, ਦੁਨੀਆਂ ਵਿਚ।

ਪਹਿਲਾ—ਅੱਛਾ ਚੱਲਦੇ ਹਾਂ। ਆਪਾਂ ਕਈ ਗੱਲਾਂ ਕਰਨੀਆਂ ਸਨ। ਫੇਰ ਕਦੀ ਆਵਾਂਗੇ।

ਕਰਮ ਸਿੰਘ—ਬੈਠੋ ਰਤਾ, ਘੁੱਟ ਚਾਹ ਤਾਂ ਪੀ ਲਵੋ।

ਦੂਜਾ—ਹੁਣ ਆਗਿਆ ਦਿਓ, ਫੇਰ ਸਹੀ।

(ਦੋਵੇਂ ਹੱਥ ਜੋੜ ਕੇ ਚਲੇ ਜਾਂਦੇ ਹਨ)

ਹਰ ਕੌਰ—ਇਹ ਕੌਣ ਸਨ ?

ਕਰਮ ਸਿੰਘ—ਸ਼ਾਇਦ ਕਰਤਾਰ ਨੂੰ ਵੇਖਣ ਆਏ ਸਨ।

ਹਰ ਕੌਰ—ਬਿਨਾਂ ਗੱਲ ਕਰਨ ਤੋਂ ਚਲੇ ਗਏ (ਟੁੱਟੀ ਆਵਾਜ਼ ਵਿਚ) ਹੁਣ ਇਉਂ ਕੁੜੀ ਵਾਲਿਆਂ ਮੁੜ ਜਾਇਆ ਕਰਨਾ। ਹੁਣ ਕੀ ਬਣੇਗਾ ?

ਕਰਤਾਰ ਸਿੰਘ—ਮਾਂ ਕਿਉਂ ਐਵੇਂ ਨਿਰਾਸ਼ ਹੁੰਦੀ ਏਂ, ਆਪੇ ਆ ਜਾਣਗੇ। ਕੁੜੀਆਂ ਦਾ ਕਾਲ ਨਹੀਂ। ਨੌਕਰੀ ਲੱਗ ਲੈਣ ਦੇ।

ਹਰ ਕੌਰ—ਹੁਣ ਨੌਕਰੀ ਵਾਲੇ ਵੀ ਖ਼ਾਲੀ ਮੋੜ ਦਿਆ ਕਰਨਗੇ, ਬਾਂਹ ਵੇਖ ਕੇ।

(ਡਾਕੀਆ ਮੁੜ ਕੇ ਆਉਂਦਾ ਹੈ)

ਕਰਮ ਸਿੰਘ—ਆ ਵਈ ਓ।

ਹਰ ਕੌਰ—ਕੀ ਕੋਈ ਚੀਜ਼ ਰਹਿ ਗਈ ?

ਡਾਕੀਆ—ਕਾਕਾ ਆ ਗਿਆ।

ਹਰ ਕੌਰ—ਆ ਗਿਆ ਪਰ ਬਾਂਹ ਜਾਂਦੀ ਰਹੀ।

ਡਾਕੀਆ—ਕੋਈ ਗੱਲ ਨਹੀਂ । ਐਹਰੀ ਮਹੂਰੀ ਹੁੰਦੀ ਈ ਏ । ਮੈਂ ਤੁਹਾਡੀ ਰਜਿਸਟਰੀ ਦੇਣੀ ਭੁੱਲ ਗਿਆ ਸਾਂ ।

ਕਰਮ ਸਿੰਘ—ਰਜਿਸਟਰੀ ਕਿਸ ਦੀ ?

ਡਾਕੀਆ—ਕਰਤਾਰ ਸਿੰਘ ਕੌਣ ਆ ?

ਹਰ ਕੌਰ—ਮੇਰਾ ਕਾਕਾ ।

ਡਾਕੀਆ—ਅੱਛਾ ਲੈ ਕਾਕਾ ਰਜਿਸਟਰੀ ।

ਕਰਮ ਸਿੰਘ—ਇਹ ਦਸਖ਼ਤ ਕਿਵੇਂ ਕਰੇਗਾ ?

ਡਾਕੀਆ—ਕੋਈ ਗੱਲ ਨਹੀਂ, ਤੁਸੀਂ ਖੱਬੇ ਹੱਥ ਦਾ ਅੰਗੂਠਾ ਲਗਵਾ ਦਿਓ । ਮੈਂ ਲਿਖ ਦਿੰਦਾ ਹਾਂ ਕਿ ਸੱਜੀ ਬਾਂਹ ਕੱਟੀ ਗਈ ਹੈ, ਤੁਸੀਂ ਦਸਖ਼ਤ ਕਰ ਦਿਓ । (ਡਾਕੀਆ ਕਰਤਾਰ ਸਿੰਘ ਦਾ ਅੰਗੂਠਾ ਲਗਵਾ ਕੇ ਕਰਮ ਸਿੰਘ ਦੇ ਦਸਖ਼ਤ ਕਰਵਾ ਕੇ ਰਜਿਸਟਰੀ ਦਿੰਦਾ ਹੈ)

(ਡਾਕੀਆ ਜਾਂਦਾ ਹੈ)

(ਕਰਮ ਸਿੰਘ ਰਜਿਸਟਰੀ ਖੋਲ੍ਹਦਾ ਹੈ ਤੇ ਪੜ੍ਹਨ ਲਈ ਦਿੰਦਾ ਹੈ)

ਕਰਤਾਰ ਸਿੰਘ—ਮਾਂ ਵੰਡ ਕੁਸ਼ ।

ਹਰ ਕੌਰ—ਕੀ ਲਿਖਿਆ ?

ਕਰਤਾਰ ਸਿੰਘ—ਨੌਕਰੀ ਮਿਲ ਗਈ (ਪੜ੍ਹਦਾ ਹੈ) ਤੁਹਾਨੂੰ ਮਾਰਕਫ਼ੈਡ ਵਿਚ ਇੰਸਪੈਕਟਰ ਨਿਯੁਕਤ ਕੀਤਾ ਜਾਂਦਾ ਹੈ । ਮਹੀਨੇ ਦੇ ਅੰਦਰ ਹਾਜ਼ਰ ਹੋਵੇ ।

ਧਰਮਾ—ਤਾਈ ਵਧਾਈ ਹੋਵੇ ।

ਹਰ ਕੌਰ—ਪਰ ਮੈਨੂੰ ਤੇ ਡਰ ਲੱਗਦਾ ਏ ।

ਕਰਮ ਸਿੰਘ—ਕਿਉਂ ?

ਹਰ ਕੌਰ—ਕਿਤੇ ਉਹ ਵੀ ਵੇਖ ਕੇ ਨੌਕਰੀ ਵਾਪਸ ਨਾ ਲੈ ਲੈਣ ਜਿਵੇਂ ਕੁੜੀ ਵਾਲੇ ਮੁੜ ਗਏ ਨੇ ।

ਕਰਤਾਰ ਸਿੰਘ—ਮਾਂ ਐਵੇਂ ਗ਼ਲਤ ਨਾ ਸੋਚ । ਢਹਿੰਦੀਆਂ ਕਲਾਂ ਵਿਚ ਨਾ ਜਾ ।

ਧਰਮਾ—ਅੱਛਾ ਮੈਂ ਚਲਦਾ ਹਾਂ, ਜਿਹੜੀ ਆਸ ਲੈ ਕੇ ਆਇਆ ਸਾਂ ਉਹ ਤਾਂ ਵਿਚੇ ਹੀ ਰਹਿ ਗਈ ।

ਕਰਤਾਰ ਸਿੰਘ—ਭਰਾ ਐਵੇਂ ਇਉਂ ਕਿਉਂ ਸੋਚਦਾ ਏਂ । ਵਿਆਹ ਕਰਾਵਾਂਗੇ ਜਦੋਂ ਕਾਰ ਕੋਲ ਹੋਵੇਗੀ, ਅਜੇ ਕਿਹੜੀ ਕਾਹਲੀ ਏ ?

ਧਰਮਾ—ਗੱਲ ਤਾਂ ਤੇਰੀ ਠੀਕ ਏ (ਧਰਮਾ ਜਾਣ ਲੱਗਦਾ ਹੈ ਤਾਂ ਪਹਿਲੇ ਪਰਾਹੁਣੇ ਆਉਂਦੇ ਹਨ)

(ਕਰਤਾਰ ਸਿੰਘ ਕੋਲ ਜਾ ਕੇ ਕਰਮ ਸਿੰਘ ਨੂੰ ਸੰਬੋਧਨ ਕਰ ਕੇ) ਸਰਦਾਰ ਜੀ ਅੱਜ ਤੋਂ ਕਾਕਾ ਸਾਡਾ ਹੋਇਆ। (ਇਕ ਸੌ ਇਕ ਰੁਪਿਆ ਦੇਂਦੇ ਹਨ)

ਕਰਮ ਸਿੰਘ—(ਸੌ ਰੁਪਏ ਮੋੜ ਕੇ ਇਕ ਰੱਖਦਾ ਹੋਇਆ) ਇੱਕੋ ਹੀ ਬਹੁਤ ਏ, ਆਪਾਂ ਨਵੀਆਂ ਲੀਹਾਂ ਪਾਉਣੀਆਂ ਏਂ।

ਪ੍ਰਾਹੁਣੇ—ਅੱਛਾ ਜਿਵੇਂ ਆਪ ਜੀ ਦੀ ਇੱਛਿਆ।

ਕਰਮ ਸਿੰਘ—ਆਪਾਂ ਹੁਣ ਸ਼ਗਨਾਂ ਸ਼ੁਗਨਾਂ 'ਚੋਂ ਨਿਕਲਣਾ ਸਰਦਾਰ ਸਾਹਿਬ।

ਪ੍ਰਾਹੁਣੇ—ਠੀਕ ਏ। ਜਿਵੇਂ ਤੁਹਾਡੀ ਇੱਛਿਆ। ਹੁਣ ਆਗਿਆ ਦਿਓ।

ਹਰ ਕੌਰ—ਅਕਾਲ ਪੁਰਖ ਤੇਰਾ ਲੱਖ-ਲੱਖ ਸ਼ੁਕਰ।

(ਪ੍ਰਾਹੁਣੇ ਜਾਂਦੇ ਹਨ)

ਆਵਾਜ਼ ਉੱਭਰਦੀ ਹੈ—ਸ਼ੇਰਾਂ ਨੂੰ ਝੂਰਨਾ ਕੀ ਆਖੇ,
ਹਿੰਮਤ ਨਹੀਂ ਐਵੇਂ ਹਾਰੀਦੀ।

## ਅਭਿਆਸ

1. ਦੱਸੋ—1. ਇਸ ਨਾਟਕ ਵਿਚ ਕਿੰਨੇ ਪਾਤਰ ਹਨ ?
   2. ਕਰਮ ਸਿੰਘ ਤੇ ਹਰ ਕੌਰ ਦਾ ਕਰਤਾਰ ਸਿੰਘ ਨਾਲ ਕੀ ਰਿਸ਼ਤਾ ਹੈ ?
   3. ਧਰਮਾ ਕੀ ਸੁਨੇਹਾ ਦੇਣ ਆਇਆ ਹੈ ?
   4. ਕਰਤਾਰ ਸਿੰਘ ਦਾ ਹੱਥ ਕਾਹਦੇ ਵਿਚ ਆ ਗਿਆ ਸੀ ?
   5. ਕਰਤਾਰ ਸਿੰਘ ਦੀ ਬਾਂਹ ਕਿਉਂ ਵੱਢਣੀ ਪਈ ਸੀ ?
   6. ਡਾਕੀਆ ਕਿਸ ਹੱਥ ਨਾਲ ਲਿਖਦਾ ਸੀ ?
   7. ਦੂਜੀ ਵਾਰੀ ਡਾਕੀਆ ਕੀ ਦੇਣ ਆਇਆ ਸੀ ?
   8. ਕਰਮ ਸਿੰਘ ਨੇ ਕਰਤਾਰ ਸਿੰਘ ਦੇ ਸ਼ਗਨ ਵਿਚ ਕੀ ਲਿਆ ?
   9. ਨਾਟਕ ਕਿਸ ਧੁਨੀ ਨਾਲ ਆਰੰਭ ਹੁੰਦਾ ਹੈ ਤੇ ਕਿਸ ਨਾਲ ਅੰਤ ਹੁੰਦਾ ਹੈ ?
   10. ਨਾਟਕ ਵਿੱਚੋਂ ਕੀ ਸਿੱਖਿਆ ਮਿਲਦੀ ਹੈ ?

2. **ਇਨ੍ਹਾਂ ਮੁਹਾਵਰਿਆਂ ਦੇ ਅਰਥ ਕਰੋ ਤੇ ਫੇਰ ਵਾਕਾਂ ਵਿਚ ਵਰਤੋ :**

   ਮਾਈ ਦਾ ਲਾਲ, ਸਮੇਂ ਲੱਦ ਗਏ, ਸਮੇਂ ਦਾ ਰਾਗ, ਆਰੀ ਸਾਰੀ, ਵੱਟੀਦੀ, ਕੁਲ ਤਰਨੀ, ਹੋਣੀਆਂ ਭਾਵੀਆਂ, ਭਾਗਾਂ ਦੀ ਗੱਲ, ਢੇਰੀ ਢਾਹੁਣੀ, ਲਗੀ ਅੱਗ, ਬਲੀ ਦੇ ਬੁੱਥੇ, ਫਾਕੇ ਕੱਟਦੇ, ਔਹਰੀ ਸੌਹਰੀ।

3. ਬਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :

1. ਕਲ੍ਹ ਤੇਰੇ ਭਰਾ ਦਾ ਹੱਥ ਖਸਮਾਂ ਖਾਣੇ......ਵਿਚ ਆ ਗਿਆ। (ਥਰੈਸ਼ਰ, ਮਸ਼ੀਨ)
2. ਮੇਰਾ ਮੁੰਡਾ.........ਹੋ ਗਿਆ। (ਆਰੀ, ਕਮਚੋਰ)
3. ਖੱਬੇ ਹੱਥ ਨਾਲ.........ਸਿੱਖ ਲਊ। (ਲਿਖਣਾ, ਪੜ੍ਹਨਾ)
4. ਤੇਰੀ ਤਾਈ ਤੋਂ.........ਨਹੀਂ ਹੋਣਾ। (ਸਹਿਣ, ਬਰਦਾਸ਼ਤ)
5. ਲੈ ਭਈ ਤੂੰ ਬੜੇ.........ਮਾਇਆ ਲਿਆਇਆ ਹੈਂ। (ਵੇਲੇ ਸਿਰ, ਮੌਕੇ ਤੇ)
6. ਮੇਰਾ.........ਤਾਂ ਨਹੀਂ ਖੋਹ ਲਿਆ। (ਦਿਮਾਗ, ਦਿਲ)
7. ਆਪਣਾ ਇਰਾਦਾ.........ਰੱਖੀਦਾ। (ਪੱਕਾ, ਤਕੜਾ)
8. ਆਪਾਂ ਨਵੀਆਂ.........ਪਾਉਣੀਆਂ ਏਂ। (ਲੀਹਾਂ, ਰਾਹ)

4. ਪਹਿਲੇ ਗੀਤ ਦੇ ਅਰਥ ਆਪਣੇ ਸ਼ਬਦਾਂ ਵਿਚ ਲਿਖੋ।

5. ਪੰਜ ਵਾਕ ਕਰਤਾਰ ਸਿੰਘ ਤੇ ਲਿਖੋ।

6. ਉਦਾਹਰਣ ਵਾਂਗ ਦਿੱਤੇ ਸ਼ਬਦਾਂ ਦੇ ਸਾਹਮਣੇ ਉਲਟ ਭਾਵਾਂ ਵਾਲੇ ਸ਼ਬਦ ਲਿਖੋ :

ਉਦਾਸ—ਖ਼ੁਸ਼
ਬੁਰੀ—
ਅੱਗਿਓਂ—
ਬਾਹਰ—
ਸੁਖ—
ਬੜਾ—
ਨਿਰਾਸ਼—
ਚੰਗਾ—
ਸਾਦਾ—

7. ਤੁਹਾਨੂੰ ਸਾਰੇ ਪਾਤਰਾਂ ਵਿਚੋਂ ਕਿਹੜਾ ਪਾਤਰ ਚੰਗਾ ਲੱਗਦਾ ਹੈ ਤੇ ਕਿਉਂ ?

8. ਇਸ ਨਾਟਕ ਨੂੰ ਸਕੂਲ ਵਿਚ ਖੇਲ੍ਹੋ।

□ □

ਪਾਠ ਚੌਧਵਾਂ

# ਨਵਾਂ ਯੁਗ

ਇਹ ਭਾਈਚਾਰਾ ਦੇ ਝੂਠਾ ਲਾਰਾ
ਪੁੱਠੀਆਂ ਰਸਮਾਂ ਰੀਤਾਂ ਅੰਦਰ
ਖ਼ਬਰ ਨਹੀਂ ਕਿਉਂ ਘੁਲਦਾ ਤੇ ਆਪੇ ਰੁਲਦਾ।
ਇਹ ਤਨ ਰੰਗੀਲੇ ਇਹ ਛੈਲ ਛਬੀਲੇ
ਕਹੀ ਕਹਾਈ ਪੱਗਡੰਡੀਆਂ ਉੱਤੇ
ਖ਼ਬਰ ਨਹੀਂ ਕਿਉਂ ਤੁਰਦੇ ਐਵੇਂ ਝੁਰਦੇ।

ਇਹ ਮਿੱਤਰ ਮੇਰੇ ਤੇ ਸਾਥੀ ਪਿਆਰੇ
ਲੈ ਜਿੰਦਾ ਦਿਲ, ਪੈ ਰਾਹ ਪੁਰਾਣੇ
ਕਿਉਂ ਜਿੰਦ ਸਤੌਂਦੇ ਤੇ ਮਾਰ ਮੁਕੌਂਦੇ।

ਜੇ ਰੱਬ ਆਖੇ ਸਵਰਗੀਂ ਆ ਜਾਹ
ਕਦੀ ਨਾ ਜਾਵਾਂ ਸੁਰਗ ਪੁਰਾਣੇ
ਭਾਵੇਂ ਆਪ ਗੁਆਵਾਂ, ਪਰ ਨਵਾਂ ਬਣਾਵਾਂ।

ਉਹ ਨਾ ਬੰਦਾ ਕੋੜਾ ਹੀ ਚੰਗਾ
ਛੱਡ ਪੁਰਾਣੇ ਜੋ ਨਾ ਤਾਂਘੇ
ਕੋਈ ਜੱਗ ਨਿਆਰਾ, ਪ੍ਰੇਮ ਪਿਆਰਾ।

(ਫੁੱਲ)

## ਅਭਿਆਸ

1. **ਦੱਸੋ**—1. ਪੁੱਠੀਆਂ ਰਸਮਾਂ ਅੰਦਰ ਕੌਣ ਰੁਲ ਰਿਹਾ ਹੈ ?
2. ਕਈ ਕਹਾਈਆਂ ਪਗਡੰਡੀਆਂ ਉੱਤੇ ਕੌਣ ਤੁਰਦਾ ਹੈ ?

3. ਕਵੀ ਕਿਸ ਨੂੰ ਪੁਰਾਣੇ ਰਾਹ ਤੁਰਨ ਲਈ ਕਹਿ ਰਹੇ ਹਨ ?
4. ਕਵੀ ਕਿਉਂ ਨਹੀਂ ਸਵਰਗ ਜਾਣਾ ਚਾਹੁੰਦਾ ?
5. ਕਵੀ ਕਿਸ ਨੂੰ ਬੰਦਾ ਨਹੀਂ ਸਮਝਦਾ ?

**2. ਇਹ ਸ਼ਬਦ ਵਾਕਾਂ ਵਿਚ ਵਰਤੋ :**

ਭਾਈਚਾਰਾ, ਰਸਮਾਂ, ਰੁਲਦਾ, ਜਿੰਦਾ, ਪੁਰਾਣੇ, ਨਿਆਰਾ, ਪਿਆਰਾ ।

**3. ਕਾਵਿ-ਸਤਰਾਂ ਪੂਰੀਆਂ ਕਰੋ :**

1. ਖ਼ਬਰ ਨਹੀਂ ਕਿਉਂ ਤੁਰਦੇ... ।
2. ਕੋਈ ਜੱਗ ਨਿਆਰਾ...... ।
3. ਭਾਵੇਂ ਆਪ ਗੁਆਵਾਂ...... ।
4. ਕਿਉਂ ਜਿੰਦ ਸਤੋਂਦੇ... ।
5. ਖ਼ਬਰ ਨਹੀਂ ਕਿਉਂ ਘੁਲਦਾ...... ।

**4. ਸਾਰੀ ਕਵਿਤਾ ਜ਼ਬਾਨੀ ਯਾਦ ਕਰੋ ।**

**5. ਅਖ਼ੀਰਲੀਆਂ ਤਿੰਨ ਸੱਤਰਾਂ ਦੇ ਅਰਥ ਕਰੋ :**

 

ਪਾਠ ਪੰਦਰ੍ਹਵਾਂ

# ਦ੍ਰਿੜ੍ਹਤਾ ਦਾ ਦਰਿਆ



ਕਦੀ-ਕਦੀ ਹੀ ਮਿਹਨਤ, ਸਿਦਕ, ਸਾਧਨਾ, ਦ੍ਰਿੜ੍ਹਤਾ, ਸਵੈ-ਭਰੋਸਾ, ਨਿੰਦਿਆ, ਚੁਗਲੀ ਤੋਂ ਨਿਰਲੇਪਤਾ ਤੇ ਕੰਮ ਨੂੰ ਭਗਤੀ ਸਮਝਣ ਦੀ ਸੂਝ ਕਿਸੇ ਇਕ ਵਿਅਕਤੀ ਵਿਚ ਇਕੱਠੇ ਹੋ ਕੇ ਜਲੌ ਸਿਰਜਿਆ ਕਰਦੇ ਹਨ। ਜਿਵੇਂ ਸੱਤ ਰੰਗ ਆਪਣੇ ਆਪ ਵਿਚ ਲੀਨ ਹੋ ਕੇ ਚਿੱਟਾ ਚਾਨਣ ਉਸਾਰਿਆ ਕਰਦੇ ਹਨ। ਇਹ ਜਲੌ ਸਾਧਾਰਨ ਸਾਂਵਲੇ ਰੰਗ ਵਾਲੇ ਬੰਦੇ ਨੂੰ ਵੀ ਅਨੋਖੀ ਆਤਮਿਕ ਸੁੰਦਰਤਾ ਬਖ਼ਸ਼ ਦਿਆ ਕਰਦਾ ਹੈ। ਉਸ ਵਿਅਕਤੀ ਵਿਚ ਔਕੜਾਂ ਨਾਲ ਜੂਝ ਕੇ ਔਕੜਾਂ ਨੂੰ ਸਫਲਤਾ ਦੀਆਂ ਪੌੜੀਆਂ ਬਣਾਉਣ ਦੀ ਆਪਣੇ ਆਪ ਸ਼ਕਤੀ ਆ ਜਾਇਆ ਕਰਦੀ ਹੈ। ਕਦੀ-ਕਦੀ ਹੀ ਕਿਸੇ ਵਿਅਕਤੀ ਦੀ ਕਥਨੀ ਤੇ ਕਰਨੀ ਦਾ ਸੁਮੇਲ ਨਵੇਂ ਪੰਧ ਸਿਰਜਿਆ ਕਰਦਾ ਹੈ, ਜਿਵੇਂ ਕਾਰਬਨ ਕੋਇਲੇ ਦੀ ਆਪਣੀ ਸਵੈ-ਇਕਾਗਰਤਾ ਹੀ ਉਸ ਨੂੰ ਹੀਰਾ ਤੇ ਰਤਨ ਬਣਾ ਦਿਆ ਕਰਦੀ ਹੈ।

ਇਹੋ ਜੇਹੀ ਸਵੈ-ਇਕਾਗਰਤਾ ਵਾਲੀ ਅਨੋਖੀ ਸਾਹਿੱਤਕ ਤੇ ਮਾਨਵੀ ਜੋਤ ਵਾਲੇ ਰਤਨ ਸਿੰਘ ਜੱਗੀ ਹਨ। ਇਸ ਜੋਤ ਦਾ ਚਾਨਣ, ਜੋਤ ਦੀ ਦ੍ਰਿੜ੍ਹਤਾ ਦੀ ਕਰਾਮਾਤ ਹੈ।

ਇਕਾਗਰਤਾ ਵਾਲੀ ਸ਼ਖ਼ਸੀਅਤ ਦੇ ਭਵਿੱਖ ਦਾ ਸੰਕੇਤ ਉਸ ਦੇ ਬਚਪਨ ਵਿਚ ਹੀ ਹੋ ਜਾਇਆ ਕਰਦਾ ਹੈ, ਜਿਵੇਂ ਊਸ਼ਾ ਦੀ ਲਾਲੀ ਸਮੁੱਚੇ ਦਿਨ ਦੀ ਕਹਾਣੀ ਪਾ ਦਿਆ ਕਰਦੀ ਹੈ।

ਰਤਨ ਸਿੰਘ ਜੱਗੀ ਦ੍ਰਿੜ੍ਹਤਾ ਦਾ ਇਕਸਾਰ ਚਲਣ ਵਾਲਾ ਦਰਿਆ ਹੈ। ਆਓ ! ਵੇਖੀਏ, ਇਹ ਦਰਿਆ ਕਿੱਥੋਂ ਜਨਮਿਆ ਹੈ। ਕਿਹੜੇ-ਕਿਹੜੇ ਰਾਹਾਂ ਨੂੰ ਹਰਿਆਵਲ ਬਖ਼ਸ਼ਦਾ ਆਇਆ ਹੈ। ਕਿਹੜੇ-ਕਿਹੜੇ ਪੜਾਵਾਂ ਵਿੱਚੋਂ ਲੰਘ ਕੇ ਆਪਣੇ ਪੂਰਨ ਜਲੌ ਵਿਚ ਆਇਆ ਹੈ ਅਤੇ ਵਿਸ਼ਾਲ ਤੇ ਕਲਿਆਨਕਾਰੀ ਬਣਿਆ ਹੈ।

ਆਓ ! ਇਸ ਦਰਿਆ ਦੇ ਸਫ਼ਰ ਦੇ ਨਾਲ-ਨਾਲ ਤੁਰੀਏ। ਇਸ ਦਰਿਆ ਦੀ

ਚਾਲ ਦੀ ਨਜ਼ਾਕਤ ਪਛਾਣੀਏ। ਇਸ ਦਰਿਆ ਦੇ ਜਲ ਦਾ ਬੁੱਕ ਭਰ ਕੇ ਇਸ ਜਲ ਦੀ ਤਾਸੀਰ ਸਮਝੀਏ। ਇਸ ਦੇ ਜਲ ਨਾਲ ਆਪਣੇ ਨੇਤਰਾਂ ਤੇ ਛਿੱਟੇ ਮਾਰੀਏ ਤੇ ਆਪਣੇ ਨੇਤਰਾਂ ਦੀ ਜੋਤ ਨੂੰ ਦੂਰ-ਦਰਸ਼ੀ ਤੇ ਪਾਰ-ਦਰਸ਼ੀ ਬਣਾਈਏ।

ਜ਼ਿਲ੍ਹਾ ਕੈਂਬਲਪੁਰ (ਪੱਛਮੀ ਪਾਕਿਸਤਾਨ) ਵਿਚ ਇਕ ਨਗਰ ਪਿੰਡੀ ਘੇਬ ਹੈ। ਇਹ ਨਗਰ ਸੀਲ ਨਾਂ ਦੀ ਬਰਸਾਤੀ ਨਦੀ ਦੇ ਕੰਢੇ ਵੱਸਿਆ ਹੋਇਆ ਹੈ। ਇਹ ਪੁਰਾਣਾ ਨਗਰ ਘੇਬਿਆਂ ਨੇ ਵਸਾਇਆ ਸੀ। ਘੇਬੇ ਘੇਉ ਦੀ ਸੰਤਾਨ ਵਿੱਚੋਂ ਸਨ। ਘੇਉ ਰਾਇ ਸ਼ੰਕਰ, ਪੰਵਾਰ ਰਾਜਪੂਤ ਦਾ ਪੁੱਤਰ ਸੀ। ਇਸ ਦੀ ਰਾਜਧਾਨੀ ਪਿੰਡੀ ਘੇਬ ਦੇ ਇਲਾਕੇ ਵਿਚ ਸੀ। ਇਸ ਸੰਤਾਨ ਵਿਚ ਇਕ ਜਗਦੇਉ ਨਾਂ ਦਾ ਰਾਠ ਹੋਇਆ ਹੈ, ਜਿਸ ਦੇ ਨਾਂ ਕਰ ਕੇ ਘੇਬਿਆਂ ਦੇ ਇਕ ਉੱਪ-ਕਬੀਲੇ ਦੀ ਅੱਲ 'ਜੱਗੀ' ਪੈ ਗਈ ਸੀ। ਫੇਰ 'ਜੱਗੀ' ਖੱਤਰੀਆਂ ਦੀ ਇਕ ਜ਼ਾਤ ਵੱਜੋਂ ਪ੍ਰਸਿੱਧ ਹੋਈ।

ਇਸ ਕੁਲ ਵਿਚ ਪਿੰਡੀ ਘੇਬ ਵਿਖੇ ਲਾਲਾ ਲੋੜੀਦਾ ਮਲ ਰਹਿੰਦਾ ਸੀ। ਇਹ ਵਿਓਪਾਰ ਤੇ ਸ਼ਾਹੂਕਾਰਾ ਕਰਦਾ ਸੀ। ਇਸ ਦੇ ਘਰ ਵੀਹ ਜੁਲਾਈ, 1927 ਈ: ਨੂੰ ਮਾਤਾ ਨਾਨਕੀ ਦੀ ਕੁੱਖੋਂ ਇਕ ਬਾਲਕ ਨੇ ਜਨਮ ਲਿਆ। ਬਾਲਕ ਦੀਆਂ ਅੱਖਾਂ ਵਿਚ ਅਨੋਖੀ ਚਮਕ ਸੀ। ਮਸਤਕ ਉੱਤੇ ਅਜੀਬ ਖੇੜਾ ਸੀ।

ਲਾਲਾ ਲੋੜੀਦਾ ਮਲ ਬਾਲਕ ਨੂੰ ਉਸ ਦਾ ਨਾਂ ਰਖਾਉਣ ਲਈ ਬਰਸਾਤੀ ਨਦੀ ਦੇ ਕੰਢੇ ਨਿਵਾਸ ਕਰਦੇ ਨਿਰਮਲੇ ਸੰਤ ਸੁੱਚਾ ਸਿੰਘ ਕੋਲ ਲੈ ਗਿਆ। ਸੰਤ ਜੀ ਨੇ ਬਾਲਕ ਨੂੰ ਆਪਣੀ ਗੋਦ ਵਿਚ ਲੈ ਕੇ ਅਸੀਸ ਦਿੱਤੀ। ਬਾਲਕ ਦੀਆਂ ਅੱਖਾਂ, ਮੱਥੇ ਨੂੰ ਬੜੀ ਨੀਝ ਨਾਲ ਤੱਕਿਆ। ਸੰਤ ਜੀ ਕਿੰਨਾ ਚਿਰ ਬਾਲਕ ਦੀਆਂ ਅੱਖਾਂ ਵੱਲ ਵੇਖਦੇ ਰਹੇ ਤੇ ਫੇਰ ਕਿਹਾ, 'ਮੈਂ ਇਸ ਬਾਲਕ ਦਾ ਨਾਂ ਰਤਨ ਸਿੰਘ ਰੱਖਦਾ ਹਾਂ।'

ਰਤਨ ਸਿੰਘ ਨਾਂ ਸੁਣ ਕੇ ਲਾਲਾ ਲੋੜੀਦਾ ਮਲ ਬਹੁਤ ਹੈਰਾਨ ਹੋਇਆ ਤੇ ਕਹਿਣ ਲੱਗਾ 'ਸੰਤ ਜੀ, ਕੀ ਇਸ ਵਿਚ ਕੋਈ ਰਤਨ ਵਾਲਾ ਗੁਣ ਵੀ ਹੋਵੇਗਾ? ਜਾਂ ਤੁਸੀਂ ਐਵੇਂ ਇਸ ਦਾ ਨਾਂ ਰਤਨ ਸਿੰਘ ਰੱਖ ਦਿੱਤਾ ਹੈ।'

ਸੰਤ ਜੀ ਕਿੰਨਾ ਚਿਰ ਚੁੱਪ ਰਹਿਣ ਮਗਰੋਂ ਬੋਲੇ, 'ਅਸੀਂ ਐਵੇਂ ਇਸ ਦਾ ਰਤਨ ਨਾਂ ਨਹੀਂ ਰੱਖਿਆ, ਇਹ ਸੱਚੀਂ ਰਤਨ ਹੈ। ਇਹ ਬਹੁਤ ਉਜਲੇ ਭਵਿੱਖ ਵਾਲਾ ਬਾਲਕ ਹੈ। ਬਹੁਤ ਵੱਡਾ ਵਿਦਵਾਨ ਹੋਵੇਗਾ। ਆਲੇ ਦੁਆਲੇ ਚਾਨਣ ਖਿਲਾਰੇਗਾ। ਰਤਨ ਵਾਂਗ ਚਮਕੇਗਾ। ਲੋਕਾਂ ਦੇ ਰਾਹ ਚਮਕਾਏਗਾ।' ਇਹ ਵਾਕ ਸੁਣ ਕੇ ਲਾਲਾ ਲੋੜੀਦਾ ਮਲ ਨੂੰ ਕੁਝ ਧੀਰਜ ਹੋਇਆ ਅੰਤੇ ਚੁੱਪ ਕਰ ਰਿਹਾ।

ਰਤਨ ਸਿੰਘ ਬਚਪਨ ਵਿਚ ਹੀ ਬਹੁਤ ਸੁਚੇਤ ਸੀ। ਸਦਾ ਆਲਾ ਦੁਆਲਾ ਵੇਖ ਕੇ ਤੁਰਦਾ ਸੀ। ਵਿਅਰਥ ਲੜਨਾ, ਭਿੜਨਾ, ਜ਼ਿੱਦ ਕਰਨਾ, ਗੁੱਸਾ ਕਰਨਾ ਇਸ ਦੇ ਸੁਭਾਅ ਵਿਚ ਨਹੀਂ ਸੀ। ਮਾਤਾ ਪਿਤਾ ਦਾ ਹੁਕਮ ਮੰਨ ਕੇ ਨਿੱਕੇ-ਨਿੱਕੇ ਕੰਮ ਕਰ ਕੇ ਸੁਆਦ ਲੈਂਦਾ ਸੀ। ਵਿਤੋਂ ਵੱਧ ਕੰਮ ਕਰਨ ਦਾ ਯਤਨ ਕਰਦਾ ਸੀ। ਸਦਾ ਖ਼ੁਸ਼ ਰਹਿੰਦਾ ਸੀ।

ਰਤਨ ਸਿੰਘ ਨੂੰ ਪੜ੍ਹਨ ਦਾ ਬਹੁਤ ਸ਼ੌਕ ਸੀ। ਰਤਨ ਸਿੰਘ ਨੇ ਸਥਾਨਕ ਖ਼ਾਲਸਾ ਮਿਡਲ ਸਕੂਲ ਤੋਂ 1941 ਈ: ਵਿਚ ਅੱਠਵੀਂ ਤੇ 1943 ਈ: ਵਿਚ ਸਥਾਨਕ ਸਰਕਾਰੀ ਹਾਈ ਸਕੂਲ ਤੋਂ ਦਸਵੀਂ ਪਾਸ ਕੀਤੀ। ਅਗਲੇ ਸਾਲ 1944 ਈ: ਵਿਚ ਗਿਆਨੀ ਪਾਸ ਕਰ ਲਈ।

ਅੱਗੋਂ ਘਰਦਿਆਂ ਨੇ ਪੜ੍ਹਨ ਨਾ ਦਿੱਤਾ ਅਤੇ ਆਪਣੇ ਕੰਮ ਵਿਚ ਲਾ ਲਿਆ। ਰਤਨ ਸਿੰਘ ਜੱਗੀ ਦਾ ਮਨ ਪਿਤਾ-ਪੁਰਖੀ ਕੰਮ ਵਿਚ ਨਾ ਲੱਗਾ।

1947 ਈ: ਵਿਚ ਪਾਕਿਸਤਾਨ ਬਣ ਗਿਆ। ਸਾਰਾ ਪਰਵਾਰ ਠੇਡੇ ਖਾਂਦਾ ਹੋਇਆ ਅੰਤ ਨਰਾਇਣਗੜ੍ਹ ਜ਼ਿਲ੍ਹਾ ਅੰਬਾਲਾ ਜਾ ਟਿਕਿਆ। ਇਥੇ ਲਾਲਾ ਲੋੜੀਦਾ ਮਲ ਨੂੰ ਜ਼ਮੀਨ ਮਿਲ ਗਈ। ਰਤਨ ਸਿੰਘ ਜੱਗੀ ਨੇ ਇੱਥੇ ਕੁਝ ਸਮਾਂ ਆਪਣੇ ਹੱਥੀਂ ਖੇਤੀ ਕੀਤੀ।

ਰਤਨ ਸਿੰਘ ਜੱਗੀ ਵਿਚ ਪੜ੍ਹਨ ਦਾ ਬਹੁਤ ਸ਼ੌਕ ਸੀ। ਉਹ ਹੋਰ ਪੜ੍ਹਾਈ ਕਰਨ ਲਈ ਰਾਹ ਲੱਭ ਰਿਹਾ ਸੀ। ਉਹ 1948 ਈ: ਵਿਚ ਲੁਧਿਆਣਾ ਆ ਗਿਆ। ਇੱਥੇ ਉਸ ਨੇ ਅੰਗਰੇਜ਼ੀ ਟਾਈਪ ਸਿੱਖ ਲਈ ਤੇ 1949 ਈ: ਵਿਚ ਮਿਲਟਰੀ ਦੇ ਦਫ਼ਤਰ ਵਿਚ ਅੰਬਾਲੇ ਕਲਰਕ ਲੱਗ ਗਿਆ। ਪੜ੍ਹਨ ਦਾ ਮੌਕਾ ਇੱਥੇ ਵੀ ਨਾ ਮਿਲਿਆ। ਅੰਤ ਹਾਰ ਹੁਟ ਕੇ ਰਤਨ ਸਿੰਘ ਨੇ 1950 ਈ: ਵਿਚ ਦਿੱਲੀ ਪੁਲਿਸ ਦੀ ਨੌਕਰੀ ਕਰ ਲਈ। ਭਾਵੇਂ ਇਹ ਕੰਮ ਉਸ ਦੇ ਸੁਭਾਅ ਦੇ ਅਨੁਕੂਲ ਨਹੀਂ ਸੀ, ਪਰ ਫੇਰ ਵੀ ਉਸ ਨੇ ਕੰਮ ਦਿਲ ਲਾ ਕੇ ਬੜੇ ਸਿਦਕ ਨਾਲ ਕੀਤਾ। ਇੱਥੇ ਵੀ ਚੰਗੇ ਕੰਮ ਲਈ ਕੋਈ ਚੌਦਾਂ ਪ੍ਰਸੰਸਾ-ਪੱਤਰ ਪ੍ਰਾਪਤ ਕੀਤੇ।

ਇਸ ਨੌਕਰੀ ਵਿਚ ਪਹਿਲਾਂ ਬੀ. ਏ. ਪਾਸ ਕੀਤੀ। ਫੇਰ ਪ੍ਰਭਾਕਰ ਦੀ ਪਰੀਖਿਆ ਪਾਸ ਕੀਤੀ। ਕੈਂਪ ਕਾਲਜ ਦਿੱਲੀ ਤੋਂ ਪੱਤਰਕਾਰੀ ਦਾ ਡਿਪਲੋਮਾ ਪਾਸ ਕੀਤਾ ਤੇ ਫੇਰ 1955 ਈ: ਵਿਚ ਪੰਜਾਬੀ ਦੀ ਐਮ. ਏ. ਕੀਤੀ। ਰਤਨ ਸਿੰਘ ਜੱਗੀ ਨੇ 1956 ਈ: ਵਿਚ ਫ਼ਾਰਸੀ ਦੀ ਬੀ. ਏ. ਤੇ 1957 ਵਿਚ ਹਿੰਦੀ ਦੀ ਐਮ ਏ. ਕੀਤੀ। ਇਉਂ ਰਤਨ ਸਿੰਘ ਜੱਗੀ ਨੇ ਪੁਲ਼ਸ ਦੀ ਨੌਕਰੀ ਵਿਚ ਬੀ. ਏ., ਐਮ. ਏ. ਤੇ ਪ੍ਰਭਾਕਰ ਆਦਿ ਪਰੀਖਿਆਵਾਂ ਪਾਸ ਕਰ ਕੇ ਲੋਕਾਂ ਨੂੰ ਹੈਰਾਨ ਕਰ ਦਿੱਤਾ ਕਿ ਦ੍ਰਿੜ੍ਹਤਾ ਤੇ ਲਗਣ ਵਾਲੇ ਆਦਮੀ ਹਰ ਥਾਂ ਆਪਣੇ ਉਦੇਸ਼ ਵਿਚ ਸਫਲ ਹੋ ਜਾਇਆ ਕਰਦੇ ਹਨ। ਵਿਦਿਆ ਪ੍ਰਾਪਤ ਕਰਨ ਵਾਲੇ ਨੂੰ ਜੀਵਨ ਦੀਆਂ ਪ੍ਰਸਥਿਤੀਆਂ ਰੋਕ ਨਹੀਂ ਸਕਦੀਆਂ। ਹਰ ਔਕੜ ਉਸ ਦੀ ਮੰਜ਼ਲ ਦਾ ਪੜਾਅ ਬਣ ਜਾਇਆ ਕਰਦੀ ਹੈ।

ਇਉਂ ਵਿਦਿਆ ਨਾਲ ਆਪਣੇ ਆਪ ਨੂੰ ਸ਼ਿੰਗਾਰ ਕੇ ਜੱਗੀ 1957 ਈ: ਵਿਚ ਪੁਲਿਸ ਦੀ ਨੌਕਰੀ ਛੱਡ ਕੇ ਹਿੰਦੂ ਕਾਲਜ ਸੋਨੀਪਤ ਵਿਖੇ ਹਿੰਦੀ ਤੇ ਪੰਜਾਬੀ ਦਾ ਲੈਕਚਰਾਰ ਜਾ ਲੱਗਾ। ਫੇਰ ਇਸ ਕਾਲਜ ਤੋਂ 1958 ਈ: ਵਿਚ ਸਰਕਾਰੀ ਕਾਲਜ ਹਿਸਾਰ ਆ ਗਿਆ। ਉਸ ਨੇ 1958 ਈ: ਵਿਚ ਹੀ ਸੰਸਕ੍ਰਿਤ ਦੀ ਬੀ. ਏ. ਕੀਤੀ। ਫੇਰ 1962 ਈ: ਵਿਚ ਉਸ ਨੇ ਪੰਜਾਬ ਯੂਨੀਵਰਸਿਟੀ ਤੋਂ ਪੀ. ਐਚ. ਡੀ. ਕੀਤੀ।

ਇਸ ਤਰ੍ਹਾਂ ਕਈ ਮੰਜ਼ਲਾਂ ਮਾਰ ਕੇ. ਜੱਗੀ 1963 ਈ: ਵਿਚ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਪੰਜਾਬੀ ਦਾ ਲੈਕਚਰਰ ਬਣ ਗਿਆ ਅਤੇ ਆਪਣੇ ਅਸਲੀ ਟਿਕਾਣੇ ਉੱਤੇ ਪੁੱਜ ਗਿਆ। ਜੱਗੀ 1971 ਈ: ਵਿਚ ਵਿਭਾਗ ਦਾ ਰੀਡਰ ਨਿਯੁਕਤ ਹੋਇਆ।

ਰਤਨ ਸਿੰਘ ਜੱਗੀ ਡੀ. ਲਿਟ ਕਰਨਾ ਚਾਹੁੰਦਾ ਸੀ। ਉਹ ਆਪਣੇ ਡੀ. ਲਿਟ ਦੇ ਵਿਸ਼ੇ ਦੀ ਰਜਿਸਟਰੇਸ਼ਨ ਮਗਧ ਯੂਨੀਵਰਸਿਟੀ ਬੋਧ ਗਯਾ ਵਿਚ ਕਰਾਉਣਾ ਚਾਹੁੰਦਾ ਸੀ, ਪਰ ਕੰਮ ਨਹੀਂ ਸੀ ਬਣ ਰਿਹਾ।

ਲਗਨ ਵਾਲਿਆਂ ਤੇ ਇਕਾਗਰ ਹੋ ਕੇ ਤੇਜ਼ ਚੱਲਣ ਵਾਲੇ ਪਾਣੀਆਂ ਨੂੰ ਹਰ ਹਾਲਤ ਰਾਹ ਮਿਲ ਜਾਂਦਾ ਹੈ। ਰੱਬ ਪ੍ਰਤਿਭਾ ਤੇ ਦ੍ਰਿੜ੍ਹਤਾ ਦਾ ਨਿਰਾਦਰ ਨਹੀਂ ਸਹਾਰ ਸਕਦਾ, ਜਿਸ ਕਰ ਕੇ ਉਹ ਆਪਣੇ ਆਪ ਇਹੋ ਜਿਹੇ ਜੁਆਨਾਂ ਲਈ ਬੜੇ ਕਰਾਮਾਤੀ ਰਾਹ ਦੱਸਣ ਵਾਲੇ ਮੌਕੇ ਸਿਰਜ ਦਿਆ ਕਰਦਾ ਹੈ। ਸਵੈ-ਪ੍ਰਗਟਾ ਲਈ ਅਵਸਰ ਉਸਾਰ ਦਿਆ ਕਰਦਾ ਹੈ।

ਰਤਨ ਸਿੰਘ ਜੱਗੀ 1970 ਵਿਚ ਗਯਾ ਗਿਆ। ਉਨ੍ਹਾਂ ਦਿਨਾਂ ਵਿਚ ਉਥੇ ਗੋਸੁਆਮੀ ਤੁਲਸੀ ਦਾਸ ਦੀ ਜਿਅੰਤੀ ਮਨਾਈ ਜਾ ਰਹੀ ਸੀ। ਰਤਨ ਸਿੰਘ ਉਸ ਸਮਾਗਮ ਵਿਚ ਚਲਾ ਗਿਆ। ਉਥੇ ਇਹ ਇਕੱਲਾ ਸਿੱਖ ਸੀ। ਹਿੰਦੀ ਵਿਭਾਗ ਦੇ ਮੁਖੀ ਤੇ ਯੂਨੀਵਰਸਿਟੀ ਦੇ ਤੀਨ ਨੇ ਰਤਨ ਸਿੰਘ ਨੂੰ ਸਮਾਗਮ ਵਿਚ ਵੇਖ ਕੇ ਕਿਹਾ : 'ਅੱਜ ਦਾ ਸਮਾਗਮ ਸਰਦਾਰ ਰਤਨ ਸਿੰਘ ਜੱਗੀ ਦੇ ਬੋਲਾਂ ਨਾਲ ਆਰੰਭ ਕੀਤਾ ਜਾਵੇਗਾ।'

ਜੱਗੀ ਨੂੰ ਆਪਣੇ ਸਵੈ-ਪ੍ਰਗਟਾ ਦਾ ਮੌਕਾ ਮਿਲ ਗਿਆ। ਭਾਵ ਆਪਣੀ ਸਾਹਿਤਕ ਸੂਝ ਤੇ ਵਿਦਵਤਾ ਵਿਖਾਉਣ ਦਾ ਅਵਸਰ ਮਿਲ ਗਿਆ।

ਰਤਨ ਸਿੰਘ ਜੱਗੀ ਨੇ ਇਸ ਮੌਕੇ ਦਾ ਪੂਰਾ ਲਾਭ ਉਠਾਇਆ। ਜੱਗੀ ਤੁਲਸੀ ਦਾਸ ਬਾਰੇ ਤੇ ਉਸ ਦੀ ਰਚਨਾ ਬਾਰੇ ਬਹੁਤ ਵਧੀਆ ਬੋਲਿਆ। ਉਸ ਦੇ ਬੋਲਾਂ ਵਿਚ ਤਰਕ ਸੀ। ਡੂੰਘਿਆਈ ਸੀ। ਅਨੋਖੀ ਸਪੱਸ਼ਟਤਾ ਸੀ। ਨਵੀਨਤਾ ਸੀ। ਉਸ ਦੇ ਵਿਸ਼ਾਲ ਡੂੰਘੇ ਅਧਿਐਨ ਦੀ ਗਵਾਹੀ ਸੀ। ਸਿੱਟੇ ਵੱਜੋਂ ਉਸ ਦਾ ਡੀ. ਲਿਟ ਦਾ ਵਿਸ਼ਾ ਮਨਜ਼ੂਰ ਕਰ ਲਿਆ ਗਿਆ। ਰਤਨ ਸਿੰਘ ਜੱਗੀ ਨੇ 1973 ਵਿਚ ਡੀ. ਲਿਟ ਕਰ ਲਈ। ਉਹ 1978 ਵਿਚ ਸਾਹਿੱਤ ਅਧਿਐਨ ਵਿਭਾਗ ਪੰਜਾਬੀ ਪਟਿਆਲਾ ਦਾ ਪ੍ਰੋਫ਼ੈਸਰ ਤੇ ਮੁਖੀ ਨਿਯੁਕਤ ਹੋ ਗਿਆ। ਨਾਲ ਹੀ ਉਸ ਨੂੰ 'ਖੋਜ ਪੱਤ੍ਰਿਕਾ' ਦਾ ਮੁੱਖ ਸੰਪਾਦਕ ਥਾਪਿਆ ਗਿਆ। ਇਉਂ ਆਪਣੀ ਦ੍ਰਿੜ੍ਹਤਾ ਤੇ ਮਿਹਨਤੀ ਸੁਭਾਅ ਨਾਲ ਐਸੇ ਵਿਭਾਗ ਵਿਚ ਪੁੱਜ ਗਿਆ, ਜਿੱਥੇ ਉਹ ਪੰਜਾਬੀ ਸਾਹਿੱਤ ਦੀ ਬਹੁਤ ਸੇਵਾ ਕਰ ਸੁਕਦਾ ਸੀ। ਆਪਣੇ ਕੌਤਕ ਵਿਖਾ ਸਕਦਾ ਸੀ।

ਉਸ ਨੇ 'ਪੰਜਾਬੀ ਲੇਖਕ ਲੜੀ' ਅਧੀਨ ਕਿਤਾਬਾਂ ਲਿਖਾਉਣ ਦਾ ਕੰਮ ਹੋਰ ਤੇਜ਼ ਕਰ ਦਿੱਤਾ। ਹੱਥ ਲਿਖਤਾਂ ਦਾ ਸੰਪਾਦਨ, ਸਾਹਿਤ ਸਿਧਾਂਤ ਤੇ ਰੂਪਾਂ ਬਾਰੇ ਪੁਸਤਕਾਂ, ਲੇਖਕਾਂ ਦੀਆਂ ਪ੍ਰਤਿਨਿਧ ਰਚਨਾਵਾਂ, ਭੁਲੇ ਵਿਸਰੇ ਕਵੀਆਂ ਬਾਰੇ ਪੁਸਤਕਾਂ, ਅਨੇਕ

ਪ੍ਰਕਾਰ ਦੇ ਕੋਸ਼ ਆਦਿ ਕਈ ਭਾਂਤ ਦੀਆਂ ਪੁਸਤਕਾਂ ਲਿਖਵਾਉਣੀਆਂ ਆਰੰਭ ਕਰ ਦਿੱਤੀਆਂ। ਰਤਨ ਸਿੰਘ ਜੱਗੀ ਇਕੱਲਾ ਹੀ ਅੱਜ ਕਲ੍ਹ ਪੂਰੀ ਸੰਸਥਾ ਜਿੰਨਾ ਕੰਮ ਕਰ ਰਿਹਾ ਹੈ।

ਰਤਨ ਸਿੰਘ ਜੱਗੀ ਦੀਆਂ ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ ਵਿਚ ਲਗ-ਭਗ ਚਾਲੀ ਕਿਤਾਬਾਂ ਛਪ ਚੁੱਕੀਆਂ ਹਨ। ਬਾਰਾਂ ਖੋਜ ਪਤ੍ਰਿਕਾ ਦੇ ਅੰਕ ਪ੍ਰਕਾਸ਼ਤ ਕੀਤੇ ਹਨ। ਉਸ ਦੀਆਂ ਦਸ ਕਿਤਾਬਾਂ ਨੂੰ ਭਾਸ਼ਾ ਵਿਭਾਗ ਤੇ ਹੋਰ ਸੰਸਥਾਵਾਂ ਵਲੋਂ ਪੁਰਸਕਾਰ ਮਿਲ ਚੁੱਕੇ ਹਨ।

ਵਿਚਾਰਧਾਰਾ, ਦਸਮ ਗਰੰਥ ਦਾ ਪੌਰਾਣਿਕ ਅਧਿਐਨ, ਭਾਈ ਮਨੀ ਸਿੰਘ ਦੀ ਜੀਵਨੀ ਤੇ ਰਚਨਾ, ਵਾਰਾਂ ਭਾਈ ਗੁਰਦਾਸ ਸ਼ਬਦ ਅਨੁਕ੍ਰਮਣਿਕਾ ਤੇ ਕੋਸ਼, ਭਾਈ ਗੁਰਦਾਸ ਜੀਵਨ ਤੇ ਰਚਨਾ, ਗੁਰੂ ਨਾਨਕ ਦੀ ਵਿਚਾਰਧਾਰਾ, ਗੁਰੂ ਨਾਨਕ—ਜੀਵਨ ਤੇ ਵਿਅਕਤਿਤਵ, ਤੁਲਸੀ ਰਮਾਇਣ ਆਦਿ ਪੰਜਾਬੀ ਦੀਆਂ ਪ੍ਰਸਿੱਧ ਪੁਸਤਕਾਂ ਹਨ।

ਰਤਨ ਸਿੰਘ ਜੱਗੀ ਦਾ ਘਰੇਲੂ ਜੀਵਨ ਬਹੁਤ ਸ਼ਾਂਤੀ ਭਰਪੂਰ ਹੈ। ਉਸ ਦੀ ਪਹਿਲੀ ਪਤਨੀ 1975 ਵਿਚ ਸਾਥ ਛੱਡ ਗਈ ਸੀ। ਦੂਜੀ ਪਤਨੀ ਡਾ: ਗੁਰਸ਼ਰਨ ਕੌਰ ਪੰਜਾਬੀ ਤੇ ਹਿੰਦੀ ਦੀ ਐਮ. ਏ. ਹੈ। ਉਸ ਨੇ ਪੀ. ਐਚ. ਡੀ. ਵੀ ਕੀਤੀ ਹੋਈ ਹੈ। ਅੱਜ ਕਲ੍ਹ ਉਹ ਮਹਿੰਦਰਾ ਕਾਲਜ, ਪਟਿਆਲਾ ਵਿਖੇ ਲੈਕਚਰਾਰ ਲਗੀ ਹੋਈ ਹੈ। ਗੁਰਸ਼ਰਨ ਕੌਰ ਉੱਤਮ ਪਤਨੀ ਵੀ ਹੈ। ਉਤਸ਼ਾਹ ਦੇਣ ਵਾਲੀ ਤੇ ਸੇਵਾ ਕਰਨ ਵਾਲੀ ਸਾਥਣ ਵੀ ਹੈ। ਉਹ ਜੱਗੀ ਦੇ ਕੰਮ ਲਈ ਬਹੁਤ ਇਕਾਂਤ ਭਰਿਆ ਸੁਹਾਵਣਾ ਵਾਤਾਵਰਣ ਸਿਰਜ ਦਿੰਦੀ ਹੈ ਤੇ ਜੱਗੀ ਦੇ ਕੰਮ ਵਿਚ ਕਿਸੇ ਵੀ ਭਾਂਤ ਦਾ ਵਿਘਨ ਨਹੀਂ ਪੈਣ ਦਿੰਦੀ।

ਰਤਨ ਸਿੰਘ ਜੱਗੀ ਦੇ ਦੋ ਲੜਕੇ ਹਨ। ਵੱਡਾ ਵਿਉਪਾਰ ਕਰਦਾ ਹੈ ਤੇ ਛੋਟਾ ਕਾਲਜ ਵਿਚ ਪੜ੍ਹਦਾ ਹੈ।

ਇਸ ਦਰਿਆ ਦੀ ਸਫਲਤਾ ਉਸ ਦੇ ਨਿਧੜਕ ਹੋ ਕੇ ਇਕ ਸਾਰ ਲਗਨ ਵਿਚ ਮੰਜ਼ਲ ਵੱਲ ਵਧਣਾ ਹੈ। ਜੱਗੀ ਇਕ ਮਰਜੀਵੜੇ ਵਾਂਗ ਉਸਤੱਤ ਨਿੰਦਿਆ ਤੋਂ ਬੇਲਾਗ ਹੋ ਕੇ ਆਪਣੀ ਮੰਜ਼ਲ ਵੱਲ ਵਧਣ ਦੀ ਇਕ ਕਰਤਾਰੀ ਸ਼ਕਤੀ ਰੱਖਦਾ ਹੈ। ਉਹ ਨਾ ਰਾਹਾਂ ਦੇ ਸੁੱਖਾਂ ਨਾਲ ਨਸ਼ਿਆਉਂਦਾ ਹੈ, ਨਾ ਆਪਣੀ ਪ੍ਰਸੰਸਾ ਸੁਣ ਕੇ ਸੰਤੁਲਨ ਗੁਆਉਂਦਾ ਹੈ ਤੇ ਨਾ ਕੰਡਿਆਲੇ ਰਾਹਾਂ ਦੇ ਦੁੱਖਾਂ ਤੇ ਔਖਿਆਈਆਂ ਨਾਲ ਘਬਰਾਉਂਦਾ ਹੈ। ਉਸ ਵਿਚ ਅਥਾਹ ਲਗਨ ਹੈ। ਉਹ ਕੰਮ ਨੂੰ ਭਗਤੀ ਸਮਝਦਾ ਹੈ। ਫ਼ਰਜ਼ ਨੂੰ ਸਿਮਰਨ ਕਹਿੰਦਾ ਹੈ। ਘੌਲ ਉਸ ਦੇ ਸੁਭਾਅ ਵਿਚ ਨਹੀਂ ਹੈ। ਕਾਹਲ ਉਸ ਦੀ ਤਾਸੀਰ ਵਿਚ ਨਹੀਂ ਹੈ।

ਉਸ ਨੇ ਆਪਣਾ ਜੀਵਨ ਸਾਧਿਆ ਹੋਇਆ ਹੈ। ਉਹ ਜੀਉਣ ਲਈ ਖਾਂਦਾ ਹੈ, ਸੁਆਦ ਲਈ ਨਹੀਂ, ਇਸੇ ਲਈ ਉਹ ਬਹੁਤ ਘੱਟ ਬੀਮਾਰ ਹੁੰਦਾ ਹੈ। ਉਹ ਕਿਸੇ ਭਾਂਤ ਦਾ ਨਸ਼ਾ ਨਹੀਂ ਵਰਤਦਾ, ਜਿਸ ਕਰ ਕੇ ਉਹ ਕਈ ਘੰਟੇ ਲਗਾਤਾਰ ਕੰਮ ਕਰ ਕੇ ਵੀ ਨਹੀਂ ਥੱਕਦਾ। ਉਸ ਅਨੁਸਾਰ ਨਸ਼ਾ ਮਨੁੱਖ ਦੀ ਪ੍ਰਤਿਭਾ ਨੂੰ ਝਰੀਟ ਸੁੱਟਦਾ ਹੈ। ਉਹ ਕੰਮ

ਨਾਲ ਐਨਾ ਨਸ਼ਿਆ ਜਾਂਦਾ ਹੈ ਕਿ ਉਸ ਨੂੰ ਕਿਸੇ ਹੋਰ ਨਸ਼ੇ ਦੀ ਲੋੜ ਹੀ ਨਹੀਂ ਰਹਿਦੀ। ਇਸ ਕਰ ਕੇ ਉਹ ਸਦਾ ਸਹਿਜ ਭਾਵ ਰਹਿੰਦਾ ਹੈ, ਕਿਉਂਕਿ ਉਹ ਸਦਾ ਸੱਚ ਬੋਲਦਾ ਹੈ। ਨੇਕੀ ਕਰ ਕੇ ਭੁੱਲ ਜਾਂਦਾ ਹੈ। ਉਸ ਦਾ ਮੱਤ ਹੈ ਕਿ ਸੱਜੇ ਹੱਥ ਨਾਲ ਦਿੱਤੇ ਦਾਨ ਦਾ ਖੱਬੇ ਹੱਥ ਨੂੰ ਵੀ ਨਹੀਂ ਪਤਾ ਲੱਗਣਾ ਚਾਹੀਦਾ ।

ਉਹ ਅਸਲੀ ਸਾਹਿਤ ਖੋਜੀ ਹੈ। ਉਹ ਖੋਜ ਨੂੰ ਪਵਿਤਰ ਤੱਪ ਕਹਿੰਦਾ ਹੈ। ਉਸ ਅਨੁਸਾਰ ਖੋਜ ਉਹੋ ਹੀ ਕਰ ਸਕਦਾ ਹੈ, ਜਿਸ ਵਿਚ ਫਲ ਦੀ ਇੱਛਿਆ ਨਾ ਹੋਵੇ। ਮਨ ਮਾਰਨ ਦੀ ਸ਼ਕਤੀ ਹੋਵੇ।

ਰਤਨ ਸਿੰਘ ਜੱਗੀ ਆਰੰਭੇ ਕੰਮ ਨੂੰ ਸਿਰੇ ਚੜ੍ਹਾਉਣਾ ਆਪਣਾ ਆਦਰਸ਼ ਮੰਨਦਾ ਹੈ। ਮਨ ਮਾਰ ਕੇ ਕੰਮ ਕਰਨਾ ਉਸ ਦਾ ਸੁਭਾਅ ਹੈ। ਕਿਸੇ ਨਾਲ ਧੋਖਾ ਨਾ ਕਰਨਾ, ਕਿਸੇ ਕੋਲੋਂ ਨਾ ਡਰਨਾ, ਕਿਸੇ ਨੂੰ ਕੋਈ ਠੇਸ ਨਾ ਪਹੁੰਚਾਉਣਾ, ਉਸ ਦਾ ਜੀਵਨ-ਅਸੂਲ ਹੈ।

ਉਹ ਧਾਰਮਿਕ ਹੈ, ਪਰ ਉਸ ਦੇ ਧਰਮ ਦਾ ਆਧਾਰ ਪਿਆਰ ਹੈ, ਬਾਹਰਲਾ ਕਰਮ ਕਾਂਡ ਨਹੀਂ। ਇਸ ਕਰ ਕੇ ਉਹ ਆਪਣੇ ਦੁਆਲੇ ਰਸ ਤੇ ਮਹਿਕ ਉਸਾਰਨ ਵਿਚ ਸਫਲ ਹੋ ਜਾਂਦਾ ਹੈ। ਉਹ ਪੁਰਾਣੇ ਸਾਹਿਤਕਾਰਾਂ ਦਾ ਬਹੁਤ ਸਤਿਕਾਰ ਕਰਦਾ ਹੈ।

ਮਿਹਨਤ ਕਰ ਕੇ ਕੁਝ ਸਿਰਜਨ ਨੂੰ ਉਹ ਆਤਮਿਕ ਸ਼ਾਂਤੀ ਕਹਿੰਦਾ ਹੈ। ਮਿਹਨਤ ਤੋਂ ਸੰਕੋਚ ਕਰਨ ਨੂੰ ਬਹੁਤ ਵੱਡਾ ਗੁਨਾਹ ਸਮਝਦਾ ਹੈ। ਮਿਹਨਤੀ ਦਾ ਬਹੁਤ ਸਤਿਕਾਰ ਕਰਦਾ ਹੈ।

ਦ੍ਰਿੜ੍ਹਤਾ ਦਾ ਇਹ ਦਰਿਆ ਉਂਜ ਹੀ ਪੰਜਾਬੀ ਸਾਹਿਤ-ਖੇਤਰ ਨੂੰ ਵਧੀਆ ਪੰਜਾਬੀ ਰਚਨਾਵਾਂ ਨਾਲ ਸ਼ਿੰਗਾਰ ਰਿਹਾ ਹੈ, ਜਿਵੇਂ ਠਰੰਮੇ ਨਾਲ ਚਲਣ ਵਾਲਾ ਦਰਿਆ ਆਲੇ ਦੁਆਲੇ ਦੇ ਖੇਤਾਂ ਨੂੰ ਆਪਣੇ ਪਾਣੀ ਰਾਹੀਂ ਫ਼ਸਲਾਂ ਨੂੰ ਸ਼ਿੰਗਾਰ ਦਿਆ ਕਰਦਾ ਹੈ।

ਬੱਚਿਓ ! ਇਸ ਦਰਿਆ ਤੋਂ ਕੁਝ ਜਲ ਲੈ ਕੇ ਲਗਨ ਨਾਲ ਕੰਮ ਕਰਨਾ ਸਿੱਖੋ। ਮਨ ਸਾਧਣਾ ਸਿੱਖੋ। ਕੰਮ ਕਰ ਕੇ ਸੰਤੁਸ਼ਟ ਹੋਣਾ ਸਿੱਖੋ। ਆਪਣੀਆਂ ਆਦਤਾਂ ਨੂੰ ਸਾਧ ਕੇ ਆਪਣੇ ਅੰਦਰਲੀ ਜੋਤ ਜਗਾਉਣਾ ਸਿੱਖੋ। ਆਪਣੇ ਆਪ ਨੂੰ ਮਿਹਨਤ ਨਾਲ ਜੀਵਨ ਰਤਨ ਬਣਾਉਣਾ ਸਿੱਖੋ।

## ਅਭਿਆਸ

1. **ਦੱਸੋ**—1. ਰਤਨ ਸਿੰਘ ਜੱਗੀ ਦੇ ਮਾਪਿਆਂ ਦਾ ਕੀ ਨਾਂ ਸੀ ?
 2. ਰਤਨ ਸਿੰਘ ਜੱਗੀ ਕਿੱਥੇ ਜੰਮਿਆ ਸੀ ?
 3. ਰਤਨ ਸਿੰਘ ਜੱਗੀ ਦਾ ਨਾਂ ਕਿਸ ਰਖਿਆ ਸੀ ?
 4. ਘੋਬੇ ਕੌਣ ਸਨ ?
 5. ਰਤਨ ਸਿੰਘ ਜੱਗੀ ਨੇ ਸਭ ਤੋਂ ਪਹਿਲਾਂ ਕਿਹੜੀ ਨੌਕਰੀ ਕੀਤੀ ?

6. ਜੱਗੀ ਨੇ ਪੁਲਿਸ ਵਿਚ ਕਿੰਨੇ ਸਾਲ ਨੌਕਰੀ ਕੀਤੀ ਤੇ ਇਸ ਸਮੇਂ ਵਿਚ ਉਸ ਨੇ ਕਿਹੜੀ ਕਿਹੜੀ ਪ੍ਰੀਖਿਆ ਪਾਸ ਕੀਤੀ ?
7. ਪੁਲਿਸ ਦੀ ਨੌਕਰੀ ਮਗਰੋਂ ਉਸ ਨੇ ਕਿੱਥੇ ਨੌਕਰੀ ਕੀਤੀ ?
8. ਰਤਨ ਸਿੰਘ ਜੱਗੀ ਨੇ ਕਿੰਨੀਆਂ ਕਿਤਾਬਾਂ ਲਿਖੀਆਂ ?
9. ਜੱਗੀ ਦੀ ਦੂਜੀ ਪਤਨੀ ਦਾ ਕੀ ਨਾਂ ਹੈ ਤੇ ਉਹ ਕੀ ਕਰਦੀ ਹੈ ?

## 2. ਵਾਕ ਪੂਰੇ ਕਰੋ :

1. ਘੋਲ ਉਸ ਦੇ ਸੁਭਾਅ......
2. ਨੇਕੀ ਕਰ ਕੇ......
3. ਉਹ ਕੰਮ ਨਾਲ ਐਨਾ ਨਸ਼ਿਆ ਜਾਂਦਾ ਹੈ ਕਿ ਉਸ ਨੂੰ ਕਿਸੇ ਹੋਰ.........।
4. ਕੰਮ ਕਰ ਕੇ ਸੰਤੁਸ਼ਟ.........।
5. ਉਸ ਦੇ ਵਿਸ਼ਾਲ ਡੂੰਘੇ ਅਧਿਐਨ.........

## 3. ਬਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :

1. ਇਹ ਸੁਮੇਲ ਬੰਦੇ ਨੂੰ ਸੁੱਚਾ......ਬਣਾ ਦਿਆ ਕਰਦਾ ਹੈ। (ਰਤਨ, ਹੀਰਾ)
2. ਇਸ ਜੋਤ ਦਾ ਚਾਨਣ ਜੋਤ ਦੀ......ਦੀ ਕਰਾਮਾਤ ਹੈ। (ਦ੍ਰਿੜ੍ਹਤਾ, ਲਗਨ)
3. ਇਸ ਦਰਿਆ ਦੇ......ਦੇ ਨਾਲ ਨਾਲ ਤੁਰੀਏ। (ਸਫ਼ਰ, ਜੀਵਨ)
4. ਵਿਤੋਂ ਵੱਧ ਕੰਮ ਕਰਨ ਦਾ......ਕਰਦਾ ਸੀ। (ਯਤਨ, ਜਿਗਰਾ)
5. ਰੱਬ ਪ੍ਰਤਿਭਾ ਤੇ ਦ੍ਰਿੜ੍ਹਤਾ ਦਾ......ਨਹੀਂ ਸਹਾਰ ਸਕਦਾ। (ਨਿਰਾਦਰ, ਬੇਇਜ਼ਤੀ)

## 4. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :

ਸਿੱਦਕ, ਸਾਧਨ, ਸਵੈ-ਭਰੋਸਾ, ਚੁੱਗਲੀ, ਜਲੌ, ਸਾਧਾਰਨ, ਔਕੜਾਂ, ਪੰਧ, ਕਰਾਮਾਤ, ਮਰਜੀਵੜੇ, ਲਗਾਤਾਰ, ਸ਼ਿੰਗਾਰ, ਖੇਤਰ।

## 5. ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :

ਨਿਰਲੇਪ—ਨਿਰਲੇਪਤਾ

ਦ੍ਰਿੜ੍ਹ—

ਇਕਾਗਰ—

ਸੁੰਦਰ—

ਸੁਤੰਤਰ—

ਪ੍ਰਸਿੱਧ—

6. ਹੇਠਲੇ ਸ਼ਬਦਾਂ ਦੇ ਸਾਹਮਣੇ ਰਲਵੇਂ ਭਾਵਾਂ ਵਾਲੇ ਸ਼ਬਦ ਲਿਖੋ :

ਚੁਗਲੀ—
ਸਾਧਨਾ—
ਚਾਨਣ—
ਸੰਕੇਤ—
ਸਮੁੱਚੇ—
ਜਲੌ—
ਯਤਨ—
ਪ੍ਰਸੰਸਾ—

7. ਹੇਠਲੇ ਸ਼ਬਦਾਂ ਦੇ ਸਾਹਮਣੇ ਵਿਰੋਧੀ ਭਾਵ ਵਾਲੇ ਸ਼ਬਦ ਲਿਖੋ :

ਤੇਜ਼—
ਵਧੀਆ—
ਮਿਹਨਤੀ—
ਆਰੰਭ—
ਠਰੰਮਾ—
ਘੋਲ—

8. ਰਤਨ ਸਿੰਘ ਜੱਗੀ ਦੇ ਸੁਭਾਅ ਬਾਰੇ ਦਸ ਵਾਕ ਲਿਖੋ ।

9. ਵਿਸ਼ੇਸ਼ਣ ਕਿੰਨੇ ਪ੍ਰਕਾਰ ਦਾ ਹੁੰਦਾ ਹੈ ? ਪਾਠ ਵਿੱਚੋਂ ਹਰ ਪ੍ਰਕਾਰ ਦੀ ਇਕ ਉਦਾਹਰਣ ਦਿਓ ।

 

ਪਾਠ ਸੋਲ੍ਹਵਾਂ

# ਸਫਲਤਾ ਦੀ ਕੁੰਜੀ

ਭੋਲਾ ਨਾਥ ਬਹੁਤ ਸੋਹਣਾ ਜੁਆਨ ਮੁੰਡਾ ਸੀ। ਉਹ ਦੁਨੀਆਂ ਵਿਚ ਝੱਟਪੱਟ ਬਹੁਤ ਵੱਡਾ ਆਦਮੀ ਬਣਨਾ ਚਾਹੁੰਦਾ ਸੀ। ਉਹ ਥਾਂ ਥਾਂ ਜੋਤਸ਼ੀਆਂ ਨੂੰ ਹੱਥ ਵਿਖਾਉਂਦਾ ਰਹਿੰਦਾ ਸੀ। ਉਹ ਮੇਲਿਆਂ ਵਿਚ ਜੋਗੀਆਂ ਤੋਂ ਆਪਣੇ ਭਵਿੱਖ ਬਾਰੇ ਆਪਣੀਆਂ ਸਫਲਤਾਵਾਂ ਬਾਰੇ ਪੁੱਛਦਾ ਰਹਿੰਦਾ ਸੀ। ਉਹ ਕੰਮ ਨਹੀਂ ਕਰਦਾ ਸੀ। ਸਫਲਤਾ ਪ੍ਰਾਪਤ ਕਰਨ ਲਈ ਯਤਨ ਨਹੀਂ ਕਰਦਾ ਸੀ। ਬਸ ਸਫਲਤਾ ਬਾਰੇ ਪੁੱਛਦਾ ਹੀ ਰਹਿੰਦਾ ਸੀ। ਉਹ ਸਫਲਤਾ ਨੂੰ ਇਕ ਵਸਤੂ ਸਮਝ ਰਿਹਾ ਸੀ। ਉਸ ਦਾ ਖ਼ਿਆਲ ਸੀ ਕਿ ਸਫਲਤਾ ਕੋਈ ਹੀਰਾ ਹੈ ਜਿਹੜਾ ਬਜ਼ਾਰੋਂ ਬਣਿਆ ਬਣਾਇਆ ਮਿਲ ਜਾਵੇਗਾ। ਸਫਲਤਾ ਇਕ ਖਿੜਿਆ ਹੋਇਆ ਫੁੱਲ ਹੈ ਜੋ ਝੱਟਪੱਟ ਤੋੜਿਆ ਜਾ ਸਕਦਾ ਹੈ ਅਤੇ ਪ੍ਰਾਪਤ ਕੀਤਾ ਜਾ ਸਕਦਾ ਹੈ।

ਅੰਮ੍ਰਿਤਸਰ ਵਿਸਾਖੀ ਦਾ ਮੇਲਾ ਸੀ। ਮੇਲੇ ਤੇ ਦੂਰੋਂ ਦੂਰੋਂ ਸਾਧ ਸੰਤ ਤੇ ਜੋਤਸ਼ੀ ਆਏ ਹੋਏ ਸਨ। ਉਹ ਹਰ ਸੰਤ ਦੇ ਅੱਗੇ ਪੈਸੇ ਰੱਖ ਕੇ ਮੱਥਾ ਟੇਕਦਾ ਅਤੇ ਆਪਣੀ ਸਫਲਤਾ ਬਾਰੇ ਪੁੱਛਦਾ। ਆਪਣੇ ਭਵਿੱਖ ਬਾਰੇ ਪੁੱਛਦਾ। ਉਹ ਕਦੀ ਜੋਤਸ਼ੀ ਕੋਲ ਜਾ ਬੈਠਦਾ ਅਤੇ ਪੈਸੇ ਅੱਗੇ ਰੱਖ ਕੇ ਆਪਣੇ ਅਗਲੇ ਜੀਵਨ ਬਾਰੇ ਜਾਣਨਾ ਚਾਹੁੰਦਾ। ਇਉਂ ਉਸ ਨੇ ਆਪਣਾ ਹੱਥ ਕੋਈ ਤੀਹ ਜੋਤਸ਼ੀਆਂ ਨੂੰ ਵਿਖਾਇਆ, ਪਰ ਉਸ ਦੀ ਤਸੱਲੀ ਨਾ ਹੋਈ। ਉਸ ਨੇ ਮਾਂਦਰੀਆਂ ਕੋਲੋਂ ਪੁੱਛਾਂ ਪੁਆਈਆਂ, ਪਰ ਹਰ ਇਕ ਨੇ ਵੱਖਰੀ ਵੱਖਰੀ ਗੱਲ ਦੱਸੀ। ਇਉਂ ਉਹ ਕੋਈ ਦੋ ਸੌ ਰੁਪਿਆ ਗੁਆ ਕੇ ਘਰ ਵੱਲ ਪਰਤਿਆ। ਉਹ ਬਹੁਤ ਨਿਰਾਸ਼ ਸੀ, ਕਿਉਂਕਿ ਪੈਸੇ ਖ਼ਰਚ ਕੇ ਵੀ ਉਸ ਦੀ ਤਸੱਲੀ ਨਹੀਂ ਸੀ ਹੋਈ। ਉਸ ਨੂੰ ਆਪਣੀਆਂ ਸਫਲਤਾਵਾਂ ਬਾਰੇ ਪੂਰਾ ਚਾਨਣ ਨਹੀਂ ਹੋਇਆ ਸੀ।

ਸ਼ਾਮ ਨੂੰ ਉਹ ਉਦਾਸ ਤੇ ਨਿਰਾਸ਼ ਹੋ ਕੇ ਆਪਣੇ ਪਿੰਡ ਵੱਲ ਤੁਰ ਪਿਆ। ਰਾਹ ਵਿਚ ਇਕ ਰਾਹੀ ਨੇ ਪੁੱਛਿਆ, 'ਜੁਆਨ ਤੂੰ ਐਨਾ ਉਦਾਸ ਕਿਉਂ ਏਂ ?'

ਭੋਲਾ ਨਾਥ ਨੇ ਉੱਤਰ ਦਿੱਤਾ, 'ਮੈਂ ਸਫਲਤਾ ਲੱਭਦਾ ਹਾਂ। ਮੈਂ ਅੱਜ ਮੇਲੇ ਵਿਚ ਕਈ ਜੋਤਸ਼ੀਆਂ, ਸਾਧਾਂ, ਸੰਤਾਂ ਅਤੇ ਮਾਂਦਰੀਆਂ ਨੂੰ ਸਫਲਤਾ ਬਾਰੇ ਪੁੱਛਿਆ, ਪਰ ਕਿਸੇ ਨੇ ਪੂਰਾ ਪਤਾ ਨਹੀਂ ਦੱਸਿਆ।'

'ਜੁਆਨਾ, ਜੇ ਤੂੰ ਸਫਲਤਾ ਦਾ ਥਾਂ ਟਿਕਾਣਾ ਪਤਾ ਕਰਨਾ ਚਾਹੁੰਦਾ ਏਂ ਤਾਂ ਸਮਾਂ ਮਹਾਰਾਜ ਕੋਲ ਜਾਹ। ਉਸ ਦੀ ਸਲਾਹ ਲੈ। ਉਹ ਤੈਨੂੰ ਠੀਕ ਰਾਹ ਦੱਸੇਗਾ। ਤੇਰੀ

ਪੂਰੀ ਤਸੱਲੀ ਕਰਾਏਗਾ।'

'ਕਿੱਥੇ ਰਹਿੰਦਾ ਹੈ ਸਮਾਂ ਮਹਾਰਾਜ ?' ਭੋਲਾ ਨਾਥ ਨੇ ਉਤਾਵਲੇ ਹੋ ਕੇ ਪੁੱਛਿਆ।

'ਚੰਦ ਵਿਚ ਰਹਿੰਦਾ ਹੈ।'

'ਹੈਂ ! ਚੰਦ ਵਿਚ ? ਮੈਂ ਉੱਥੇ ਕਿਵੇਂ ਅਪੜਾਂਗਾ ?' ਭੋਲਾ ਨਾਥ ਨੇ ਪੁੱਛਿਆ।

'ਉਹ ਬਹੁਤ ਚੰਗਾ ਹੈ। ਜਦ ਤੂੰ ਉਸ ਨੂੰ ਮਿਲਣ ਦੀ ਇੱਛਿਆ ਪ੍ਰਗਟ ਕਰੇਂਗਾ, ਉਹ ਆਪੇ ਤੈਨੂੰ ਸੱਦ ਲਵੇਗਾ।'

'ਪਰ ਮੈਂ ਜਾਵਾਂਗਾ ਕਿਵੇਂ ?' ਭੋਲਾ ਨਾਥ ਨੇ ਉਤਾਵਲੇ ਹੋ ਕੇ ਕਿਹਾ।

'ਜੁਆਨ, ਉਹ ਬੜਾ ਦਿਆਲੂ ਹੈ। ਜੁਆਨਾਂ ਨੂੰ ਬਹੁਤ ਪਿਆਰ ਕਰਦਾ ਹੈ। ਜੁਆਨਾਂ ਨੂੰ ਹਰ ਰਾਹ ਦੱਸਦਾ ਹੈ। ਜੁਆਨ ਦੇ ਹਰ ਸਵਾਲ ਦਾ ਜੁਆਬ ਦਿੰਦਾ ਹੈ। ਉਹ ਆਪੇ ਆਪਣੀਆਂ ਕਿਰਨਾਂ ਲਮਕਾ ਦੇਵੇਗਾ। ਤੂੰ ਉਹਨਾਂ ਕਿਰਨਾਂ ਰਾਹੀਂ ਚੜ੍ਹ ਜਾਈਂ।'

ਭੋਲਾ ਨਾਥ ਨੂੰ ਇਹ ਗੱਲ ਬੜੀ ਚੰਗੀ ਲੱਗੀ। ਉਹ ਇਸ ਖ਼ੁਸ਼ੀ ਵਿਚ ਘਰ ਪਹੁੰਚ ਗਿਆ।

ਸਮਾਂ ਮਹਾਰਾਜ ਚੰਦ ਦੇ ਇਕ ਮਹੱਲ ਵਿਚ ਰਹਿੰਦਾ ਸੀ। ਉਸ ਦੀਆਂ ਤਿੰਨ ਰਾਜਕੁਮਾਰੀਆਂ ਸਨ—ਕਲ੍ਹ ਕੁਮਾਰੀ, ਅੱਜ ਕੁਮਾਰੀ ਅਤੇ ਭਲਕ ਕੁਮਾਰੀ। ਭਲਕ ਕੁਮਾਰੀ ਸਭ ਤੋਂ ਛੋਟੀ ਤੇ ਸਭ ਤੋਂ ਸੋਹਣੀ ਸੀ।

ਭੋਲਾ ਨਾਥ ਸਵੇਰੇ ਉਠਿਆ। ਇਸ਼ਨਾਨ ਕੀਤਾ। ਉਸ ਨੇ ਇਉਂ ਅਰਦਾਸ ਤੇ ਬੇਨਤੀ ਕੀਤੀ, 'ਸਮਾਂ ਮਹਾਰਾਜ ਜੀ ! ਮੈਂ ਆਪ ਜੀ ਦੇ ਦਰਸ਼ਨ ਕਰਨਾ ਚਾਹੁੰਦਾ ਹਾਂ।'

ਉਸੇ ਸਮੇਂ ਉਸ ਨੂੰ ਉਪਰੋਂ ਚਿੱਟੇ ਰੇਸਮ ਵਰਗੀਆਂ ਚਿੱਟੀਆਂ ਰੱਸੀਆਂ ਜੇਹੀਆਂ ਹੇਠਾਂ ਆਉਂਦੀਆਂ ਦਿੱਸੀਆਂ। ਇਹੀ ਕਿਰਨਾਂ ਸਨ। ਨਾਲ ਹੀ ਆਵਾਜ਼ ਆਈ, 'ਇਨ੍ਹਾਂ ਰਾਹੀਂ ਉੱਪਰ ਆ ਜਾ।'

ਭੋਲਾ ਨਾਥ ਨੇ ਕਿਰਨਾਂ ਨੂੰ ਫੜ ਲਿਆ। ਉਨ੍ਹਾਂ ਰਾਹੀਂ ਉਹ ਉਪਰ ਚਲਾ ਗਿਆ ਤੇ ਸਮਾਂ ਮਹਾਰਾਜ ਦੇ ਦਰਬਾਰ ਵਿਚ ਹਾਜ਼ਰ ਹੋ ਗਿਆ। ਬਾਹਰ ਦਰਬਾਨ ਖੜੋਤਾ ਸੀ। ਦਰਬਾਨ ਨੇ ਅੰਦਰ ਜਾ ਕੇ ਖ਼ਬਰ ਕੀਤੀ ਕਿ ਧਰਤੀ ਦਾ ਇਕ ਜੁਆਨ ਆਇਆ ਹੈ।

'ਅੰਦਰ ਲੈ ਆ।' ਮਹਾਰਾਜ ਨੇ ਕਿਹਾ।

ਭੋਲਾ ਨਾਥ ਨੂੰ ਦਰਬਾਨ ਅੰਦਰ ਲੈ ਗਿਆ। ਭੋਲਾ ਨਾਥ ਨੇ ਪੈਰੀਂ ਹੱਥ ਲਾਇਆ। ਮਹਾਰਾਜ ਨੇ ਬੈਠਣ ਦਾ ਇਸ਼ਾਰਾ ਕੀਤਾ। ਉਹ ਬੈਠ ਗਿਆ।

'ਜੁਆਨਾ ! ਤੂੰ ਕੀ ਚਾਹੁੰਦਾ ਏਂ ?'

'ਜੀ ਮੈਨੂੰ ਸਫਲਤਾ ਚਾਹੀਦੀ ਏ।' ਭੋਲਾ ਨਾਥ ਨੇ ਬੜੇ ਸਤਿਕਾਰ ਨਾਲ ਕਿਹਾ।

'ਗਭਰੂਆ ! ਸਫਲਤਾ ਮੰਗਿਆਂ ਨਹੀਂ ਮਿਲਿਆ ਕਰਦੀ, ਪ੍ਰਾਪਤ ਕੀਤੀ ਜਾਂਦੀ ਹੈ।'

'ਪ੍ਰਾਪਤ ਵੀ ਤਾਂ ਤੁਹਾਡੇ ਵਰਗੇ ਬਜ਼ੁਰਗ ਦੀਆਂ ਅਸੀਸਾਂ ਨਾਲ ਹੀ ਹੋ ਸਕਦੀ ਹੈ। ਸੋ ਤੁਸੀਂ ਕਿਰਪਾ ਕਰੋ।'

'ਸਫਲਤਾ ਦੀ ਕੁੰਜੀ ਇਕ ਡੱਬੇ ਵਿਚ ਏ।'

'ਮਹਾਰਾਜ ! ਉਹ ਡੱਬਾ ਕਿੱਥੇ ਏ ?' ਭੋਲਾ ਨਾਥ ਨੇ ਸਤਿਕਾਰ ਨਾਲ ਕਿਹਾ।

'ਕਾਕਾ ! ਉਹ ਡੱਬਾ ਇਕ ਪਹਾੜ ਉੱਤੇ ਏ। ਇਸ ਪਹਾੜ ਦਾ ਥਹੁ ਪਤਾ ਕੇਵਲ ਮੇਰੀਆਂ ਤਿੰਨੇ ਰਾਜਕੁਮਾਰੀਆਂ ਨੂੰ ਹੀ ਹੈ। ਬਾਹਰ ਮੇਰੀਆਂ ਤਿੰਨੇ ਰਾਜਕੁਮਾਰੀਆਂ ਆ ਗਈਆਂ ਹਨ, ਤੂੰ ਉਨ੍ਹਾਂ ਤੋਂ ਪਤਾ ਕਰ ਲੈ।'

'ਮਹਾਰਾਜ ! ਕੀ ਤਿੰਨਾਂ ਰਾਜਕੁਮਾਰੀਆਂ ਨੂੰ ਉਸ ਦਾ ਪਤਾ ਏ ?'

'ਇਹ ਤੈਨੂੰ ਆਪ ਹੀ ਪਤਾ ਕਰਨਾ ਪਵੇਗਾ। ਤੂੰ ਜਾਹ ਬਾਹਰ ਤੇ ਉਨ੍ਹਾਂ ਤੋਂ ਪਤਾ ਕਰ ਲੈ ਕਿ ਪਹਾੜ ਕਿੱਥੇ ਹੈ ? ਡੱਬਾ ਕਿੱਥੇ ਹੈ ? ਜਿਸ ਵਿਚ ਸਫਲਤਾ ਦੀ ਕੁੰਜੀ ਪਈ ਏ ਅਤੇ ਉਸ ਡੱਬੇ ਦੀ ਚਾਬੀ ਕਿਸ ਕੋਲ ਹੈ ?'

ਭੋਲਾ ਨਾਥ ਬਾਹਰ ਆ ਗਿਆ। ਉਸ ਨੂੰ ਅੱਜ ਕੁਮਾਰੀ ਬੜੀ ਸਿੱਧੀ ਸਾਦੀ ਜਾਪਦੀ ਸੀ। ਉਸ ਦੇ ਪਹਿਰਾਵੇ ਤੋਂ ਭੋਲਾ ਨਾਥ ਨੂੰ ਨਿਸਚਾ ਹੋ ਗਿਆ ਕਿ ਉਸ ਕੋਲ ਸਫਲਤਾ ਦੀ ਕੁੰਜੀ ਨਹੀਂ ਹੋ ਸਕਦੀ। ਉਸ ਨੂੰ ਉਸ ਪਹਾੜ ਦਾ ਪਤਾ ਨਹੀਂ ਹੋ ਸਕਦਾ ਜਿਸ ਤੇ ਡੱਬਾ ਪਿਆ ਹੈ। ਜੇ ਇਸ ਕੋਲ ਕੁਝ ਹੁੰਦਾ ਤਾਂ ਇਸ ਦਾ ਚਿਹਰਾ ਚਮਕਣਾ ਸੀ। ਇਹ ਤਾਂ ਬਹੁਤ ਗੰਭੀਰ ਹੈ।

ਕਲ੍ਹ ਕੁਮਾਰੀ ਦੀ ਉਮਰ ਭਾਵੇਂ ਕਾਫ਼ੀ ਵਡੇਰੀ ਸੀ, ਪਰ ਉਸ ਨੇ ਬਾਰੀਕ ਨਾਈਲੋਨ ਦਾ ਬੁਰਕਾ ਪਾਇਆ ਹੋਇਆ ਸੀ। ਉਸ ਦੀ ਸੁੰਦਰਤਾ ਬੁਰਕੇ ਵਿੱਚੋਂ ਲਿਸ਼-ਕਾਰੇ ਮਾਰ ਰਹੀ ਸੀ। ਭੋਲਾ ਨਾਥ ਨੂੰ ਕਲ੍ਹ ਕੁਮਾਰੀ ਦੀ ਵਡੇਰੀ ਉਮਰ ਵਿਚ ਕੀਤੇ ਸ਼ਿੰਗਾਰ ਤੋਂ ਨਿਸਚਾ ਹੋ ਗਿਆ ਕਿ ਉਸ ਡੱਬੇ ਦੀ ਚਾਬੀ ਉਸ ਕੋਲ ਹੀ ਹੈ, ਜਿਸ ਵਿਚ ਸਫਲਤਾ ਦੀ ਕੁੰਜੀ ਹੈ। ਉਹ ਬੜੀ ਨਿਮਰਤਾ ਨਾਲ ਉਸ ਨੂੰ ਕਹਿਣ ਲੱਗਾ, 'ਕਿਉਂ ਭੈਣ ਜੀ, ਤੁਹਾਨੂੰ ਪਤਾ ਹੈ ਉਸ ਪਹਾੜ ਦਾ, ਜਿਸ ਉੱਪਰ ਡੱਬਾ ਪਿਆ ਹੈ ? ਕੀ ਡੱਬੇ ਦੀ ਚਾਬੀ ਤੁਹਾਡੇ ਕੋਲ ਹੈ ?'

ਕਲ੍ਹ ਕੁਮਾਰੀ ਤਾਂ ਚੁੱਪ ਰਹੀ, ਪਰ ਭਲਕ ਕੁਮਾਰੀ ਬੋਲ ਪਈ, 'ਇਉਂ ਪੁੱਛਿਆਂ ਨਹੀਂ ਲੱਭਿਆ ਕਰਦੇ ਸਫਲਤਾ ਦੇ ਟਿਕਾਣੇ। ਸਫਲਤਾ ਦੇ ਡੱਬੇ ਦੀ ਚਾਬੀ।'

ਐਨੇ ਨੂੰ ਪਹਿਲੀ ਕਿਰਨ ਦਾ ਪਰਵੇਸ਼ ਹੋਇਆ ਤੇ ਅੱਜ ਕੁਮਾਰੀ ਜਾਣ ਨੂੰ ਤਿਆਰ ਹੋ ਗਈ।

ਕਲ੍ਹ ਕੁਮਾਰੀ ਨੇ ਅੱਜ ਕੁਮਾਰੀ ਨੂੰ ਕਿਹਾ, 'ਭੈਣ ਮੇਰਾ ਸੁਨੇਹਾ ਲੋਕਾਂ ਨੂੰ ਦੇਈਂ ਕਿ ਮੇਰੀ ਸਿੱਖਿਆ ਨਾ ਭੁੱਲਣ। ਮੈਂ ਉਨ੍ਹਾਂ ਨੂੰ ਸੁਚੇਤ ਕਰਦੀ ਹਾਂ।'

ਭਲਕ ਕੁਮਾਰੀ ਕਹਿਣ ਲੱਗੀ, ਭੈਣ, ਲੋਕਾਂ ਨੂੰ ਆਖੀਂ ਕਿ ਮੈਂ ਇਕਰਾਰ ਕਰਦੀ ਹਾਂ।'

'ਅੱਛਾ' ਕਹਿ ਕੇ ਅੱਜ ਕੁਮਾਰੀ ਚਲੀ ਗਈ।

ਪਿੱਛੇ ਕਲ੍ਹ ਕੁਮਾਰੀ ਤੇ ਭਲਕ ਕੁਮਾਰੀ ਰਹਿ ਗਈਆਂ।

'ਫੇਰ ਦੱਸੋ ਭੈਣ ਜੀ ਪਹਾੜ ਦਾ ਰਾਹ। ਦਿਓ ਚਾਬੀ ਉਸ ਡੱਬੇ ਦੀ।' ਭੋਲਾ ਨਾਥ ਨੇ ਬੇਨਤੀ ਕਰਦਿਆਂ ਕਿਹਾ।

'ਚਾਬੀ ਸਿਆਣਿਆਂ ਕੋਲ ਹੁੰਦੀ ਹੈ। ਰਾਹਾਂ ਦਾ ਪਤਾ ਸਿਆਣਿਆਂ ਨੂੰ ਹੁੰਦਾ ਹੈ।' ਕਲ੍ਹ ਕੁਮਾਰੀ ਬੋਲੀ।

'ਲੈ ਲੈ ਸਿਆਣਿਆਂ ਕੋਲੋਂ ਕਮਲਿਆ ਸਿੱਖਿਆ। ਪੁੱਛ ਲੈ ਰਾਹ ਸਿਆਣਿਆਂ ਕੋਲੋਂ। ਆਸਾਂ ਤੇ ਸਫਲਤਾ ਦਾ ਗਿਆਨ ਕੇਵਲ ਜੁਆਨ ਨੂੰ ਹੀ ਹੁੰਦਾ ਹੈ।'

'ਭੋਲਿਆ, ਇਸੇ ਕੋਲੋਂ ਪੁੱਛ ਲੈ ਰਾਹ ਪਹਾੜ ਦਾ। ਲੈ ਲੈ ਚਾਬੀ ਡੱਬੇ ਦੀ। ਓਦੋਂ ਪਤਾ ਲਗੂ ਜਦ ਇਸ ਨੇ ਤੈਨੂੰ ਲਾਰਿਆਂ ਵਿਚ ਦੌੜਾ ਦੌੜਾ ਮਾਰ ਸੁੱਟਿਆ।' ਇਹ ਕਹਿ ਕੇ ਕਲ੍ਹ ਕੁਮਾਰੀ ਚਲੀ ਗਈ।

ਭੋਲਾ ਨਾਥ ਉਦਾਸ ਹੋ ਗਿਆ ਤੇ ਸੋਚੀਂ ਪੈ ਗਿਆ।

'ਉਦਾਸ ਕਿਉਂ ਹੁੰਦਾ ਏਂ, ਚਾਬੀ ਮੇਰੇ ਕੋਲ ਏ।' ਭਲਕ ਕੁਮਾਰੀ ਨੇ ਕਿਹਾ।

'ਸੱਚੀਂ ਤੁਹਾਡੇ ਕੋਲ ਏ? ਚਲੋ ਇਕ ਔਕੜ ਤਾਂ ਮੁੱਕੀ। ਰਾਹ ਵੀ ਤੈਨੂੰ ਪਤਾ ਹੋਣਾ ਏਂ।' ਭੋਲਾ ਨਾਥ ਨੇ ਕਿਹਾ।

'ਹਾਂ, ਮੈਨੂੰ ਸਭ ਕੁਝ ਪਤਾ ਏ। ਪਹਾੜ ਦੇ ਰਾਹ ਦਾ ਵੀ ਪਤਾ ਏ ਅਤੇ ਡੱਬੇ ਦੀ ਚਾਬੀ ਦਾ ਵੀ, ਪਰ ਤੈਨੂੰ ਇਕ ਕੰਮ ਕਰਨਾ ਪਵੇਗਾ।' ਭਲਕ ਕੁਮਾਰੀ ਨੇ ਕਿਹਾ।

'ਕੀ?' ਭੋਲਾ ਨਾਥ ਨੇ ਕਾਹਲੀ ਨਾਲ ਪੁੱਛਿਆ।

'ਜੋ ਮੈਂ ਕਹਾਂਗੀ ਤੈਨੂੰ ਕਰਨਾ ਪਵੇਗਾ। ਮੇਰੇ ਮਗਰ ਮਗਰ ਆਉਣਾ ਪਵੇਗਾ।' ਭਲਕ ਕੁਮਾਰੀ ਨੇ ਨਜ਼ਾਕਤ ਨਾਲ ਕਿਹਾ।

'ਜਿਵੇਂ ਕਹੋਗੇ ਕਰਾਂਗਾ। ਤੁਹਾਡਾ ਹੁਕਮ ਮੰਨਾਂਗਾ। ਤੁਹਾਡੇ ਮਗਰ ਮਗਰ ਜਾਵਾਂਗਾ।' ਭੋਲਾ ਨਾਥ ਨੇ ਨਿਸਚਾ ਦੁਆਉਂਦਿਆਂ ਕਿਹਾ।

'ਆ ਫਿਰ। ਮੇਰੇ ਮਗਰ ਮਗਰ ਤੁਰਿਆ ਆ।' ਭਲਕ ਕੁਮਾਰੀ ਨੇ ਨਖ਼ਰੇ ਨਾਲ ਕਿਹਾ।

ਭਲਕ ਕੁਮਾਰੀ ਇਹ ਕਹਿ ਕੇ ਤੁਰ ਪਈ। ਪਿੱਛੇ ਪਿੱਛੇ ਭੋਲਾ ਨਾਥ ਚਾਅ ਨਾਲ ਤੁਰ ਪਿਆ।

ਦੋਵੇਂ ਤੁਰੀ ਜਾ ਰਹੇ ਸਨ। ਅੱਗੇ ਅੱਗੇ ਰਾਜਕੁਮਾਰੀ ਸੀ, ਪਿੱਛੇ ਪਿੱਛੇ ਭੋਲਾ ਨਾਥ। ਉਹ ਕਈ ਜੰਗਲਾਂ ਵਿੱਚੋਂ ਲੰਘੇ। ਕਈ ਪਹਾੜਾਂ ਦੇ ਲਾਗਿਓਂ ਲੰਘੇ। ਉਨ੍ਹਾਂ ਨੇ ਕਈ ਨਦੀਆਂ ਪਾਰ ਕੀਤੀਆਂ, ਪਰ ਮੰਜ਼ਲ ਨਾ ਆਈ। ਰਾਹ ਵਿਚ ਫੁੱਲਾਂ ਦੇ ਬਾਗ਼ ਆਏ।

ਭੋਲਾ ਨਾਥ ਅਟਕ ਕੇ ਫੁੱਲਾਂ ਦੀ ਮਹਿਕ ਮਾਣਨਾ ਚਾਹੁੰਦਾ ਸੀ, ਪਰ ਭਲਕ ਕੁਮਾਰੀ ਨੇ ਆਗਿਆ ਨਾ ਦਿੱਤੀ। ਰਾਹ ਵਿਚ ਇਕ ਪਹਾੜ ਆਇਆ। ਪਹਾੜ ਦੀ ਘਾਟੀ ਵਿਚ ਬੇਸ਼ੁਮਾਰ ਹੀਰੇ ਖਿਲਰੇ ਪਏ ਸਨ। ਭੋਲਾ ਨਾਥ ਹੀਰੇ ਚੁਕ ਕੇ ਵੇਖਣ ਲਗਾ ਤਾਂ ਰਾਜ-ਕੁਮਾਰੀ ਕੜਕੀ, 'ਰਾਹ ਵਿਚ ਲਾਲਚ ਕੀਤਿਆਂ ਤੈਨੂੰ ਕਦੀ ਸਫਲਤਾ ਨਹੀਂ ਲੱਭਣੀ। ਭਲਾਮਾਣਸ ਬਣ ਕੇ ਤੁਰਿਆ ਆ।' ਉਹ ਡਰਦਾ ਹੀਰੇ ਸੁੱਟ ਕੇ ਰਾਜਕੁਮਾਰੀ ਦੇ ਪਿੱਛੇ ਤੁਰ ਪਿਆ।

ਦੋਵੇਂ ਸਾਰੀ ਦਿਹਾੜੀ ਤੁਰਦੇ ਗਏ। ਭੋਲਾ ਨਾਥ ਦੇ ਪੈਰ ਪਾਟ ਗਏ। ਉਸ ਦਾ ਥਕੇਵੇਂ ਨਾਲ ਅੰਗ ਅੰਗ ਦੁੱਖਣ ਲੱਗ ਪਿਆ। ਉਹ ਪਿਆਸ ਨਾਲ ਮਰ ਰਿਹਾ ਸੀ, ਪਰ ਪਾਣੀ ਕਿਤੇ ਦਿਖਾਈ ਨਾ ਦਿੱਤਾ। ਇਕ ਥਾਂ ਪਾਣੀ ਦੀ ਛਪੜੀ ਦਿੱਸੀ ਸੀ, ਪਰ ਰਾਜਕੁਮਾਰੀ ਨੇ ਉੱਥੋਂ ਭੋਲਾ ਨਾਥ ਨੂੰ ਪਾਣੀ ਨਾ ਪੀਣ ਦਿੱਤਾ। ਭੋਲਾ ਨਾਥ ਬਹੁਤ ਥੱਕ ਗਿਆ ਸੀ। ਉਸ ਨੇ ਬੇਨਤੀ ਕੀਤੀ, 'ਰਾਜਕੁਮਾਰੀ ਜੀ ! ਰਤਾ ਅਟਕ ਜਾਓ। ਮੈਥੋਂ ਤੁਰਿਆ ਨਹੀਂ ਜਾਂਦਾ। ਮੈਂ ਬਹੁਤ ਔਖਾ ਹਾਂ।'

ਰਾਜਕੁਮਾਰੀ ਕੜਕੀ, 'ਕਿਉਂ ਐਵੇਂ ਢੇਰੀ ਢਾਈ ਜਾਂਦਾ ਏਂ ? ਹੁਣ ਤਾਂ ਆਪਾਂ ਅਪੜ ਗਏ ਹਾਂ। ਔਹ ਸਾਹਮਣੇ ਪਹਾੜ ਏ, ਜਿਸ ਦੇ ਉੱਤੇ ਡੱਬਾ ਏ।'

'ਮੈਨੂੰ ਤਾਂ ਕਿਤੇ ਨਹੀਂ ਵਿਖਾਈ ਦਿੰਦਾ।'

ਇਹ ਪਹਾੜ ਬਹੁਤ ਉੱਚਾ ਸੀ। ਇਸ ਦੀ ਚੜ੍ਹਾਈ ਸਿੱਧੀ ਸੀ। ਇਹ ਖ਼ੁਸ਼ਕ ਪਹਾੜ ਸੀ। ਇਸ ਉੱਤੇ ਘਾਹ ਅਤੇ ਬੂਟੇ ਆਦਿ ਨਹੀਂ ਸਨ। ਭੋਲਾ ਨਾਥ ਦਾ ਪੈਰ ਤਿਲਕ ਤਿਲਕ ਜਾਂਦਾ ਸੀ। ਬੜਾ ਔਖਾ ਹੋ ਕੇ ਉਹ ਪੈਰ ਅੱਗੇ ਰੱਖਦਾ ਸੀ, ਪਰ ਤਿਲਕ ਜਾਂਦਾ ਸੀ।

ਭੋਲਾ ਨਾਥ ਨੇ ਬੜੇ ਤਰਲੇ ਨਾਲ ਕਿਹਾ, 'ਮੇਰੀ ਬਾਂਹ ਫੜਿਓ ਰਤਾ।'

'ਤੁਰਿਆ ਚਲ ਭਲਾਮਾਨਸ ਬਣ ਕੇ।' ਰਾਜਕੁਮਾਰੀ ਕੜਕੀ।

ਐਨੇ ਨੂੰ ਹਨ੍ਹੇਰਾ ਹੋ ਗਿਆ। ਭਲਕ ਕੁਮਾਰੀ ਅਲੋਪ ਹੋ ਗਈ। ਭੋਲਾ ਨਾਥ ਪਹਾੜ ਤੋਂ ਤਿਲਕ ਕੇ ਹੇਠਾਂ ਡਿੱਗ ਪਿਆ। ਉਹ ਅੱਧ ਮੋਇਆ ਜਿਹਾ ਸਾਰੀ ਰਾਤ ਤੜਫਦਾ ਰਿਹਾ।

ਤੜਕਸਾਰ ਊਸ਼ਾ ਦੀ ਪਹਿਲੀ ਕਿਰਨ ਨਾਲ ਅੱਜ ਕੁਮਾਰੀ ਨੇ ਪਰਵੇਸ਼ ਕੀਤਾ। ਉਹ ਭੋਲਾ ਨਾਥ ਕੋਲ ਆਈ। ਉਸ ਦੀ ਮਲ੍ਹਮ ਪੱਟੀ ਕੀਤੀ। ਫੇਰ ਦਿਲਾਸਾ ਦਿੰਦਿਆਂ ਕਹਿਣ ਲੱਗੀ, 'ਆ ਮੈਂ ਦਿਆਂ ਤੈਨੂੰ ਸਫਲਤਾ ਦੀ ਕੁੰਜੀ। ਸਫਲਤਾ ਅੱਜ ਵਿਚ ਜਿਊਣਾ ਹੈ। ਜੋ ਕੁਝ ਕਰਨਾ ਹੈ ਅੱਜ ਹੀ ਕਰਨਾ ਹੈ। ਬੀਤੇ ਨੂੰ ਝੂਰਨਾ ਨਹੀਂ। ਆਉਣ ਵਾਲ਼ੇ ਕਲ੍ਹ ਦੇ ਮਗਰ ਭਜਣਾ ਨਹੀਂ। ਅੱਜ ਵਿਚ ਹੀ ਜੀਣਾ ਏਂ ਜੁਆਨਾ। ਪਹਾੜ ਆਪੇ ਰੁੜ੍ਹ ਕੇ ਤੇਰੇ ਕੋਲ ਆਵੇਗਾ, ਜਿਸ ਤੇ ਡੱਬਾ ਪਿਆ ਹੈ। ਡੱਬਾ ਆਪਣੇ ਆਪ ਖੁਲ੍ਹ ਜਾਵੇਗਾ। ਬੱਸ ਹੁਣ ਵਿਚ ਜੀ, ਸਫ਼ਲਤਾ ਤੇਰੇ ਚਰਨ ਚੁੰਮੇਗੀ।'

# ਅਭਿਆਸ

1. **ਦੱਸੋ**—1. ਭੋਲਾ ਨਾਥ ਕੀ ਲੱਭ ਰਿਹਾ ਸੀ ?
   2. ਉਹ ਜੋਤਸ਼ੀਆਂ, ਸੰਤਾਂ ਤੇ ਸਾਧਾਂ ਨੂੰ ਕਿਉਂ ਹੱਥ ਦਿਖਾਉਂਦਾ ਸੀ ?
   3. ਰਾਹੀ ਨੇ ਉਸ ਨੂੰ ਕੀ ਸਲਾਹ ਦਿੱਤੀ ?
   4. ਉਹ ਸਮਾਂ ਮਹਾਰਾਜ ਕੋਲ ਕਿਵੇਂ ਪੁੱਜਾ ?
   5. ਸਮਾਂ ਮਹਾਰਾਜ ਕਿੱਥੇ ਰਹਿੰਦਾ ਸੀ ?
   6. ਉਸ ਦੀਆਂ ਕਿੰਨੀਆਂ ਰਾਜਕੁਮਾਰੀਆਂ ਸਨ ?
   7. ਭੋਲਾ ਨਾਥ ਨੇ ਕਿਵੇਂ ਅੰਦਾਜ਼ਾ ਲਾਇਆ ਕਿ ਕਲ੍ਹ ਕੁਮਾਰੀ ਨੂੰ ਉਸ ਪਹਾੜ ਦਾ ਪਤਾ ਹੈ ਜਿੱਥੇ ਸਫਲਤਾ ਦੀ ਕੁੰਜੀ ਵਾਲਾ ਡੱਬਾ ਪਿਆ ਹੈ ?
   8. ਕਲ੍ਹ ਕੁਮਾਰੀ ਕਿਉਂ ਚਲੀ ਗਈ ?
   9. ਕਲ੍ਹ ਕੁਮਾਰੀ ਨੇ ਭੋਲਾ ਨਾਥ ਨੂੰ ਕੀ ਕਿਹਾ ?
   10. ਭੋਲਾ ਨਾਲ ਭਲਕ ਕੁਮਾਰੀ ਦੇ ਮਗਰ ਕਿੰਨਾ ਚਿਰ ਤੁਰਦਾ ਰਿਹਾ ?
   11. ਭੋਲਾ ਨਾਥ ਜਦ ਅੱਧਮੋਇਆ ਜਿਹਾ ਹੋ ਕੇ ਹੇਠਾਂ ਡਿੱਗ ਪਿਆ ਤਾਂ ਕੌਣ ਆਇਆ ?

2. **ਬ੍ਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :**
   1. ਉਸ ਨੂੰ ਆਪਣੀਆਂ ਸਫਲਤਾਵਾਂ ਬਾਰੇ ਪੂਰਾ......ਨਹੀਂ ਹੋਇਆ ਸੀ। (ਗਿਆਨ, ਚਾਨਣ)
   2. ਜੁਆਨ ਨੂੰ ਰਾਹੀ......ਦੱਸਦਾ ਹੈ। (ਰਾਹ, ਗੱਲ)
   3. ਬਾਹਰ......ਖੜੋਤਾ ਸੀ। (ਦਰਬਾਨ, ਸੇਵਾਦਾਰ)
   4. ਡੱਬਾ ਆਪਣੇ ਆਪ......ਜਾਵੇਗਾ। (ਖੁਲ੍ਹ, ਡਿੱਗ)
   5. ਆਸਾਂ ਤੇ ਸਫਲਤਾਵਾਂ ਦਾ ਗਿਆਨ ਕੇਵਲ......ਨੂੰ ਹੁੰਦਾ ਹੈ। (ਜੁਆਨੀ, ਅਕਲ)
   6. ਭਲਕ ਕੁਮਾਰੀ ਨੇ......ਨਾਲ ਕਿਹਾ। (ਨਜ਼ਾਕਤ, ਨਖ਼ਰੇ)

3. **ਪੁਰਖ-ਵਾਚਕ ਪੜਨਾਉਂ ਪਾਠ ਵਿੱਚੋਂ ਲੱਭ ਕੇ ਲਿਖੋ।**

4. **ਇਹ ਸ਼ਬਦ ਵਾਕਾਂ ਵਿਚ ਵਰਤੋ :**

   ਸਫਲਤਾ, ਪ੍ਰਾਪਤ, ਜੋਤਸ਼ੀ, ਭਵਿੱਖ, ਨਿਰਾਸ਼, ਨਿਸਚਾ, ਚਾਨਣ, ਟਿਕਾਣਾ, ਸਲਾਹ, ਐਕੜ, ਲਾਲਚ, ਦਿਆਲੂ।

5. **ਹੇਠ-ਲਿਖੇ ਵਾਕ ਪੂਰੇ ਕਰੋ :**
   1. ਪੈਸੇ ਅੱਗੇ ਰੱਖ ਕੇ ਆਪਣੇ ਅਗਲੇ......।
   2. ਪੈਸੇ ਖ਼ਰਚ ਕੇ ਵੀ ਉਸ ਦੀ......।

3. ਗਭਰੂਆ ! ਸਫਲਤਾ ਮੰਗਿਆਂ ਨਹੀਂ ਮਿਲਿਆ ਕਰਦੀ......।
4. ਦਿਉਂ ਪੁੱਛਿਆਂ ਨਹੀਂ ਲੱਭਿਆ ਕਰਦੇ......।
5. ਜੋ ਮੈਂ ਕਹਾਂਗੀ ਤੈਨੂੰ......।

6. **ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :**

ਦਿਆਲ—ਦਿਆਲੂ
ਕਿਰਪਾਲ—
ਉਧਾਲ—
ਭਿਆਲ—
ਉਡਾਰ—
ਉਸਾਰ—
ਖਿਲ੍ਹਾਰ—

7. **ਦਿੱਤੇ ਸ਼ਬਦਾਂ ਦੇ ਸਾਹਮਣੇ ਵਿਰੋਧੀ ਭਾਵਾਂ ਵਾਲੇ ਸ਼ਬਦ ਲਿਖੋ :**

ਸਫਲਤਾ—
ਉਦਾਸ—
ਗੰਭੀਰ—
ਖ਼ੁਸ਼ਕ—
ਮਹਿਕ—
ਔਕੜ—
ਉੱਪਰ—
ਸਤਿਕਾਰ—
ਅਨੋਖਾ—

8. **ਭੋਲਾ ਨਾਥ ਤੇ ਰਾਜਕੁਮਾਰੀਆਂ ਦੀ ਗੱਲ ਬਾਤ ਆਪਣੇ ਸ਼ਬਦਾਂ ਵਿਚ ਲਿਖੋ।**

9. **ਇਸ ਪਾਠ ਤੋਂ ਕੀ ਸਿੱਖਿਆ ਮਿਲਦੀ ਹੈ ?**

□ □

ਪਾਠ ਸਤਾਰ੍ਹਵਾਂ

# ਪੰਜਾਬਣ ਦਾ ਪਹਿਰਾਵਾ

ਪੰਜਾਬ ਰਾਂਗਲੀਆਂ ਰੁੱਤਾਂ ਤੇ ਰਾਂਗਲੇ ਕੁਦਰਤੀ ਨਜ਼ਾਰਿਆਂ ਦਾ ਦੇਸ਼ ਹੈ। ਪੰਜਾਬਣਾਂ ਤੇ ਪੰਜਾਬੀ ਇਸ ਸੁਹਾਵਣੇ ਵਾਤਾਵਰਨ ਵਿਚ ਸਦਾ ਨੱਚਦੇ ਗਾਉਂਦੇ ਰਹਿੰਦੇ ਹਨ। ਅੰਗਰੇਜ਼ਾਂ ਦੀ ਗ਼ੁਲਾਮੀ ਨਾਲ ਅੰਗਰੇਜ਼ਾਂ ਦੀ ਰੀਸੇ ਪੰਜਾਬਣਾਂ ਵੀ ਆਪਣਾ ਸ਼ੋਖ਼ ਪਹਿਰਾਵਾ ਤਿਆਗ ਕੇ ਅੰਗਰੇਜ਼ਾਂ ਦੇ ਪਹਿਰਾਵੇ ਵਰਗਾ ਮੱਧਮ ਰੰਗ ਦਾ ਪਹਿਰਾਵਾ ਪਾਉਣ ਲੱਗ ਪਈਆਂ ਸਨ।

1966 ਵਿਚ ਪੰਜਾਬੀ ਸੂਬਾ ਬਣ ਗਿਆ ਤੇ ਪੰਜਾਬਣਾਂ ਨੇ ਫੇਰ ਪਹਿਲੇ ਵਰਗਾ ਸ਼ੋਖ਼ ਰੰਗਦਾਰ ਪਹਿਰਾਵਾ ਪਾਉਣਾ ਆਰੰਭ ਕਰ ਦਿੱਤਾ।

ਪੰਜਾਬਣ ਦੇ ਪਹਿਰਾਵੇ ਦੇ ਮੁੱਖ ਅੰਗ ਹਨ—ਚੁੰਨੀ ਜਾਂ ਦੁਪੱਟਾ, ਫੁਲਕਾਰੀ, ਘੱਗਰਾ, ਕੁੜਤਾ ਤੇ ਸੂਟ। ਸਾੜ੍ਹੀ ਪੰਜਾਬੀ ਪਹਿਰਾਵਾ ਨਹੀਂ ਹੈ। ਇਹ ਪੰਜਾਬਣ ਦੇ ਖੁੱਲ੍ਹੇ - ਡੁੱਲ੍ਹੇ ਸੁਤੰਤਰ ਸੁਭਾਅ ਦੇ ਅਨੁਕੂਲ ਵੀ ਨਹੀਂ ਹੈ। ਮੈਂ ਚੁੰਨੀ ਜਾਂ ਦੁਪੱਟਾ, ਫੁਲਕਾਰੀ, ਘੱਗਰਾ, ਕੁੜਤਾ ਤੇ ਸੂਟ ਉੱਤੇ ਵੱਖ-ਵੱਖ ਸੰਖੇਪ ਜਿਹੀ ਵਿਚਾਰ ਕਰਾਂਗੀ।

**ਚੁੰਨੀ : ਦੁਪੱਟਾ :**

ਚੁੰਨੀ ਦਾ ਅਰਥ ਹੈ, ਉਹ ਕੱਪੜਾ ਜਿਸ ਨਾਲ ਇਸਤ੍ਰੀ ਆਪਣਾ ਸਿਰ ਅਤੇ ਸਿਰ ਦੇ ਵਾਲ ਢੱਕਦੀ ਹੈ। ਸਿਰ ਦਾ ਨੰਗੇਜ ਢੱਕਦੀ ਹੈ। ਆਪਣੇ ਵਾਲਾਂ ਦੀ ਵਾਸ਼ਨਾ ਲਕੋ ਕੇ ਰੱਖਦੀ ਹੈ। ਇਸ ਲਈ ਚੁੰਨੀ ਦਾ ਸੰਬੰਧ ਸੁਹਾਗ ਨਾਲ ਹੈ, ਇਸਤ੍ਰੀ ਦੀ ਲਜਿਆ ਨਾਲ ਹੈ। ਚੁੰਨੀ ਭਾਰਤੀ ਸੱਭਿਅਤਾ ਵਿਚ ਇਸਤ੍ਰੀ ਦਾ ਵਿਸ਼ੇਸ਼ ਪਹਿਰਾਵਾ ਹੈ। ਚੁੰਨੀ ਦਾ ਅਰੰਭ ਇਸਤ੍ਰੀ ਦੇ ਸਿਰ ਢੱਕਣ ਦੇ ਵਿਚਾਰ ਨਾਲ ਹੋਇਆ।

ਪਹਿਲਾਂ ਚੁੰਨੀ ਜਾਂ ਦੁਪੱਟਾ ਤਿੰਨ ਗਜ਼ ਲੰਮਾ ਅਤੇ ਡੇਢ ਗਜ਼ ਚੌੜਾ ਹੁੰਦਾ ਸੀ। ਦੁਪੱਟਾ ਇਸ ਲਈ ਕਿਹਾ ਜਾਂਦਾ ਸੀ ਕਿ ਉਸ ਵਿਚ ਬਾਰਾਂ-ਬਾਰਾਂ ਗਿਰਹਾਂ ਦੇ ਦੋ ਪੱਟ ਜੋੜੇ ਜਾਂਦੇ ਸਨ। ਫੇਰ ਢਾਈ ਗਜ਼ ਲੰਮਾ ਅਤੇ ਸਵਾ ਗਜ਼ ਚੌੜਾ ਹੁੰਦਾ ਸੀ ਤੇ ਅੱਜ-ਕੱਲ ਚੁੰਨੀ 2¼ ਮੀਟਰ ਲੰਮੀ ਤੇ ਇਕ ਮੀਟਰ ਚੌੜੀ ਹੁੰਦੀ ਹੈ।

**ਚੁੰਨੀ ਤੇ ਸੁਹਾਗ ਵਿਆਹ :**

ਚੁੰਨੀ ਨਾਲ ਸੁਹਾਗ ਤੇ ਕੁੜੀ ਦੇ ਵਿਆਹ ਨਾਲ ਬਹੁਤ ਡੂੰਘਾ ਸੰਬੰਧ ਹੈ। ਫੇਰਿਆਂ ਵੇਲੇ ਜਿਹੜੀ ਚੁੰਨੀ ਕੁੜੀ ਉੱਤੇ ਦਿੱਤੀ ਜਾਂਦੀ ਹੈ ਉਸ ਨੂੰ ਸੁਭਰ ਕਹਿੰਦੇ ਹਨ। ਇਹ

ਖੱਦਰ ਦਾ ਲਾਲ ਕੱਪੜਾ ਹੁੰਦਾ ਹੈ ਤੇ ਉੱਤੇ ਪੀਲੇ ਰੇਸ਼ਮ ਦੇ ਧਾਗੇ ਨਾਲ ਦੂਰ-ਦੂਰ ਬੂਟੀਆਂ ਪਾਈਆਂ ਹੁੰਦੀਆਂ ਹਨ।

ਵਰੀ ਵਿਚ ਸੁਹਰਿਆਂ ਵਲੋਂ ਰੇਸ਼ਮੀ ਚੁੰਨੀ ਆਉਂਦੀ ਹੈ। ਉਸ ਨੂੰ ਬਹੁਤ ਗੋਟਾ ਲਗਾ ਹੁੰਦਾ ਹੈ। ਉਹ ਚੁੰਨੀ ਜਦ ਕੁੜੀ ਸੁਹਰੇ ਤੋਰੀ ਜਾਂਦੀ ਹੈ ਤਾਂ ਦਿੱਤੀ ਜਾਂਦੀ ਹੈ। ਕੁੜੀਆਂ ਜਦ ਵੀ ਪੇਕਿਆਂ ਤੋਂ ਕੋਈ ਆਉਂਦਾ ਹੈ ਤਾਂ ਚੁੰਨੀ ਉਡੀਕਦੀਆਂ ਹਨ।

ਦਰਾਣੀਆਂ ਜਠਾਣੀਆਂ ਪੁਛੱਣ ਲਗੀਆਂ,<br>
ਕੀ ਕੁਝ ਵੀਰ ਲਿਆਇਆ<br>
ਝੱਗਾ ਚੁੰਨੀ ਮੌਲੀ ਮਹਿੰਦੀ

**ਚੁੰਨੀ ਤੇ ਰੰਗ :**

ਇਸਤ੍ਰੀਆਂ ਵੱਖ-ਵੱਖ ਸਮੇਂ ਲਈ ਵੱਖ-ਵੱਖ ਰੰਗ ਦੀਆਂ ਚੁੰਨੀਆਂ ਜਾਂ ਦੁਪੱਟਾ ਵਰਤਦੀਆਂ ਹਨ; ਜਿਵੇਂ ਸੋਗ ਤੇ ਜਾਣਾ ਹੋਵੇ ਤਾਂ ਚਿੱਟੀ ਚੁੰਨੀ ਜਾਂ ਚਿੱਟਾ ਦੁਪੱਟਾ ਅਤੇ ਵਿਆਹ ਸਮੇਂ ਲਈ ਰੰਗਦਾਰ ਦੁਪੱਟੇ ਜਾਂ ਚੁੰਨੀਆਂ ਲੈਂਦੀਆਂ ਹਨ। ਰੰਗਣ ਸਮੇਂ ਲਲਾਰੀ ਅਬਰਕ ਲਾਉਂਦੇ ਹਨ, ਜੋ ਸਤਾਰਿਆਂ ਵਾਂਗ ਚਮਕਦੇ ਹਨ।

**ਚੁੰਨੀ ਤੇ ਘੁੰਢ :**

ਕੁੜੀ ਨੂੰ ਲਾਵਾਂ ਤੋਂ ਬਾਅਦ ਜਦ ਡੋਲੀ ਵਿਚ ਬਿਠਾਇਆ ਜਾਂਦਾ ਸੀ, ਉਸ ਦਾ ਘੁੰਢ ਕੱਢ ਦਿੱਤਾ ਜਾਂਦਾ ਸੀ। ਵਿਆਹੀ ਕੁੜੀ ਲਈ ਸਹੁਰੀਂ ਭਾਵ ਨੂੰਹ ਲਈ ਘੁੰਢ ਕੱਢਣਾ ਸੱਭਿਅਤਾ ਤੇ ਲਜਿਆ ਦੀ ਨਿਸ਼ਾਨੀ ਸੀ। ਜਿੱਥੇ ਵਹੁਟੀਆਂ ਆਪਣਾ ਜੋਬਨ ਘੁੰਢ ਨਾਲ ਲੁਕਾਉਂਦੀਆਂ ਸਨ ਉੱਥੇ ਘੁੰਢ ਨਾਲ ਮਟਕਾਉਂਦੀਆਂ ਵੀ ਸਨ। ਇਸ ਲਈ ਘੁੰਢ ਕੱਢਣਾ ਵੀ ਇਕ ਹੁਨਰ ਬਣ ਗਿਆ ਸੀ। ਅੱਧਾ ਘੁੰਢ, ਕਾਣਾ ਘੁੰਢ, ਪੱਲਾ, ਅੱਧਾ ਪੱਲਾ, ਘੁੰਢ ਦੀਆਂ ਕਿਸਮਾਂ ਹਨ। ਘੁੰਢ ਕੱਢਣਾ ਇਕ ਕਲਾ ਹੈ।

**ਚੁੰਨੀ ਤੇ ਹਾਰ ਸ਼ਿੰਗਾਰ :**

ਜਿਵੇਂ ਅਸੀਂ ਜਾਣਦੇ ਹਾਂ ਪਹਿਰਾਵੇ ਦਾ ਮੁੱਖ ਉਦੇਸ਼ ਗਰਮੀ-ਸਰਦੀ ਤੋਂ ਬਚਣਾ, ਮੌਤ ਤੋਂ ਬਚਣਾ, ਸਰੀਰ ਦੀ ਰੱਖਿਆ ਕਰਨੀ ਹੀ ਨਹੀਂ, ਸੋਹਣਾ ਵੀ ਬਣਾਉਣਾ ਹੈ। ਇਸ ਲਈ ਇਸਤ੍ਰੀ ਦੀ ਸੁੰਦਰਤਾ ਅਤੇ ਸ਼ੰਗਾਰ ਵਿਚ ਚੁੰਨੀ ਜਾਂ ਦੁਪੱਟੇ ਦੀ ਬਹੁਤ ਮਹੱਤਤਾ ਹੈ। ਇਸਤ੍ਰੀ ਆਪਣੇ ਹਾਰ ਸ਼ਿੰਗਾਰ ਲਈ ਆਪਣੀ ਸ਼ਖਸੀਅਤ ਨੂੰ ਮਟਕਾਉਣ, ਪ੍ਰਭਾਵ-ਸ਼ਾਲੀ ਬਣਾਉਣ ਲਈ ਵੱਖ-ਵੱਖ ਭਾਂਤ ਦੀ ਚੁੰਨੀ ਲੈਂਦੀ ਹੈ। ਪੁਰਾਣੇ ਜ਼ਮਾਨੇ ਵਿਚ ਜਦੋਂ ਕੱਪੜੇ ਦਾ ਐਨਾ ਵਿਕਾਸ ਨਹੀਂ ਹੋਇਆ ਸੀ ਤਾਂ ਇਸਤ੍ਰੀਆਂ ਖਦਰ ਦਾ ਕੱਪੜਾ ਜਾਂ ਮੱਲਮੱਲ ਦਾ ਕੱਪੜਾ ਲੈਂਦੀਆਂ ਸਨ। ਜਿਉਂ-ਜਿਉਂ ਮਨੁੱਖੀ ਮਨ ਨੇ ਵਿਕਾਸ ਕੀਤਾ, ਚੁੰਨੀ ਦਾ ਵੀ ਵਿਕਾਸ ਹੁੰਦਾ ਗਿਆ।

ਇਸਤ੍ਰੀਆਂ ਆਪਣੇ ਸ਼ਿੰਗਾਰ ਲਈ ਸੋਹਣੀਆਂ-ਸੋਹਣੀਆਂ ਚੁੰਨੀਆਂ ਬਣਾਉਣ ਲੱਗੀਆਂ। ਗੋਟਾ ਤੇ ਕਿਨਾਰੀ ਲਾਉਣ ਲੱਗੀਆਂ। ਚੁੰਨੀਆਂ ਛਪਾਈਆਂ ਜਾਣ ਲਗੀਆਂ।

ਉੱਤੇ ਸ਼ੀਸ਼ੇ ਲਾਏ ਜਾਣ ਲੱਗੇ। ਚੁੰਨੀ ਲਹਿਰੀਆ ਰੰਗੀ ਲਈ ਜਾਣ ਲੱਗੀ। ਸਿਤਾਰੇ, ਮਕੇਸ਼, ਸ਼ੀਸ਼ੇ, ਟਿਕੀਆਂ ਆਦਿ ਕਈ ਕੁਝ ਚੁੰਨੀਆਂ ਉਪਰ ਲਾਇਆ ਜਾਣ ਲੱਗਾ। ਚੁੰਨੀ ਦੀਆਂ ਕੰਨੀਆਂ ਉਪਰ ਲੈਸ ਲਾਈ ਜਾਣ ਲੱਗੀ। ਚੁੰਨੀ ਸਿਰ ਤੇ ਲੈਣੀ ਵੀ ਇਕ ਕਲਾ ਹੈ। ਚੁੰਨੀ ਦੀ ਬੁੱਕਲ ਸੱਜੇ ਪਾਸਿਉਂ ਖੱਬੇ ਨੂੰ ਮਾਰੀ ਜਾਂਦੀ ਹੈ। ਚੁੰਨੀ ਵਿਚਕਾਰੋਂ ਸਿਰ ਤੇ ਲੈ ਕੇ ਅੱਧੀ ਸੱਜੇ ਪਾਸੇ ਤੇ ਅੱਧੀ ਖੱਬੇ ਪਾਸੇ ਕੀਤੀ ਜਾਂਦੀ ਹੈ। ਸੱਜੇ ਪਾਸੇ ਦਾ ਪੱਲਾ ਖੱਬੇ ਮੋਢੇ ਦੇ ਉੱਪਰ ਦੀ ਪਿੱਛੇ ਸੁਟਿਆ ਜਾਂਦਾ ਹੈ। ਇਉਂ ਸਾਰੀ ਛਾਤੀ ਲੁਕ ਜਾਂਦੀ ਹੈ। ਇਉਂ ਚੁੰਨੀ ਲੈਣ ਨੂੰ ਬੁਕਲ ਮਾਰਨਾ ਕਹਿੰਦੇ ਹਨ। ਜੇ ਲਟਕਦਾ ਪੱਲਾ ਮੋੜ ਕੇ ਫੇਰ ਸਿਰ ਉੱਤੇ ਸੁੱਟ ਲਿਆ ਜਾਏ ਤਾਂ ਇਸ ਨੂੰ ਦੋਹਰੀ ਬੁੱਕਲ ਕਹਿੰਦੇ ਹਨ।

ਪਹਿਲਾਂ ਸਰਦੀਆਂ ਵਿਚ ਖੇਸ ਜਾਂ ਮੋਟਾ ਕੱਪੜਾ ਲਿਆ ਜਾਂਦਾ ਸੀ ਪਰ ਅੱਜ-ਕੱਲ ਗਰਮ ਸ਼ਾਲਾਂ ਵਰਤੀਆਂ ਜਾਣ ਲੱਗ ਪਈਆਂ ਹਨ, ਜਿਨ੍ਹਾਂ ਉਪਰ ਵੱਖ ਵੱਖ ਭਾਂਤ ਦੀ ਕਢਾਈ ਕੀਤੀ ਜਾਣ ਲੱਗ ਪਈ ਹੈ।

ਪਛਮ ਦੇ ਪ੍ਰਭਾਵ ਨਾਲ ਚੁੰਨੀ ਸਿਰ ਤੋਂ ਲੱਥ ਗਈ। ਇਸਤ੍ਰੀ ਦੇ ਮੋਢਿਆਂ ਤੇ ਆ ਗਈ ਤੇ ਮੁਟਿਆਰਾਂ ਚੁੰਨੀਆਂ ਆਪਣੇ ਸੂਟਾਂ ਦੇ ਅਨੁਸਾਰ ਖ਼ਰੀਦਦੀਆਂ ਹਨ। ਕਈ ਵਾਰੀ ਚੁੰਨੀ ਦਾ ਰੰਗ ਸੂਟ ਦੇ ਫੁੱਲਾਂ ਦੇ ਕਿਸੇ ਰੰਗ ਨਾਲ ਮਿਲਦਾ ਹੁੰਦਾ ਹੈ ਤੇ ਕਈ ਵਾਰ ਕਮੀਜ਼ ਹੋਰ ਰੰਗ ਦੀ ਹੁੰਦੀ ਹੈ ਤੇ ਸਲਵਾਰ ਤੇ ਚੁੰਨੀ ਦਾ ਰੰਗ ਮਿਲਦਾ ਹੁੰਦਾ ਹੈ। ਚੁੰਨੀ ਵੈਲ, ਮੱਲਮੱਲ, ਬੈਂਬਰ, ਚਿਨੌਨ, ਨੈਟ ਸ਼ਿਫੌਨ, ਔਰਗੈਂਜਾ, ਸਿਲਕ, ਜਾਲੀ ਆਦਿ ਕਈ ਕੱਪੜੇ ਦੀਆਂ ਬਣਦੀਆਂ ਹਨ। ਚੁੰਨੀ ਜਾਂ ਦੁਪੱਟਾ ਜਾਂ ਲੀੜਾ ਭਾਵ ਇਸਤ੍ਰੀ ਦੇ ਸਿਰ ਢੱਕਣ ਵਾਲੇ ਕੱਪੜੇ ਦਾ ਵਿਕਾਸ ਮਨੁੱਖੀ ਸੱਭਿਅਤਾ ਦਾ ਵਿਕਾਸ ਹੈ। ਇਸਤ੍ਰੀ ਦੀ ਸੱਭਿਅਤਾ ਦੀ ਕਲਾਤਮਕ ਗਵਾਹੀ ਹੈ। ਚੁੰਨੀ ਦਾ ਰੰਗ, ਚੁੰਨੀ ਲੈਣ ਦੀ ਵਿਧੀ ਇਸਤ੍ਰੀ ਦੇ ਆਪੇ ਤੇ ਕਲਾਤਮਿਕ ਰੁਚੀ ਦਾ ਪ੍ਰਗਟਾਅ ਹੈ।

ਅੱਜ ਚੁੰਨੀ ਦੀ ਉਹ ਮਹੱਤਤਾ ਨਹੀਂ ਰਹੀ ਜਿਹੜੀ ਪੁਰਾਣੇ ਸਮੇਂ ਵਿਚ ਸੀ। ਅੱਗੇ ਚੁੰਨੀ ਸੱਭਿਅਤਾ ਦਾ ਅੰਗ ਸੀ। ਸ਼ਿੰਗਾਰ ਦਾ ਸਾਧਨ ਸੀ। ਭਾਵਾਂ ਦਾ ਪ੍ਰਗਟਾਅ ਸੀ। ਸੱਧਰਾਂ ਦੀ ਗਵਾਹੀ ਸੀ। ਚੁੰਨੀ ਅਸਲ ਵਿਚ ਇਸਤ੍ਰੀ ਦੀ ਸੁਜੀਵ ਸੰਪੂਰਨਤਾ ਸੀ, ਪਰ ਅੱਜ ਚੁੰਨੀ ਗਲ ਵਿਚ ਪਿਆ ਇਕ ਰੰਗਦਾਰ ਕੱਪੜਾ ਹੈ ਕਿਉਂਕਿ ਅੱਜ ਇਸਤ੍ਰੀ ਚੁੰਨੀ ਲੈਣਾ ਨਹੀਂ ਚਾਹੁੰਦੀ, ਪਰ ਭਾਰਤੀ ਪੁਰਾਣੀ ਸੱਭਿਅਤਾ ਦੇ ਅਚੇਤ ਪ੍ਰਭਾਵ ਅਧੀਨ ਇਸ ਨੂੰ ਤਿਆਗਣਾ ਵੀ ਨਹੀਂ ਚਾਹੁੰਦੀ। ਚੁੰਨੀ ਬੱਸ ਹੁਣ ਪੁਰਾਣੀ ਇਸਤ੍ਰੀ ਸੱਭਿਅਤਾ ਦਾ ਇਕ ਰੰਗੀਨ ਚਿੰਨ੍ਹ ਬਣ ਕੇ ਰਹਿੰਦਾ ਜਾ ਰਿਹਾ ਹੈ।

### ਫੁਲਕਾਰੀ :

ਫੁਲਕਾਰੀ ਦਾ ਅਰਥ ਖੱਦਰ ਦਾ ਦੁਪੱਟਾ ਹੈ। ਫੁਲਕਾਰੀ ਸ਼ਗਨਾਂ ਭਰਿਆ ਦੁਪੱਟਾ ਹੈ। ਇਹ ਦੁਪੱਟੇ ਵਾਂਗ ਆਮ ਨਹੀਂ ਲਈ ਜਾਂਦੀ, ਵਿਆਹ ਸ਼ਾਦੀ ਵੇਲੇ ਜਾਂ ਹੋਰ ਖ਼ੁਸ਼ੀ ਦੇ ਸਮਾਗਮਾਂ ਤੇ ਲਈ ਜਾਂਦੀ ਹੈ। ਫੁਲਕਾਰੀ ਪੰਜਾਬੀ ਸੱਭਿਆਚਾਰ ਦਾ ਜੀਉਂਦਾ

ਪ੍ਰਤੀਕ ਹੈ।

ਫੁਲਕਾਰੀ ਕੱਢਣ ਲਈ ਪਹਿਲਾਂ ਪੰਜ ਗਜ਼ ਜਾਂ ਛੇ ਗਜ਼ ਖੱਦਰ ਲੈ ਕੇ ਉਸ ਦੇ ਦੋ ਹਿੱਸੇ ਕਰ ਲਏ ਜਾਂਦੇ ਹਨ, ਫੇਰ ਜੋੜ ਕੇ ਢਾਈ ਗਜ਼ ਲੰਮਾ ਤੇ ਡੇਢ ਗਜ਼ ਚੌੜਾ ਖੱਦਰ ਦਾ ਦੁਪੱਟਾ ਬਣਾ ਲਿਆ ਜਾਂਦਾ ਹੈ। ਇਸ ਨੂੰ ਪਹਿਲਾਂ ਕਿੱਕਰ ਦੇ ਸੱਕ ਦਾ ਜਾਂ ਪਾਥੀਆਂ ਦੀ ਸੁਆਹ ਦਾ ਪਾਹ ਦਿੱਤਾ ਜਾਂਦਾ ਹੈ ਤੇ ਫੇਰ ਘਰ ਲਾਲ ਰੰਗ ਰਿੰਨ੍ਹ ਕੇ ਇਸ ਨੂੰ ਰੰਗ ਲਿਆ ਜਾਂਦਾ ਹੈ। ਆਮ ਕਰ ਕੇ ਰੰਗ ਲਾਲ ਹੁੰਦਾ ਹੈ, ਪਰ ਕਈ ਵਾਰੀ ਅਨਾਭੀ, ਨਸਵਾਰੀ ਤੇ ਨੀਲੇ ਰੰਗ ਦੀਆਂ ਵੀ ਫੁਲਕਾਰੀਆਂ ਹੁੰਦੀਆਂ ਹਨ। ਰੰਗ ਕੇ ਇਸ ਨੂੰ ਪੱਟ ਭਾਵ ਸੁੱਚੇ ਰੇਸ਼ਮ ਨਾਲ ਪੁੱਠ ਪਾਸਿਉਂ ਕੱਢਿਆ ਜਾਂਦਾ ਹੈ। ਖੁਰਦਰੇ ਖੱਦਰ ਉੱਤੇ ਰੇਸ਼ਮ ਇਉਂ ਜੁੜ ਜਾਂਦਾ ਹੈ ਜਿਵੇਂ ਰੇਸ਼ਮ ਬੁਨਤੀ ਵਿਚ ਆਇਆ ਹੋਵੇ। ਪੁੱਠੇ ਪਾਸੇ ਟੋਕਾਂ ਬਹੁਤ ਘੱਟ ਵਿਖਾਈ ਦਿੰਦੀਆਂ ਹਨ। ਵੱਖ-ਵੱਖ ਰੰਗ ਦੇ ਪੱਟ ਨਾਲ ਵੱਖ-ਵੱਖ ਭਾਂਤ ਦੀਆਂ ਬੂਟੀਆਂ ਕੱਢੀਆਂ ਹੁੰਦੀਆਂ ਹਨ। ਬੂਟੀਆਂ ਦੇ ਆਧਾਰ ਤੇ ਇਸ ਨੂੰ ਸਾਲੂ, ਬਾਗ਼, ਫੁਲਕਾਰੀ, ਕਾਂਢਵਾਂ ਤੇ ਸੁੱਭਰ ਵੀ ਕਿਹਾ ਜਾਂਦਾ ਹੈ। ਫੁਲਕਾਰੀ ਬਿਨਾਂ ਫੁੱਲ ਛਾਪਣ ਤੋਂ ਕੱਢੀ ਜਾਂਦੀ ਹੈ, ਇਸ ਲਈ ਕਢਾਈ ਕਰੜੀ ਤਪੱਸਿਆ ਮੰਗਦੀ ਹੈ। ਕਈ ਵਾਰੀ ਇਸ ਤੇ ਸ਼ੀਸ਼ੇ ਵੀ ਜੜੇ ਜਾਂਦੇ ਹਨ। ਫੁਲਕਾਰੀ ਵਿਚ ਕੱਢਣ ਵਾਲੀ ਦੇ ਚਾਅ, ਮਲ੍ਹਾਰ ਤੇ ਸੱਧਰਾਂ ਗੁੰਦੀਆਂ ਹੋਈਆਂ ਹੁੰਦੀਆਂ ਹਨ।

ਫੁਲਕਾਰੀ ਸ਼ੁੱਭ ਸ਼ਗਨਾਂ ਦਾ ਚਿੰਨ੍ਹ ਹੈ। ਵਿਆਹ ਤੇ ਸੁਹਾਗ ਨਾਲ ਇਸ ਦਾ ਅਟੁੱਟ ਸਬੰਧ ਹੈ। ਜਦ ਸੁਆਣੀ ਆਪਣੇ ਮੁੰਡੇ ਜਾਂ ਕੁੜੀ ਦੇ ਵਿਆਹ ਬਾਬਤ ਆਪਣੇ ਪੇਕੀਂ ਦੱਸਣ ਜਾਂਦੀ ਸੀ ਤਾਂ ਫੁਲਕਾਰੀ ਲੈ ਕੇ ਜਾਂਦੀ ਸੀ। ਵਿਆਹ ਵਿਚ ਲਾਵਾਂ ਤੋਂ ਪਹਿਲਾਂ ਜਦ ਕੁੜੀ ਦੇ ਸਹੁਰਿਆਂ ਵੱਲੋਂ ਸੂਟ ਭੇਜਿਆ ਜਾਂਦਾ ਸੀ ਤਾਂ ਨਾਲ ਸ਼ਗਨਾਂ ਦੀ ਫੁਲਕਾਰੀ ਹੁੰਦੀ ਸੀ। ਕੁੜੀ ਦੀਆਂ ਮਾਸੀਆਂ, ਭੂਈਆਂ, ਤਾਈਆਂ, ਚਾਚੀਆਂ, ਮਾਮੀਆਂ, ਵੱਡੀਆਂ ਭੈਣਾਂ ਆਦਿ ਸਭ ਵਿਆਹ ਸਮੇਂ ਕੁੜੀ ਨੂੰ ਆਪਣੇ ਹੱਥੀਂ ਕੱਢੀ ਫੁਲਕਾਰੀ ਦਿੰਦੀਆਂ ਸਨ ਕਿਉਂਕਿ ਫੁਲਕਾਰੀ ਭੇਟ ਕਰਨੀ ਸੁਹਾਗ ਦੀ ਚਰਨਜੀਵਤਾ ਮੰਗਣਾ ਹੈ। ਲਾਵਾਂ ਦੇ ਮਗਰੋਂ ਕੁੜੀ ਦੀ ਮਾਂ ਜਦ ਲਾੜੇ ਨੂੰ ਸ਼ਗਨ ਪਾਉਂਦੀ ਸੀ ਤਾਂ ਫੁਲਕਾਰੀ ਸਿਰ ਤੇ ਲੈਂਦੀ ਸੀ। ਜਦ ਮੁੰਡਾ ਵਿਆਹ ਕੇ ਆਉਂਦਾ ਸੀ ਤਾਂ ਮੁੰਡੇ ਦੀ ਮਾਂ ਲਾੜੀ ਤੋਂ ਪਾਣੀ ਵਾਰ ਕੇ ਪੀਣ ਸਮੇਂ ਸਿਰ ਤੇ ਫੁਲਕਾਰੀ ਲੈਂਦੀ ਸੀ। ਜਦ ਮੁਟਿਆਰ ਮੁੰਡੇ ਨੂੰ ਜਨਮ ਦਿੰਦੀ ਸੀ ਤਾਂ ਸਵਾ ਮਹੀਨਾ ਨਹਾ ਕੇ ਉਸ ਉੱਤੇ ਫੁਲਕਾਰੀ ਦਿੱਤੀ ਜਾਂਦੀ ਸੀ। ਪਹਿਲੇ ਕਰਵਾ ਚੌਥ ਦੇ ਵਰਤ ਤੇ ਵਿਆਹੀ ਮੁਟਿਆਰ ਨੂੰ ਸਹੁਰਿਆਂ ਵੱਲੋਂ ਹੋਰ ਚੀਜ਼ਾਂ ਦੇ ਨਾਲ ਫੁਲਕਾਰੀ ਵੀ ਆਉਂਦੀ ਸੀ। ਵਰਤ ਵੇਲੇ ਮੁਟਿਆਰ ਫੁਲਕਾਰੀ ਉੱਤੇ ਲੈ ਕੇ ਅਰਗ ਦਿੰਦੀ ਸੀ। ਜਦ ਮੁੰਡੇ ਦੀ ਪਹਿਲੀ ਲੋਹੜੀ ਹੁੰਦੀ ਸੀ ਤਾਂ ਵੀ ਮੁੰਡੇ ਦੀ ਮਾਂ ਫੁਲਕਾਰੀ ਉੱਤੇ ਲੈਂਦੀ ਸੀ।

ਜਦ ਵਿਆਹ ਮਗਰੋਂ ਕੁੜੀ ਨੂੰ ਡੋਲੀ ਵਿਚ ਬਿਠਾਇਆ ਜਾਂਦਾ ਸੀ ਤਾਂ ਜਾਂ ਤੇ ਵਰੀ ਵਿਚ ਆਈ ਚੁੰਨੀ ਦਿੱਤੀ ਜਾਂਦੀ ਸੀ ਜਾਂ ਵਰੀ ਵਿਚ ਆਈ ਫੁਲਕਾਰੀ ਦਿੱਤੀ ਜਾਂਦੀ ਸੀ

ਜਿਸ ਦੇ ਉੱਪਰ ਮੱਲਮੱਲ ਦਾ ਬਰੀਕ ਦੁਪੱਟਾ ਜੋੜਿਆ ਹੁੰਦਾ ਸੀ।

ਜਿਵੇਂ ਉੱਪਰ ਕਿਹਾ ਹੈ ਫੁਲਕਾਰੀ ਖ਼ੁਸ਼ੀਆਂ ਭਰਿਆ ਸੁਹਾਗ ਦਾ ਚਿੰਨ੍ਹ ਹੈ, ਤਦੇ ਕੁੜੀ ਜੇ ਉਸ ਦਾ ਸੁਹਾਗ ਘਰ ਨਾ ਹੋਵੇ ਤਾਂ ਇਉਂ ਗਾਉਂਦੀ ਸੀ :

ਮੇਰੇ ਸਿਰ ਫੁਲਕਾਰੀ
ਮੈਂ ਰਹਿੰਦੀ ਕੁਆਰੀ
ਸੱਸ ਪੁੱਤ ਪ੍ਰਦੇਸ ਤੋਰਿਆ ਏ।

ਸੋ ਫੁਲਕਾਰੀ ਪੰਜਾਬਣ ਦੇ ਪਹਿਰਾਵੇ ਦਾ ਹੀ ਅੰਗ ਨਹੀਂ, ਉਸ ਦੇ ਭਾਵਾਂ, ਸੱਧਰਾਂ, ਸ਼ਗਨਾਂ, ਖ਼ੁਸ਼ੀਆਂ, ਸੁਹਾਗ ਦਾ ਵੀ ਸੰਜੀਵ ਪ੍ਰਗਟਾਅ ਹੈ। ਫੁਲਕਾਰੀ ਪੰਜਾਬੀ ਸੱਭਿਆਚਾਰ ਦੀ ਆਤਮਾ ਹੈ।

ਅੱਜ ਕੱਲ ਦੀਆਂ ਕੁੜੀਆਂ ਫੁਲਕਾਰੀ ਨੂੰ ਪਿਆਰਦੀਆਂ ਤਾਂ ਬਹੁਤ ਹਨ, ਪਰ ਉਨ੍ਹਾਂ ਕੋਲ ਫੁਲਕਾਰੀ ਕੱਢਣ ਦੀ ਨਾ ਸਮਰਥਾ ਹੈ ਨਾ ਸਮਾਂ ਹੈ।

**ਘੱਗਰਾ :**

ਘੱਗਰੇ ਦਾ ਸ਼ਬਦ ਉਚਾਰਦਿਆਂ ਪੰਜਾਬੀ ਸੱਭਿਅਤਾ ਦੀ ਮਿਠਾਸ ਤੇ ਮਹੱਤਤਾ ਨਾਲ ਤਨ ਮਨ ਨਸ਼ਿਆ ਜਾਂਦਾ ਹੈ। ਘੱਗਰਾ ਇਸਤ੍ਰੀਆਂ ਅਤੇ ਖ਼ਾਸ ਕਰ ਕੇ ਪੰਜਾਬਣਾਂ ਦਾ ਇੱਜ਼ਤਦਾਰ ਤੇ ਗੌਰਵ ਵਾਲਾ ਪਹਿਰਾਵਾ ਹੈ। ਇਸ ਨੂੰ ਲਹਿੰਗਾ ਵੀ ਕਿਹਾ ਜਾਂਦਾ ਸੀ। ਪਹਿਲਾਂ ਘੱਗਰਾ ਉਲਟੇ ਰੁਖ ਬਣਾਇਆ ਜਾਂਦਾ ਸੀ। ਇਉਂ ਘੱਗਰਾ ਬਾਹਰ ਨੂੰ ਖਿੜੇ ਫੁੱਲ ਵਾਂਗ ਫੈਲਿਆ ਰਹਿੰਦਾ ਸੀ। ਲੱਤਾਂ ਨੰਗੀਆਂ ਹੋ ਜਾਂਦੀਆਂ ਸਨ ਤੇ ਪੂਰਨ ਫਾਲ ਨਹੀਂ ਪੈਂਦੀ ਸੀ। ਇਸ ਲਈ ਪੱਲਿਆਂ ਵਾਲਾ ਘੱਗਰਾ ਤਿਆਰ ਕੀਤਾ ਜਾਂਦਾ ਸੀ। ਕੱਪੜਾ ਲੈ ਕੇ ਜਿੰਨਾ ਨੀਵਾਂ ਰੱਖਣਾ ਹੋਵੇ, ਓਨਾ ਲੰਮਾ ਇਕ ਪੱਲਾ ਬਣਾ ਕੇ ਇਹੋ ਜਿਹੇ ਘੱਟ ਤੋਂ ਘੱਟ ਪੰਜ ਜਾਂ ਸੱਤ ਪੱਲੇ ਖੜੇ ਰੁਖ ਜੋੜ ਕੇ ਘੱਗਰਾ ਬਣਾਇਆ ਜਾਂਦਾ ਸੀ। ਇਸ ਨੂੰ ਹੇਠਲੇ ਪਾਸੇ ਸੁਜਾਫ ਜਾਂ ਲੌਣ ਲਾਈ ਜਾਂਦੀ ਸੀ ਜਿਵੇਂ ਕਿ ਅੱਜ ਕੱਲ ਸਾੜ੍ਹੀ ਨੂੰ ਫਾਲ ਲਾਈ ਜਾਂਦੀ ਹੈ, ਪਰ ਸੁਜਾਫ ਸਾਰੀ ਅੰਦਰਲੇ ਪਾਸੇ ਨਹੀਂ ਹੁੰਦੀ ਸੀ, ਥੋੜ੍ਹੀ ਜਿਹੀ ਬਾਹਰ ਵੀ ਕੱਢੀ ਹੁੰਦੀ ਸੀ। ਕਈ ਵਾਰੀ ਸੁਜਾਫ ਦੇ ਉੱਪਰ ਸੁਜਾਫ ਦੇ ਨਾਲ ਪਲੇਟ ਵੀ ਪਾਏ ਹੁੰਦੇ ਸਨ। ਗੋਟਾ ਵੀ ਲਾਇਆ ਜਾਂਦਾ ਸੀ।

ਪਹਿਲਾਂ ਘੱਗਰਾ ਖੱਦਰ ਦਾ ਬਣਿਆ ਹੁੰਦਾ ਸੀ। ਖੱਦਰ ਨਸਵਾਰੀ, ਲਾਖਾ ਜਾਂ ਕਾਲਾ ਰੰਗਿਆ ਹੁੰਦਾ ਸੀ, ਹੇਠਾਂ ਸੁਜਾਫ ਦੇ ਨਾਲ ਦਰਿਆਈ ਲਾਈ ਹੁੰਦੀ ਸੀ। ਕਈ ਵਾਰੀ ਕੱਢਿਆ ਹੋਇਆ ਵੀ ਹੁੰਦਾ ਸੀ। ਕਈ ਵਾਰੀ ਘੱਗਰਾ ਅੰਬੂਏ ਦਾ ਬਣਾਇਆ ਜਾਂਦਾ ਸੀ। ਅੰਗਰੇਜ਼ਾਂ ਦੇ ਸਮੇਂ ਘੱਗਰੇ ਲਈ ਖ਼ਾਸ ਭਾਂਤ ਦਾ ਸ਼ੁੱਧ ਰੇਸ਼ਮੀ ਕੱਪੜਾ ਤਿਆਰ ਹੋ ਗਿਆ ਜਿਸ ਦੇ ਬਣੇ ਘੱਗਰੇ ਨੂੰ ਕਨਾਵੇਜ਼ ਕਿਹਾ ਜਾਂਦਾ ਸੀ। ਇਹ ਜੋੜ ਕੇ ਨਹੀਂ ਬਣਾਇਆ ਜਾਂਦਾ ਸੀ। ਇਹ ਉਲਟੇ ਰੁਖ ਬਣਾਇਆ ਜਾਂਦਾ ਸੀ। ਕੱਪੜੇ ਦੀ ਬੁਨਤੀ ਵਿਚ ਹੀ ਹੇਠਾਂ ਧਾਰੀਆਂ ਪਾਈਆਂ ਹੁੰਦੀਆਂ ਸਨ, ਇਸ ਕਰ ਕੇ

ਇਸ ਉੱਤੇ ਗੋਟਾ, ਕਿਨਾਰੀ ਤੇ ਜ਼ਰੀ ਲਾਉਣ ਦੀ ਲੋੜ ਨਹੀਂ ਸੀ। ਇਸ ਦੇ ਬਾਅਦ ਹਰੀ ਸ਼ੈਲ, ਮਖਮਲ ਸੂਫ ਦੇ ਵੀ ਘੱਗਰੇ ਬਣਨ ਲੱਗ ਪਏ। ਰੇਸ਼ਮੀ ਘੱਗਰਿਆਂ ਦਾ ਰੰਗ ਹਰਾ, ਲਾਲ, ਜਾਮਨੀ ਜਾਂ ਸੰਤਰੀ ਗੂਹੜਾ ਹੁੰਦਾ ਸੀ। ਇਸ ਦਾ ਨਾਲਾ ਵੀ ਰੇਸ਼ਮੀ ਹੁੰਦਾ ਸੀ।

ਘੱਗਰਾ ਇਸਤ੍ਰੀ ਦੇ ਲੱਕ ਪਾਉਣ ਵਾਲਾ ਪਹਿਰਾਵਾ ਹੈ। ਇਹ ਵਿਆਹੀ ਮੁਟਿਆਰ ਦਾ ਚਿੰਨ੍ਹ ਹੈ। ਇਹੋ ਕਾਰਨ ਹੈ ਕਿ ਕੁੜੀ ਨੂੰ ਵਿਆਹ ਵਿਚ ਘੱਗਰਾ ਵਰੀ ਵਿਚ ਸਹੁਰਿਆਂ ਵੱਲੋਂ ਆਉਂਦਾ ਸੀ ਤੇ ਵਿਆਹ ਵਿਚ ਕੁੜੀ ਵਰੀ ਵਿਚ ਆਇਆ ਸਹੁਰਿਆਂ ਦਾ ਘੱਗਰਾ ਪਾ ਕੇ ਹੀ ਤੋਰੀ ਜਾਂਦੀ ਸੀ। ਪਿੰਡ ਵਿਚ ਵਹੁਟੀਆਂ ਨੂੰ ਘੱਗਰਾ ਪਾਉਣਾ ਜ਼ਰੂਰੀ ਹੁੰਦਾ ਸੀ, ਪਰ ਉਸ ਪਿੰਡ ਦੀਆਂ ਧੀਆਂ ਨੂੰ ਪਾਉਣਾ ਜ਼ਰੂਰੀ ਨਹੀਂ ਸੀ ਹੁੰਦਾ ਭਾਵੇਂ ਉਹ ਕਿੰਨੀ ਉਮਰ ਦੀਆਂ ਹੋਣ।

ਕਿਉਂਕਿ ਘੱਗਰਾ ਸੁਹਾਗ ਦਾ ਚਿੰਨ੍ਹ ਸੀ, ਵਿਆਹ ਵਿਚ ਮਿਲਦਾ ਸੀ ਅਤੇ ਇਹ ਸਹੁਰਿਆਂ ਵੱਲੋਂ ਆਉਂਦਾ ਸੀ, ਇਸ ਲਈ ਘੱਗਰੇ ਦੀ ਖ਼ਾਸ ਸੱਭਿਆਚਾਰਕ ਤੇ ਸਮਾਜਕ ਮਹੱਤਤਾ ਸੀ। ਇਹ ਇਸਤ੍ਰੀ ਦੀ ਪੱਤ ਦਾ ਸੰਕੇਤ ਸੀ। ਇਕ ਸਮਾਜਕ ਰੱਖ ਸੀ।

ਨੀਵਾਂ ਘੱਗਰਾ ਵੱਡੇ ਘਰ ਦੀ ਨਿਸ਼ਾਨੀ ਸੀ। ਜਿਡੇ ਵੱਡੇ ਸਹੁਰੇ ਹੁੰਦੇ ਸਨ ਉਨ੍ਹਾਂ ਨੀਵਾਂ ਉਨ੍ਹਾਂ ਦੀ ਨੂੰਹ ਦਾ ਘੱਗਰਾ ਹੁੰਦਾ ਸੀ। ਭਾਵ ਉਨ੍ਹਾਂ ਦੀ ਨੂੰਹ ਦੇ ਪੈਰਾਂ ਦੀ ਉਂਗਲੀ ਤੱਕ ਵੀ ਨਾ ਕੋਈ ਵੇਖ ਲਵੇ। ਆਪਣੀਆਂ ਵਹੁਟੀਆਂ ਨੂੰ ਕੋਈ ਖ਼ਾਨਦਾਨ ਜਿਨਾ ਲਕੋ ਕੇ ਰੱਖਦਾ ਸੀ, ਉਂਨਾਂ ਵੱਡਾ ਹੀ ਉਹ ਖ਼ਾਨਦਾਨ ਗਿਣਿਆ ਜਾਂਦਾ ਸੀ। ਮੇਰੀ ਮਾਤਾ ਜੀ ਕਹਿੰਦੇ ਹਨ ਕਿ ਜਦ ਉਹ ਮੁਕਲਾਵੇ ਆਏ ਸਨ ਤਾਂ ਉਨ੍ਹਾਂ ਦਾ ਨਸਵਾਰੀ ਮੱਲਮੱਲ ਦਾ ਚਾਲੀ ਗਜ਼ ਦਾ ਘਗਰਾ ਸੀ।

ਸੋ ਕਿਸੇ ਮੁਟਿਆਰ ਦਾ ਨੀਵਾਂ ਘੱਗਰਾ ਉਸ ਦੇ ਸਹੁਰੇ ਦੀ ਵਡਿਆਈ ਦਾ ਸੂਚਕ ਸੀ। ਤਦੇ ਤਾਂ ਮੁਟਿਆਰ ਬੜੇ ਮਾਣ ਨਾਲ ਕਹਿੰਦੀ ਹੈ :

ਘੱਗਰੇ ਦੀ ਲੌਣ ਮੇਰੇ ਪੈਰੀਂ ਪੈਂਦੀ ਏ
ਸ਼ਰੀਕਾਂ ਦੀ ਬੋਲੀ ਮੇਰੀ ਜੁੱਤੀ ਸਹਿੰਦੀ ਏ।

ਭਾਵ ਇਹ ਕਿ ਮੇਰਾ ਘੱਗਰਾ ਬਹੁਤ ਨੀਵਾਂ ਹੈ। ਧਰਤ ਹੂੰਝਦਾ ਜਾਂਦਾ ਹੈ, ਸੋ ਮੈਂ ਬਹੁਤ ਵੱਡੇ ਘਰ ਦੀ ਨੂੰਹ ਹਾਂ, ਜਿਸ ਕਰ ਕੇ ਮੈਂ ਸ਼ਰੀਕਾਂ ਦੀ ਬੋਲੀ ਕਿਉਂ ਸਹਾਂ। ਸੋ ਜਿਵੇਂ ਅੱਜ-ਕੱਲ ਗਹਿਣਾ, ਸਕੂਟਰ ਜਾਂ ਕਾਰ ਜ਼ਨਾਨੀ ਅਤੇ ਆਦਮੀ ਦੀ ਸ਼ਾਨ ਦੇ ਸੂਚਕ ਹਨ, ਉਦੋਂ ਵਹੁਟੀ ਦਾ ਘੱਗਰਾ ਉਸ ਦੇ ਆਦਮੀ ਦੀ ਅਮੀਰੀ ਦਾ ਸੂਚਕ ਸੀ।

ਘੱਗਰਾ ਉਮਰ ਦੇ ਤੇ ਸਮੇਂ ਦੇ ਨਾਲ ਹੀ ਬਦਲ ਜਾਂਦਾ ਸੀ। ਵਿਆਹ ਸ਼ਾਦੀਆਂ ਵਿਚ ਜ਼ਨਾਨੀਆਂ ਰੇਸ਼ਮੀ ਗੋਟੇ-ਕਿਨਾਰੀ ਵਾਲੇ ਘੱਗਰੇ ਪਾਉਂਦੀਆਂ ਸਨ ਪਰ ਮਕਾਣੇ ਜਾਣ ਲੱਗੀਆਂ ਜ਼ਨਾਨੀਆਂ ਸੂਫ ਦੇ ਕਾਲੇ ਘੱਗਰੇ ਪਾ ਕੇ ਉਪਰ ਚਿੱਟੇ ਦੁਪੱਟੇ ਲੈਂਦੀਆਂ ਸਨ।

ਪੁਰਾਣੇ ਜ਼ਮਾਨੇ ਵਿਚ ਵਿਆਹੀ ਧੀ ਭੈਣ ਨੂੰ ਦਾਜ ਵਿਚ ਤੇਵਰ ਦਿੱਤੇ ਜਾਂਦੇ ਸਨ। ਕਿਸੇ ਨੂੰ ਤੇਵਰ ਦੇਣਾ ਬਹੁਤ ਸਾਰੇ ਚਾਅ ਮਲ੍ਹਾਰ ਤੇ ਆਦਰ ਦਾ ਚਿੰਨ੍ਹ ਸੀ। ਤੇਵਰ ਵਿਚ ਚਾਰ ਕੱਪੜੇ ਹੁੰਦੇ ਸਨ। ਇਕ ਫੁਲਕਾਰੀ, ਇਕ ਦੁਪੱਟਾ ਮਲਮਲ ਦਾ, ਇਕ ਕੁੜਤੀ ਬਾਹਾਂ ਵਾਲੀ ਤੇ ਇਕ ਘੱਗਰਾ। ਜਦ ਕਿਤੇ ਬਹੁਤ ਖ਼ੁਸ਼ੀ ਹੋਵੇ, ਤਾਂ ਸੂਚੇ ਤੇਵਰ ਦਿੱਤੇ ਜਾਂਦੇ ਸਨ। ਸੋ ਘੱਗਰਾ ਸਾਡੀ ਪੰਜਾਬੀ ਸੱਭਿਅਤਾ ਦਾ ਚਿੰਨ੍ਹ ਹੈ। ਰੇਸ਼ਮੀ ਘੱਗਰਾ ਸੁਹਾਗ ਦੀ ਨਿਸ਼ਾਨੀ ਮੰਨਿਆ ਜਾਂਦਾ ਸੀ, ਜਿਹੜਾ ਇਸਤ੍ਰੀ ਦੀ ਇੱਜ਼ਤ ਤੇ ਰੱਖ ਦਾ ਪ੍ਰਤੀਕ ਸੀ। ਸਹੁਰਿਆਂ ਦੀ ਸ਼ਾਨ ਤੇ ਮਾਨ ਘੱਗਰੇ ਦੀ ਸ਼ਾਨ ਉੱਤੇ ਨਿਰਭਰ ਸੀ ਤੇ ਘੱਗਰੇ ਦੀ ਲੌਣ ਸਹੁਰਿਆਂ ਦੀ ਅਮੀਰੀ ਤੇ ਠਾਠ ਦਾ ਚਿੰਨ੍ਹ ਸੀ। ਸੋ ਘੱਗਰਾ ਰੱਖ ਵੀ ਸੀ, ਇਸਤ੍ਰੀ ਦਾ ਸੁਹਾਗ ਵੀ ਸੀ, ਠਾਠ ਵੀ ਤੇ ਉਸ ਦੇ ਸਹੁਰਿਆਂ ਦੀ ਅਮੀਰੀ ਦੀ ਗਵਾਹੀ ਵੀ ਸੀ।

**ਕੁੜਤਾ :**

ਕੁੜਤਾ ਪੰਜਾਬਣ ਦਾ ਗੱਲ ਦਾ ਪਹਿਰਾਵਾ ਹੈ, ਜਦ ਕਿ ਚੁੰਨੀ ਜਾਂ ਦੁਪੱਟਾ, ਫੁਲਕਾਰੀ ਸਿਰ ਦਾ ਤੇ ਘੱਗਰਾ ਲੱਕ ਦਾ ਪਹਿਰਾਵਾ ਹੈ। ਪਹਿਲਾਂ ਕੁੜਤਾ ਖੱਦਰ ਦਾ ਹੁੰਦਾ ਸੀ ਫੇਰ ਛੀਂਟ, ਗਭਰੂਨ, ਰੇਸ਼ਮੀ ਤੇ ਸ਼ਾਹੀ ਆਦਿ ਦਾ ਬਣਨ ਲੱਗ ਪਿਆ ਸੀ। ਇਹ ਆਮ ਕਰ ਕੇ ਚੌਦਾਂ ਪੰਦਰਾਂ ਗਿਰਾਂ ਨੀਵਾਂ ਹੁੰਦਾ ਹੈ। ਇਸ ਦਾ ਗਲ ਗੋਲ ਹੁੰਦਾ ਹੈ। ਗਲ ਤੇ ਮਗਜ਼ੀ ਲੱਗੀ ਹੁੰਦੀ ਹੈ। ਬਾਹਾਂ ਪੂਰੀਆਂ ਹੁੰਦੀਆਂ ਤੇ ਕਫਾਂ ਰਹਿਤ ਹੁੰਦੀਆਂ ਹਨ ਤੇ ਮਰਦਾਵੇਂ ਕੁੜਤੇ ਵਾਂਗ ਖੁਲ੍ਹੀਆਂ ਨਹੀਂ ਹੁੰਦੀਆਂ। ਵਿਆਹ ਸ਼ਾਦੀ ਵਾਲੇ ਕੁੜਤਿਆਂ ਦੇ ਗਲਾਂ ਉੱਤੇ ਤੇ ਮੋਹਰਲੇ ਪੱਲੇ ਉੱਤੇ ਕਈ ਭਾਂਤ ਦੀ ਕਢਾਈ ਕੀਤੀ ਹੁੰਦੀ ਹੈ। ਕਈ ਵਾਰੀ ਗੋਟਾ ਤੇ ਸਿਲਮਾ-ਸਤਾਰਾ ਲਾਇਆ ਹੁੰਦਾ ਹੈ। ਕੁੜਤਾ ਆਮ ਕਰ ਕੇ ਘੱਗਰੇ ਨਾਲ ਹੀ ਪਾਇਆ ਜਾਂਦਾ ਹੈ। ਇਸ ਨੂੰ ਅੱਜ ਦੇ ਜੈਮਪਰਾਂ ਵਾਂਗ ਬਗਲਾਂ ਵਿਚ ਪਲੇਟ ਆਦਿ ਨਹੀਂ ਪਾਏ ਹੁੰਦੇ। ਕਈ ਵਾਰੀ ਬਾਹਾਂ ਤੇ ਵੀ ਕਢਾਈ ਕੀਤੀ ਹੁੰਦੀ ਹੈ। ਅੱਜ-ਕੱਲ ਜਿਹੜਾ ਕੁੜਤਾ ਕੁੜੀਆਂ ਲਾਵਾਂ ਵੇਲੇ ਘੱਗਰੇ ਨਾਲ ਪਾਉਂਦੀਆਂ ਹਨ, ਉਸ ਉੱਤੇ ਗੋਟੇ ਦਾ ਜਾਲ ਬਣਾਇਆ ਹੁੰਦਾ ਹੈ। ਪੁਰਾਣੀਆਂ ਬੁਢੀਆਂ ਜਾਂ ਸੁਆਣੀਆਂ ਇਹ ਕੁੜਤਾ ਸੁੱਥਣ ਨਾਲ ਵੀ ਪਾ ਲਿਆ ਕਰਦੀਆਂ ਸਨ। ਅੱਜ-ਕੱਲ ਕਈ ਮੁਟਿਆਰਾਂ ਚੂੜੀਦਾਰ ਪਜਾਮੇ ਨਾਲ ਕੁੜਤਾ ਪਾਉਂਦੀਆਂ ਹਨ।

**ਸੂਟ :**

ਸੂਟ ਦਾ ਭਾਵ ਹੈ ਇੱਕੋ ਰੰਗ ਦੇ ਕੱਪੜੇ ਦੀ ਕਮੀਜ਼ ਸਲਵਾਰ। ਕਮੀਜ਼ ਸਲਵਾਰ ਤੋਂ ਪਹਿਲਾਂ ਪੰਜਾਬਣਾਂ ਕੁੜਤਾ ਤੇ ਸੁੱਥਣ ਪਾਉਂਦੀਆਂ ਸਨ। ਸੁੱਥਣ ਦੋ ਭਾਂਤ ਦੀ ਹੁੰਦੀ ਸੀ। ਸਾਧਾਰਨ ਤੇ ਚੂੜੀਆਂ ਵਾਲੀ ਸੁੱਥਣ। ਚੂੜੀਆਂ ਵਾਲੀ ਸੁੱਥਣ ਮਰਦਾਵੇਂ ਚੂੜੀਦਾਰ ਪਜਾਮੇ ਵਰਗੀ ਹੁੰਦੀ ਹੈ। ਪਹਿਲਾਂ ਇਹ ਸੁੱਥਣਾਂ ਰੰਗੇ ਹੋਏ ਖੱਦਰ ਦੀਆਂ ਜਾਂ ਅੰਬੂਏ ਦੀਆਂ ਬਣਾਈਆਂ ਜਾਂਦੀਆਂ ਸਨ, ਮਗਰੋਂ ਮਸ਼ੀਨੀ ਕੱਪੜੇ ਦੀਆਂ ਬਣਾਈਆਂ ਜਾਣ ਲੱਗ ਪਈਆਂ। ਚੂੜੀਆਂ ਵਾਲੀ ਸੁੱਥਣ ਘੱਗਰੇ ਦੇ ਹੇਠੋਂ ਦੀ ਪਾਈ ਜਾਂਦੀ ਸੀ। ਤੰਗ ਪਹੁੰਚੇ ਵਾਲੀ ਸੁੱਥਣ ਤੋਂ ਹੀ ਸਲਵਾਰ ਬਣੀ ਹੈ।

ਪੰਜਾਬਣ ਦਾ ਆਮ ਵਰਤੋਂ ਦਾ ਪਹਿਰਾਵਾ ਸੂਟ ਹੈ। ਇਸ ਵਿਚ ਗਲ ਪਾਉਣ ਲਈ ਕਮੀਜ਼ ਹੁੰਦੀ ਹੈ ਤੇ ਲਕ ਪਾਉਣ ਲਈ ਸਲਵਾਰ ਹੁੰਦੀ ਹੈ। ਜੈਂਪਰ ਅਧੀਆਂ ਬਾਹਾਂ ਵਾਲਾ ਵੀ ਹੁੰਦਾ ਹੈ, ਪੂਰੀਆਂ ਬਾਹਾਂ ਵਾਲਾ ਵੀ ਅਤੇ ਬਾਹਾਂ ਰਹਿਤ ਵੀ ਹੁੰਦਾ ਹੈ। ਇਸ ਦੀ ਲੰਬਾਈ ਫ਼ੈਸ਼ਨ ਅਨੁਸਾਰ ਵੱਧਦੀ ਘਟਦੀ ਰਹਿੰਦੀ ਹੈ। ਇਉਂ ਹੀ ਸਲਵਾਰ ਦਾ ਪੌਂਚਾ ਵੀ ਫ਼ੈਸ਼ਨ ਅਨੁਸਾਰ ਖੁੱਲ੍ਹਾ ਤੇ ਤੰਗ ਹੁੰਦਾ ਰਹਿੰਦਾ ਹੈ। ਕਦੀ ਸਲਵਾਰ ਤੰਗ ਮੋਹਰੀ ਵਾਲੀ ਪਾਈ ਜਾਂਦੀ ਹੈ ਤੇ ਕਦੀ ਬਹੁਤ ਖੁੱਲ੍ਹੀ ਮੋਹਰੀ ਵਾਲੀ ਤੇ ਜੁੱਤੀ ਦੀ ਅੱਡੀ ਤੀਕ ਨੀਵੀਂ ਪਾਈ ਜਾਂਦੀ ਹੈ।

ਕਈ ਵਾਰੀ ਸੂਟ ਤੇ ਚੁੰਨੀ ਇੱਕੋ ਰੰਗ ਦੀ ਹੁੰਦੀ ਹੈ ਤੇ ਕਈ ਵਾਰੀ ਚੁੰਨੀ, ਸੂਟ ਦੇ ਕਿਸੇ ਫੁੱਲ ਦੇ ਰੰਗ ਦੇ ਨਾਲ ਮੇਲ ਖਾਣ ਵਾਲੇ ਰੰਗ ਦੀ ਹੁੰਦੀ ਹੈ। ਅੱਜ-ਕੱਲ ਸੂਟ ਤੇ ਚੁੰਨੀ ਇੱਕੋ ਪ੍ਰਿੰਟ ਵਿਚ ਮਿਲਦੇ ਹਨ। ਭਾਵ ਜਿਹੜਾ ਪ੍ਰਿੰਟ ਸੂਟ ਦੇ ਕੱਪੜੇ ਤੇ ਹੁੰਦਾ ਹੈ ਉਹ ਹੀ ਚੁੰਨੀ ਦੇ ਕੱਪੜੇ ਤੇ ਹੁੰਦਾ ਹੈ। ਵਿਆਹ ਸ਼ਾਦੀ ਦੇ ਸੂਟਾਂ ਤੇ ਗੋਟਾ, ਸਤਾਰਾ ਅਤੇ ਤਿਲਾ ਵੀ ਲਾਇਆ ਜਾਂਦਾ ਹੈ। ਸੂਟ ਸਰੀਰ ਅਨੁਸਾਰ ਸੀਤਾ ਹੁੰਦਾ ਹੈ। ਲਕ ਦੇ ਨਾਲ ਜੁੜਿਆ ਹੁੰਦਾ ਹੈ ਤੇ ਘੇਰਾ ਖੁੱਲ੍ਹਾ ਹੁੰਦਾ ਹੈ।

ਅੱਜ-ਕੱਲ ਜਿੱਥੇ ਸੂਟਾਂ ਵਿਚ ਬਹੁਤ ਨੀਵੀਆਂ ਕਮੀਜ਼ਾਂ ਪਾਈਆਂ ਜਾ ਰਹੀਆਂ ਹਨ ਉੱਥੇ ਹੁਣ ਚੁੰਨੀਆਂ ਵੀ ਬਹੁਤ ਲੰਮੀਆਂ ਲਈਆਂ ਜਾ ਰਹੀਆਂ ਹਨ।

ਘੱਗਰਾ, ਕੁੜਤਾ ਤੇ ਫੁਲਕਾਰੀ ਪੰਜਾਬਣ ਦਾ ਵਿਸ਼ੇਸ਼ ਸਮਾਗਮ ਤੇ ਪਾਉਣ ਵਾਲਾ ਪਹਿਰਾਵਾ ਹੈ, ਪਰ ਸੂਟ ਆਮ ਪਾਇਆ ਜਾਂਦਾ ਹੈ। ਪੰਜਾਬਣ ਦਾ ਪਹਿਰਾਵਾ ਐਨਾ ਪ੍ਰਭਾਵਸ਼ਾਲੀ ਹੈ ਕਿ ਪੱਛਮ ਦੀਆਂ ਮੁਟਿਆਰਾਂ ਵੀ ਪੰਜਾਬੀ ਪਹਿਰਾਵਾ ਭਾਵ ਸੂਟ ਪਾਉਣ ਲੱਗ ਪਈਆਂ ਹਨ; ਜਿਵੇਂ ਵੇਖੋ ਸਿੰਘ ਸਜੀਆਂ ਅਮਰੀਕਨ ਕੁੜੀਆਂ, ਮੁਟਿਆਰਾਂ ਤੇ ਸੁਆਣੀਆਂ। ਪੰਜਾਬੀ ਪਹਿਰਾਵੇ ਦੀ ਖ਼ੂਬੀ ਇਹ ਹੈ ਕਿ ਇਹ ਚੁਸਤ ਵੀ ਹੈ ਤੇ ਸਰੀਰ ਨੂੰ ਸਭਿਆ ਢੰਗ ਨਾਲ ਲਕੋ ਕੇ ਵੀ ਰੱਖਦਾ ਹੈ ਪਰ ਇਹ ਪੱਛਮੀ ਜ਼ਨਾਨੇ ਪਹਿਰਾਵੇ ਵਾਂਗ ਸਰੀਰ ਦਾ ਬਹੁਤ ਹਿੱਸਾ ਨੰਗਾ ਨਹੀਂ ਰਹਿਣ ਦਿੰਦਾ। ਇਸ ਦੀ ਹੋਰ ਵਿਸ਼ੇਸ਼ਤਾ ਇਹ ਹੈ ਕਿ ਇਹ ਪੰਜਾਬਣ ਦੇ ਕਿਸੇ ਕੰਮ ਕਾਰ ਵਿਚ ਵਿਗਣ ਨਹੀਂ ਪਾਉਂਦਾ।

ਪੰਜਾਬਣ ਦਾ ਪਹਿਰਾਵਾ ਪੰਜਾਬੀ ਸਭਿਆਚਾਰ ਦਾ ਅਸਲੀ ਕਲਾਤਮਿਕ ਦਰਪਨ ਹੈ।

—ਸੰਗੀਤ ਫੁੱਲ, ਐਮ. ਏ., ਐਮ. ਐਡ.

## ਅਭਿਆਸ

1. ਦੱਸੋ—1. ਪੰਜਾਬ ਕਿਹੋ ਜਿਹਾ ਦੇਸ਼ ਹੈ ?
   2. ਪੰਜਾਬਣਾਂ ਕਿਉਂ ਮੱਧਮ ਰੰਗ ਦਾ ਪਹਿਰਾਵਾ ਪਾਉਣ ਲੱਗ ਪਈਆਂ ਸਨ ?
   3. ਪੰਜਾਬਣਾਂ ਨੇ ਸ਼ੋਖ਼ ਪਹਿਰਾਵਾ ਕਦ ਮੁੜ ਪਾਉਣਾ ਆਰੰਭਿਆ ?

4. ਪੰਜਾਬਣ ਦੇ ਪਹਿਰਾਵੇ ਦੇ ਮੁੱਖ ਅੰਗ ਕੀ ਹਨ ?
5. ਚੁੰਨੀ ਦਾ ਕੀ ਅਰਥ ਹੈ ?
6. ਚੁੰਨੀ ਤੇ ਸੁਹਾਗ ਦਾ ਕੀ ਸੰਬੰਧ ਹੈ ?
7. ਲਲਾਰੀ ਚੁੰਨੀ ਰੰਗਣ ਸਮੇਂ ਕੀ ਲਾਉਂਦਾ ਹੈ ?
8. ਇਕੱਲੀ ਬੁੱਕਲ ਕਿਵੇਂ ਮਾਰੀ ਜਾਂਦੀ ਹੈ ?
9. ਮੋਟੇ ਦੁਪੱਟੇ ਦੀ ਥਾਂ ਅੱਜ-ਕੱਲ ਸਿਆਲ ਨੂੰ ਜ਼ਨਾਨੀਆਂ ਕੀ ਲੈਂਦੀਆਂ ਹਨ ?
10. ਅੱਜ-ਕੱਲ ਚੁੰਨੀ ਕਿਵੇਂ ਲਈ ਜਾਂਦੀ ਹੈ ?
11. ਫੁਲਕਾਰੀ ਕਾਹਦੇ ਨਾਲ ਤੇ ਕਿਵੇਂ ਕੱਢੀ ਜਾਂਦੀ ਹੈ ?
12. ਸੁਆਣੀਆਂ ਫੁਲਕਾਰੀ ਕਦ ਲੈਂਦੀਆਂ ਹਨ ?
13. ਫੁਲਕਾਰੀ ਕਿਧਰਲੇ ਪਾਸਿਉਂ ਕੱਢੀ ਜਾਂਦੀ ਹੈ ?
14. ਫੁਲਕਾਰੀ ਕਾਹਦਾ ਚਿੰਨ੍ਹ ਹੈ ?
15. ਘੱਗਰਾ ਲੜਕੀ ਨੂੰ ਕਿਨ੍ਹਾਂ ਵਲੋਂ ਮਿਲਦਾ ਸੀ ?
16. ਕੁੜਤਾ ਕੀ ਹੁੰਦਾ ਹੈ ?
17. ਸੂਟ ਤੋਂ ਕੀ ਭਾਵ ਹੈ ?
18. ਪੰਜਾਬਣ ਦੇ ਸੂਟ ਦੀ ਕੀ ਮਹੱਤਤਾ ਹੈ ?
19. ਚੁੰਨੀ ਲਈ ਕਿਹੜਾ ਕਿਹੜਾ ਕੱਪੜਾ ਵਰਤਿਆ ਜਾਂਦਾ ਹੈ ?

## 2. ਵਾਕ ਪੂਰੇ ਕਰੋ :

1. ਇਸਤ੍ਰੀਆਂ ਵੱਖ-ਵੱਖ ਸਮੇਂ ਲਈ ਵੱਖ-ਵੱਖ.........।
2. ਘੁੰਢ ਕੱਢਣਾ ਇਕ.........।
3. ਪੱਛਮ ਦੇ ਪ੍ਰਭਾਵ ਨਾਲ ਚੁੰਨੀ.........।
4. ਫੁਲਕਾਰੀ ਪੰਜਾਬੀ ਸਭਿਆਚਾਰ.........।
5. ਮੇਰੇ ਸਿਰ ਫੁਲਕਾਰੀ.........।
6. ਘੱਗਰਾ ਸੁਹਾਗ ਦਾ.........।
7. ਘੱਗਰੇ ਦੀ ਲੌਣ ਮੇਰੇ ਪੈਰੀਂ ਪੈਂਦੀ ਏ.........।
8. ਪੰਜਾਬਣ ਦਾ ਆਮ ਵਰਤੋਂ ਦਾ ਪਹਿਰਾਵਾ.........।
9. ਸੂਟ ਸਰੀਰ.........।

## 3. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :

ਰਾਂਗਲੀਆਂ, ਸੁਹਾਗ, [illegible], ਡੋਲਾ, [illegible], ਮਲ੍ਹਾਰ, ਸ਼ਿੰਗਾਰ, ਦੋਹਰੀ, ਕਢਾਈ, ਗਵਾਹੀ, ਸੱਧਰਾਂ, [illegible], ਸ਼ਗਨ ।

4. ਬਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :

   1. ਪੰਜਾਬ ਦਾ ਪਹਿਰਾਵਾ ਪੰਜਾਬੀ ਸਭਿਆਚਾਰ ਦਾ ਅਸਲੀ ਕਲਾਤਮਿਕ......ਹੈ । (ਦਰਪਨ, ਸ਼ੀਸ਼ਾ)
   2. ਚੂੜੀਆਂ ਵਾਲੀ ਸੁੱਥਣ......ਦੇ ਹੇਠੋਂ ਵੀ ਪਾਈ ਜਾਂਦੀ ਹੈ । (ਘੱਗਰਾ, ਪੇਟੀ ਕੋਟ)
   3. ਤੇਵਰ ਵਿਚ......ਕੱਪੜੇ ਹੁੰਦੇ ਹਨ । (ਚਾਰ, ਪੰਜ)
   4. ਪਿੰਡ ਵਿਚ ਵਹੁਟੀਆਂ ਨੂੰ......ਪਾਉਣਾ ਜ਼ਰੂਰੀ ਹੁੰਦਾ ਹੈ । (ਘੱਗਰਾ, ਪਜਾਮਾ)
   5. ਅੱਗੇ ਚੁੰਨੀ.....ਦਾ ਅੰਗ ਸੀ । (ਸਭਿਅਤਾ, ਰਿਵਾਜ)

5. ਪਾਠ ਵਿੱਚੋਂ ਦਸ ਪ੍ਰਮਾਣ-ਵਾਚਕ ਵਿਸ਼ੇਸ਼ਣ ਲੱਭ ਕੇ ਲਿਖੋ ।

6. ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :

   ਮਟਕਾ—ਮਟਕਾਉਣ
   ਸਜਾ—
   ਪ੍ਰਗਟਾ—
   ਵਡਿਆ—
   ਭੜਕਾ—
   ਰੁਆ—
   ਸੁਆ—
   ਜੁਆ—
   ਖੁਆ—

7. ਘੱਗਰੇ ਬਾਰੇ ਪੰਜ ਵਾਕ ਲਿਖੋ ।

8. ਆਪਣੀ ਮਾਤਾ ਦੇ ਸੂਟ ਬਾਰੇ ਚਾਰ ਵਾਕ ਲਿਖੋ ।

9. 'ਘੱਗਰੇ ਦੀ.........' ਵਾਲੀ ਬੋਲੀ ਦੇ ਅਰਥ ਕਰੋ । ਇਸ ਦੀ ਸਮਾਜਕ ਮਹੱਤਤਾ ਦੱਸੋ ।



ਪਾਠ ਅਠਾਰ੍ਹਵਾਂ

# ਪੂਰਬ ਦਾ ਸੂਰਜ

ਹੇ ਮਹਾਨ ਜੋਤ ! ਹੇ ਨੂਰ ਦੇ ਸਰੋਤ !!
ਲਾ ਕੇ ਸਰਘੀ ਨੂੰ ਜਾਗ, ਕੱਟੀ ਗ਼ਮਾਂ ਵਾਲੀ ਰਾਤ ।
ਗਇਉਂ ਚਾਨਣਾ ਖਿਲ੍ਹਾਰ, ਸੂਹਾ ਸੂਹਾ ਲਾਲ ਲਾਲ ।
ਨੂਰੀ ਕਿਰਨਾਂ ਨਿਸੰਗ, ਧੋਤੇ ਧਰਤੀ ਦੇ ਅੰਗ ।
ਆਇਆ ਰੂਪ ਤੇ ਨਖਾਰ, ਮੁੜ ਪਰਤੀ ਬਹਾਰ ।

ਹੇ ਨੂਰ ਪ੍ਰਭਾਤ ਦੇ ! ਹੇ ਗੀਤ ਕਾਇਨਾਤ ਦੇ !!
ਤੇਰੀ ਰੌਸ਼ਨੀ ਦੇ ਆਸਰੇ, ਜਾਗ ਤੁਰੇ ਕਾਫ਼ਲੇ ।
ਮਿਟੇ ਮੰਜ਼ਲਾਂ ਦੇ ਫ਼ਾਸਲੇ, ਛੁਪੇ ਸ਼ੀਂਹ ਰੁਹਾਵਲੇ ।
ਮਸਤ ਰੌਸ਼ਨੀ ਦੇ ਜਾਮ, ਫੂਕੀ ਕਾਮੇ ਵਿਚ ਜਾਨ ।
ਤੇਰੇ ਸੱਚ ਦੇ ਗਿਆਨ, ਕੱਟੇ ਕਾਲੇ ਉਦਿਆਨ ।
'ਘਾਲ ਖਾਓ' ਦੇ ਪੈਗ਼ਾਮ, ਬੀਜੀ ਬੰਜਰਾਂ 'ਚ ਸ਼ਾਨ।
ਹੱਥ ਫੜ ਦਾਤੀਆਂ, ਖੇਤੀਂ ਵੰਡੀਆਂ ਕ੍ਰਾਂਤੀਆਂ ।
ਪੂੰਜੀ ਮੋਹ ਖੋਹੀ ਹੱਕ, ਦਿੱਤਾ ਮੁੜ੍ਹਕੇ ਨੂੰ ਹੱਕ ।

ਹੇ ਧਰਤੀ ਦੇ ਸਾਧ ! ਤੂੰ ਸਾਧ ਲਏ ਕੁਸਾਧ
ਦਿੱਤਾ ਕਿਰਤ ਸੰਨਿਆਸ, ਵੰਡ ਛਕਣੇ ਦੀ ਜਾਚ ।
ਭੇਟੀ ਜ਼ਿੰਦਗੀ ਨੂੰ ਰਾਸ, ਨਾਮ ਮੁਕਤੀ ਤੇ ਆਸ ।
ਤੇਰੀ ਸੁੱਚੜੀ ਨਿਗਾਹ, ਮਨੁੱਖਤਾ ਦੀ ਖ਼ੈਰਖ਼ਾਹ ।
ਤੂੰ ਸੱਭਿਅਤਾ ਦਾ ਸ਼ਹਿਨਸ਼ਾਹ, ਤੇ ਜ਼ਿੰਦਗੀ ਦਾ ਬਾਦਸ਼ਾਹ।

ਹੇ ਨੂਰੀ ਨਿਰੰਕਾਰ ! ਕੇਡੇ ਤੇਰੇ ਉਪਕਾਰ
ਆਖੇਂ ਇਕ ਓਅੰਕਾਰ, ਹੋਰ ਸਭਾ ਕੂੜਿਆਰ ।
ਸਭੋ ਉਸ ਦਾ ਵਿਕਾਸ, ਕਣ ਕਣ ਅਵਿਨਾਸ ।
ਸਭੇ ਉਹਦੇ ਭਾਈਵਾਲ, ਕੀ ਅਮੀਰ ਕੀ ਕੰਗਾਲ ।

ਹੇ ਕਵੀ ਰਾਜ ! ਤੇਰੀ ਬਾਣੀ ਸਿਰਤਾਜ
ਕਲਾ ਸੁਹਜ ਤੇ ਸੁਆਦ, ਤੇਰੀ ਕਲਮ ਦੇ ਮੁਥਾਜ ।

ਸੁਹਣੀ ਕਾਵਿ ਗੁਲਜ਼ਾਰ, ਕਈ ਰੰਗਾਂ ਦਾ ਫਲਾਰ ।
ਛੇਕੇ ਜੀਵ ਲਈ ਪਿਆਰ, ਸੂਝ ਸਮਤਾ ਮਿਆਰ ।

ਹੇ ਪੁਰਖ ਅਕਾਲ ! ਹੇ ਸੱਚ ਦੇ ਜਲਾਲ !!
ਤੂੰ ਟੇਕ ਤੂੰ ਮੁਰਾਦ, ਤੂੰ ਅਬੋਧ ਤੂੰ ਅਗਾਧ ।
ਤੂੰ ਹੀ ਆਦਿ ਆਦੇਸ, ਤੂੰ ਏਕਤਾ ਦਾ ਵੇਸ ।
ਤੂੰ ਸਾਂਝ ਦਾ ਸਰੂਪ, ਤੂੰ ਹੀ ਵਿਸ਼ਵ ਸਰੂਪ ।

ਹੇ ਰੂਪ ਅਪੂਰਬ ! ਹੇ ਪੂਰਬ ਦੇ ਸੂਰਜ !!
ਘੱਤ ਚਾਨਣੀ ਦਾ ਵੇਸ, ਦਸ ਵੇਰ ਆਇਉਂ ਦੇਸ ।
ਕਦੀ ਤਵੀ ਉੱਤੇ ਸੜ, ਦੇਗ 'ਚ ਉਬਾਲ ਧੜ ।
ਚੌਕ ਚਾਂਦਨੀ 'ਚ ਖੜ, ਦਿੱਤਾ ਆਪਣਾ ਤੂੰ ਸਰ ।
ਪੰਜਾਂ ਦੇ ਉਤਾਰ ਸਰ, ਦਿੱਤੀ ਕੌਮ ਜਿੰਦਾ ਕਰ ।
ਹੱਥ ਤਲਵਾਰ ਫੜ, ਵੱਢੇ ਪਾਪ ਦੇ ਤੂੰ ਪਰ ।
ਤੇਰੇ ਅਜੀਤ ਜ਼ੋਰਾਵਰ, ਪੈਦਾ ਹੋਏ ਘਰ ਘਰ ।
ਨੂਰ ਦੇ ਇਲਾਹੀ ਸਰ, ਤੂੰ ਅਮਰ ਤੂੰ ਅਮਰ ।

—ਡਾ: ਊਧਮ ਸਿੰਘ ਸ਼ਾਹੀ

## ਅਭਿਆਸ

1. **ਦੱਸੋ**—1. ਕਵੀ ਨੇ ਪੂਰਬ ਦਾ ਸੂਰਜ ਕਿਸ ਨੂੰ ਕਿਹਾ ਹੈ ?
2. ਕਵੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਕਿਹੜੇ ਪੰਦਰਾਂ ਵੱਖ-ਵੱਖ ਨਾਵਾਂ ਨਾਲ ਸੰਬੋਧਨ ਕੀਤਾ ਹੈ ?
3. ਗੁਰੂ ਨਾਨਕ ਦੇਵ ਜੀ ਨੇ ਕੀ ਪੈਗ਼ਾਮ ਦਿੱਤਾ ਸੀ ?
4. ਗੁਰੂ ਨਾਨਕ ਦੇਵ ਜੀ ਨੇ ਸਰਘੀ ਨੂੰ ਚਾਨਣ ਦੀ ਜਾਗ ਲਾ ਕੇ ਕਿਹੜੀ ਰਾਤ ਕੱਟੀ ਸੀ ?
5. ਗੁਰੂ ਨਾਨਕ ਦੇਵ ਜੀ ਨੇ ਮਸਤ ਰੌਸ਼ਨੀ ਦਾ ਜਾਪ ਬਣਾ ਕੇ ਕਿਸ ਵਿਚ ਜਾਨ ਫੂਕੀ ਸੀ ?
6. ਉਨ੍ਹਾਂ ਨੇ ਕਿਨ੍ਹਾਂ ਨੂੰ ਹੱਕ ਦੁਆਏ ਸਨ ?
7. ਉਨ੍ਹਾਂ ਨੇ ਲੋਕਾਂ ਨੂੰ ਕਿਵੇਂ ਖਾਣ ਲਈ ਕਿਹਾ ਸੀ ?
8. ਉਨ੍ਹਾਂ ਨੇ ਚਾਨਣੀ ਦਾ ਵੇਸ ਕਰ ਕੇ ਮੁੜ ਕਿਹੜੇ-ਕਿਹੜੇ ਰੂਪ ਵਿਚ ਪ੍ਰਗਟ ਹੋਏ ਸਨ ?

9. ਗੁਰੂ ਸਾਹਿਬ ਤੱਤੀ ਤਵੀ ਉੱਤੇ ਕਿਹੜੇ ਰੂਪ ਵਿਚ ਬੈਠੇ ਸਨ ?
10. ਗੁਰੂ ਸਾਹਿਬ ਨੇ ਕਿਹੜੇ ਰੂਪ ਵਿਚ ਆਪਣਾ ਸੀਸ ਭੇਟ ਕੀਤਾ ਸੀ ?
11. ਕਵੀ ਕਿਸ ਨੂੰ ਅਮਰ ਕਹਿੰਦਾ ਹੈ ?
12. ਗੁਰੂ ਸਾਹਿਬ ਨੇ ਕਿਸ ਰੂਪ ਵਿਚ ਤਲਵਾਰ ਨਾਲ ਪਾਪ ਦੇ ਪਰ ਵੱਢੇ ਸਨ ?
13. ਗੁਰੂ ਸਾਹਿਬ ਨੇ ਜ਼ਿੰਦਗੀ ਨੂੰ ਕੀ ਦਿੱਤਾ ਸੀ ?

**2. ਇਨ੍ਹਾਂ ਸ਼ਬਦਾਂ ਨੂੰ ਆਪਣੇ ਸ਼ਬਦਾਂ ਵਿਚ ਵਰਤੋ :**

ਸਰਘੀ, ਚਾਨਣਾ, ਕਾਇਨਾਤ, ਕਾਫ਼ਲੇ, ਮੰਜ਼ਲਾਂ, ਪੈਗ਼ਾਮ, ਨਿਗਾਹ, ਸੁਆਦ, ਖ਼ੈਰਖਾਹ, ਘਾਲ ਖਾਓ ।

**3. ਇਨ੍ਹਾਂ ਮੁਹਾਵਰਿਆਂ ਦੇ ਅਰਥ ਕਰੋ :**

ਗ਼ਮਾਂ ਵਾਲੀ ਰਾਤ, ਜਾਗ ਲਾ ਕੇ, ਜਾਗ ਤੁਰੇ, ਫੂਕੀ ਜਾਨ, ਪਾਪ ਦੇ ਪਰ ।

**4. ਇਨ੍ਹਾਂ ਕਾਵਿ-ਸਤਰਾਂ ਨੂੰ ਪੂਰੀਆਂ ਕਰੋ :**

ਤੇਰੀ ਰੌਸ਼ਨੀ ਦੇ ਆਸਰੇ......।
'ਘਾਲ ਖਾਓ ਦੇ ਪੈਗ਼ਾਮ', ਬੀਜੀ......।
ਹੇ ਧਰਤੀ ਦੇ ਸਾਧ ! ਤੂੰ ਸਾਧ......।
ਤੇਰੀ ਸੁੱਚੜੀ ਨਿਗਾਹ......।
ਆਖੇਂ ਇਕ ਓਅੰਕਾਰ......।
ਘੱਤ ਚਾਨਣੀ ਦਾ ਵੇਸ......।

**5. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :**

ਸੁੱਚ—ਸੁੱਚੜੀ
ਸੱਚ—
ਕੱਚ—
ਅਸੀਸ—

**6. ਇਸ ਕਾਵਿ-ਟੋਟੇ ਦੇ ਅਰਥ ਕਰੋ :**

ਹੇ ਪੁਰਖ ਅਕਾਲ ! ਹੇ ਸੱਚ ਦੇ ਜਲਾਲ !!
ਤੂੰ ਟੇਕ ਤੂੰ ਮੁਰਾਦ, ਤੂੰ ਅਬੋਧ ਤੂੰ ਅਗਾਧ ।
ਤੂੰ ਹੀ ਆਦਿ ਆਦੇਸ, ਤੂੰ ਏਕਤਾ ਦੇ ਵੇਸ ।
ਤੂੰ ਸਾਂਝ ਦਾ ਸਰੂਪ, ਤੂੰ ਹੀ ਵਿਸ਼ਵ ਸਰੂਪ ।

7. 'ਕੁ' ਅਗੇਤਰ ਲਾ ਕੇ ਸ਼ਬਦ ਬਣਾਓ :

ਸਾਧ—

ਕਰਮ—

ਨਾਮ—

ਪੁੱਤਰ—

8. ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :

ਉਪਕਾਰ— ਉਪਕਾਰੀ

ਵਿਉਪਾਰ—

ਖੇਤ—

ਸ਼ਿਕਾਰ—

9. ਗੁਰੂ ਨਾਨਕ ਦੇਵ ਜੀ ਬਾਰੇ ਦਸ ਵਾਕ ਲਿਖੋ ।

□ □

ਪਾਠ ਉਨ੍ਹੀਵਾਂ

# ਰੰਗਾਂ ਦੀ ਸੰਗੀਤਕਾਰ



ਕਲਾ ਪ੍ਰਤਿਭਾ ਜਮਾਂਦਰੂ ਹੁੰਦੀ ਹੈ। ਮਾਹੌਲ, ਲਗਨ ਤੇ ਤੱਪ ਵਰਗੀ ਤਪੱਸਿਆ ਇਸ ਪ੍ਰਤਿਭਾ ਨੂੰ ਜਲੌ ਵਿਚ ਲਿਆਉਂਦੀ ਹੈ। ਸੁਭਾਗ ਨਾਲ ਜੇ ਬਾਲਕ ਦੀ ਪ੍ਰਤਿਭਾ ਸਮਝਣ ਵਾਲੇ ਮਾਪੇ ਮਿਲ ਜਾਣ, ਇਸ ਦੇ ਵਿਕਾਸ ਦਾ ਅਵਸਰ ਸਿਰਜਣ ਵਾਲਾ ਅਧਿਆਪਕ ਮਿਲ ਜਾਵੇ ਤਾਂ ਹੀ ਇਸ ਵਿਚ ਅਨੋਖੀ ਸੰਪੂਰਨਤਾ ਆ ਜਾਇਆ ਕਰਦੀ ਹੈ।

ਇਹੋ ਜਿਹੀ ਸੁਭਾਗੀ ਚਿੱਤਰਕਾਰ ਦੀ ਅਸੀਂ ਅੱਜ ਗੱਲ ਸੁਣਾਵਾਂਗੇ, ਜਿਸ ਨੇ ਰੰਗਾਂ ਵਿੱਚੋਂ ਰਾਗ ਸਿਰਜਿਆ ਹੈ। ਰੰਗਾਂ ਰਾਹੀਂ ਮਨੁੱਖੀ ਮਨ ਦੇ ਭਾਵਾਂ ਨੂੰ ਸਾਕਾਰ ਕੀਤਾ ਹੈ। ਫੁੱਲਾਂ ਦੀ ਮਹਿਕ ਨੂੰ ਰੂਪਮਾਨ ਕੀਤਾ ਹੈ। ਰਾਗਾਂ ਨੂੰ ਮਾਨਵੀ ਰੂਪ ਦੇ ਕੇ ਰਾਗਾਂ ਦੀ ਆਤਮਾ ਨੂੰ ਪ੍ਰਗਟਾਇਆ ਹੈ। ਪ੍ਰਕਿਰਤਿਕ ਦਿਸ਼ਾਵਾਂ ਨੂੰ ਜੁਆਇਆ ਹੈ ਅਤੇ ਜੀਵਨ ਤੇ ਬ੍ਰਹਿਮੰਡ ਦੇ ਰਾਹਾਂ ਨੂੰ ਅਭਿਵਿਅਕਤ ਕਰਨ ਦਾ ਯਤਨ ਕੀਤਾ ਹੈ।

ਡਾ: ਰਾਮ ਸਿੰਘ ਮਿਰਜ਼ਾਪੁਰ ਜ਼ਿਲ੍ਹਾ ਹੁਸ਼ਿਆਰਪੁਰ ਦਾ ਜਮਪਲ ਸੀ ਤੇ ਛਿਹਰਟੇ ਡਾਕਟਰ ਸੀ। 12 ਦਸੰਬਰ 1928 ਨੂੰ ਬੁੱਧਵਾਰ ਦਾ ਦਿਨ ਸੀ। ਮੱਘਰ ਮਹੀਨੇ ਦੀ ਆਖ਼ਰੀ ਤਰੀਕ ਸੀ। ਅੰਮ੍ਰਿਤ ਵੇਲੇ ਡਾ: ਰਾਮ ਸਿੰਘ ਦੇ ਗ੍ਰਿਹ ਵਿਖੇ ਬੀਬੀ ਸੁਰਸਵਤੀ ਦੀ ਕੁੱਖੋਂ ਇਕ ਫੁੱਲ ਵਰਗੀ ਬੱਚੀ ਨੇ ਜਨਮ ਲਿਆ। ਬੱਚੀ ਦਾ ਚਿਹਰਾ ਨਿੱਕੇ ਜਿਹੇ ਖਿੜੇ ਸੂਹੇ ਫੁੱਲ ਵਰਗਾ ਸੀ। ਮਸਤਕ ਤੇ ਖੇੜਾ ਸੀ। ਚਿਹਰਾ ਹਸੂੰ ਹਸੂੰ ਕਰਦਾ ਸੀ। ਬੱਚੀ ਦਾ ਸੁੰਦਰ ਫੁੱਲ ਵਰਗਾ ਚਿਹਰਾ ਤੱਕ ਕੇ ਪਿਤਾ ਨੇ ਬੱਚੀ ਦਾ ਨਾਂ ਫੂਲਾਂ ਰਾਣੀ ਰਖਿਆ।

ਫੂਲਾਂ ਰਾਣੀ ਨੂੰ ਬਚਪਨ ਵਿਚ ਹੀ ਫੁੱਲਾਂ ਤੇ ਪੱਤਿਆਂ ਨਾਲ ਅਥਾਹ ਮੋਹ ਸੀ। ਰੰਗਦਾਰ ਚੀਜ਼ਾਂ ਨਾਲ ਪਿਆਰ ਸੀ। ਉਸ ਨੂੰ ਰੰਗਦਾਰ ਚੀਜ਼ ਦਾ ਰੰਗ ਸੂਰਜ ਦੀਆਂ ਕਿਰਨਾਂ ਨਾਲ ਬਦਲਦਾ ਬੜਾ ਪਿਆਰਾ ਲੱਗਦਾ ਸੀ। ਉਹ ਕਈ ਵਾਰੀ ਆਪਣੀ ਲਾਲ

ਚੁੰਨੀ ਕਦੀ ਧੁੱਪ ਵਿਚ ਅਤੇ ਕਦੀ ਛਾਵੇਂ ਕਰ ਕੇ ਵੇਖਿਆ ਕਰਦੀ ਸੀ। ਉਹ ਹੈਰਾਨ ਹੁੰਦੀ ਸੀ ਕਿ ਚਾਨਣ ਤੇ ਅੰਨ੍ਹੇਰਾ ਕਿਵੇਂ ਰੰਗ ਬਦਲ ਦਿੰਦਾ ਹੈ। ਕਦੀ ਉਹ ਚੜ੍ਹਦੇ ਚੰਦ ਸੂਰਜ ਨੂੰ ਅਤੇ ਕਦੀ ਡੁੱਬਦੇ ਚੰਦ ਸੂਰਜ ਨੂੰ ਵੇਖਦੀ ਸੀ। ਉਸ ਨੂੰ ਪਾਣੀ ਵਿਚ ਰੰਗਦਾਰ ਚੀਜ਼ਾਂ ਦੇ ਪ੍ਰਛਾਵੇਂ ਬੜੇ ਪਿਆਰੇ ਲੱਗਦੇ ਸਨ। ਇਉਂ ਬਚਪਨ ਵਿਚ ਹੀ ਉਸ ਨੂੰ ਰੰਗਾਂ ਨਾਲ ਮੋਹ ਹੋ ਗਿਆ ਸੀ। ਇਉਂ ਉਹ ਰੰਗਦਾਰ ਚੀਜ਼ਾਂ ਨਾਲ ਖੇਡ ਕੇ ਰੰਗਾਂ ਦੀ ਰਾਣੀ ਬਣ ਗਈ ਸੀ। ਉਸ ਦੀ ਦ੍ਰਿਸ਼ਟੀ ਸਾਫ਼ ਤੇ ਤੇਜ਼ ਸੀ। ਉਹ ਜਿਹੜੀ ਚੀਜ਼ ਵੇਖਦੀ, ਉਸ ਨੂੰ ਇੰਨ ਬਿੰਨ ਬਿਆਨ ਕਰ ਦਿੰਦੀ।

ਪੰਜ ਸਾਲ ਦੀ ਉਮਰ ਵਿਚ ਉਸ ਨੂੰ ਸਰਕਾਰੀ ਹਾਈ ਸਕੂਲ ਮਜੀਠਾ ਰੋਡ ਪੜ੍ਹਨ ਪਾ ਦਿੱਤਾ ਗਿਆ। ਉਹ ਸਕੂਲ ਵਿਚ ਵੀ ਰੰਗਾਂ ਦੀ ਵਿਲਖਣਤਾ ਦਾ ਅਨੰਦ ਮਾਣਦੀ ਰਹਿੰਦੀ। ਕਈ ਵਾਰੀ ਐਵੇਂ ਹੀ ਆਪਣੀ ਕਾਪੀ ਵਿਚ ਪੁੱਠੇ ਸਿੱਧੇ ਚਿੱਤਰ ਬਣਾਉਂਦੀ ਰਹਿੰਦੀ।

ਡਰਾਇੰਗ ਦੀ ਅਧਿਆਪਕਾ ਇਕ ਅੰਗਰੇਜ਼ ਸੁਆਣੀ ਸੀ। ਉਸ ਨੇ ਫੂਲਾਂ ਰਾਣੀ ਅੰਦਰ ਲੁਕੀ ਪ੍ਰਤਿਭਾ ਨੂੰ ਪਛਾਣ ਲਿਆ। ਉਸ ਨੇ ਫੂਲਾਂ ਰਾਣੀ ਨੂੰ ਸਿੱਧਾ ਚਿੱਤਰਕਾਰੀ ਵੱਲ ਨਾ ਪਰੇਰਿਆ, ਸਗੋਂ ਅਭਿਆਸੀ ਜੁਗਤੀ ਵਰਤੀ। ਇਕ ਦਿਨ ਅਧਿਆਪਕਾ ਕਲਾਸ ਵਿਚ ਫੂਲਾਂ ਰਾਣੀ ਦੇ ਪਿੱਛੇ ਬੈਠ ਗਈ। ਫੂਲਾਂ ਰਾਣੀ ਦੇ ਰੇਸ਼ਮ ਵਰਗੇ ਵਾਲਾਂ ਦੀ ਗੁੱਤ ਲਟਕਦੀ ਉਸ ਨੂੰ ਬੜੀ ਪਿਆਰੀ ਲੱਗੀ। ਅਧਿਆਪਕਾ ਨੇ ਫੂਲਾਂ ਰਾਣੀ ਦੀ ਗੁੱਤ ਦਾ ਚਿੱਤਰ ਬਣਾਇਆ। ਫੂਲਾਂ ਰਾਣੀ ਚਿੱਤਰ ਵੇਖ ਕੇ ਨਸ਼ਿਆ ਗਈ। ਉਸ ਦੇ ਅੰਦਰ ਚਿੱਤਰ-ਕਲਾ ਲਈ ਲਗਨ ਜਾਗ ਪਈ। ਉਸ ਨੂੰ ਨਿਸਚਾ ਹੋ ਗਿਆ ਕਿ ਉਹ ਵੀ ਚਿੱਤਰ ਬਣਾ ਸਕਦੀ ਏ। ਉਸ ਦਿਨ ਤੋਂ ਉਸ ਨੇ ਛੋਟੇ ਛੋਟੇ ਚਿੱਤਰ ਬਣਾਉਣੇ ਆਰੰਭ ਕਰ ਦਿੱਤੇ। ਕਦੀ ਉਹ ਚਿਹਰੇ ਤੇ ਖਿਲਰੇ ਵਾਲਾਂ ਦਾ ਚਿੱਤਰ ਬਣਾਉਂਦੀ ਕਦੀ ਉਹ ਨਿਰਾ ਚਿਹਰਾ ਉਲੀਕ ਕੇ ਨੱਕ ਵਿਚ ਨੱਥ ਪਾਉਂਦੀ। ਕਈ ਵਾਰ ਉਹ ਕੇਵਲ ਹੱਥ ਬਣਾ ਕੇ ਉਸ ਵਿਚ ਚੂੜੀਆਂ ਪਾਉਂਦੀ। ਇਉਂ ਉਸ ਨੇ ਹੌਲੀ ਹੌਲੀ ਪਾਣੀ ਦੇ ਰੰਗ ਭਰਨੇ ਆਰੰਭ ਕਰ ਦਿੱਤੇ।

ਦੱਸਵੀਂ ਪਾਸ ਕਰ ਕੇ ਸਟੇਟਫੋਰਡ ਸਰਕਾਰੀ ਗਰਲ ਕਾਲਜ, ਜਿਸ ਦਾ ਨਾਂ ਅੱਜ ਕਲ੍ਹ ਸਰੂਪ ਰਾਣੀ ਸਰਕਾਰੀ ਕਾਲਜ ਹੈ, ਵਿਚ ਦਾਖ਼ਲ ਹੋ ਗਈ। ਇੱਥੋਂ 1951 ਵਿਚ ਬੀ. ਏ. ਕੀਤੀ। ਇੱਥੇ ਉਸ ਨੂੰ ਚਿੱਤਰ-ਕਲਾ ਦਾ ਉਤਸ਼ਾਹ ਦੇਣ ਵਾਲੀ ਬੰਗਾਲਣ ਪ੍ਰੋਫ਼ੈਸਰ ਬਰਨਲ ਮਿਲ ਪਈ। ਇਸ ਅਧਿਆਪਕਾ ਨੇ ਫੂਲਾਂ ਰਾਣੀ ਦੇ ਸ਼ੌਕ ਨੂੰ ਹੋਰ ਤੀਖਣ ਕੀਤਾ ਅਤੇ ਉਸ ਨੂੰ ਵੱਖ ਵੱਖ ਰੰਗ ਮਿਲਾ ਕੇ ਨਵੇਂ ਵੱਖਰੇ ਰੰਗ ਸਿਰਜਣ ਦੀ ਜੁਗਤੀ ਦੱਸੀ। ਇੱਕੋ ਰੰਗ ਤੋਂ ਕਈ ਰੰਗ ਸਿਰਜਣੇ ਦੱਸੇ। ਪਾਣੀ ਦੇ ਰੰਗ ਵਰਤਣ ਦੀ ਅਸਲੀ ਕਲਾਤਮਿਕ ਜੁਗਤੀ ਦੱਸੀ।

ਫੂਲਾਂ ਰਾਣੀ ਨੂੰ ਕੁਦਰਤੀ ਨਜ਼ਾਰਿਆਂ ਨਾਲ ਪਹਿਲਾਂ ਹੀ ਪਿਆਰ ਸੀ। ਉਹ

ਕੁਦਰਤ ਨੂੰ ਰੰਗਾਂ ਦਾ ਅਧਿਆਪਕ ਸਮਝਦੀ ਸੀ, ਪਰ ਬੰਗਾਲਣ ਦੇ ਮੇਲ ਨਾਲ ਫੂਲਾਂ ਰਾਣੀ ਅੰਦਰ ਚਿੱਤਰ ਵਿਚ ਰੰਗਾਂ ਦਾ ਤਾਲ ਸਿਰਜਣ ਦੀ ਸਮਰੱਥਾ ਆ ਗਈ।

1944 ਵਿਚ ਸੁਭਾਗ ਨਾਲ ਸ: ਕਰਤਾਰ ਸਿੰਘ ਇੰਜੀਨੀਅਰ ਦੇ ਸਪੁੱਤਰ ਸ਼ਮਸ਼ੇਰ ਸਿੰਘ ਨਾਲ ਉਸ ਦਾ ਵਿਆਹ ਹੋ ਗਿਆ। ਸ਼ਮਸ਼ੇਰ ਸਿੰਘ ਦਾ ਬਾਬਾ ਚੰਗਾ ਚਿੱਤਰਕਾਰ ਸੀ। ਕਰਤਾਰ ਸਿੰਘ ਨੂੰ ਚਿੱਤਰ-ਕਲਾ ਨਾਲ ਪਿਆਰ ਸੀ। ਸ਼ਮਸ਼ੇਰ ਸਿੰਘ ਸਾਹਿੱਤ ਦਾ ਵਿਦਿਆਰਥੀ ਸੀ। ਅੰਗਰੇਜ਼ੀ ਵਿਚ ਕਵਿਤਾ ਲਿਖਦਾ ਸੀ। ਕੋਮਲ ਭਾਵਾਂ ਵਾਲਾ ਜੁਆਨ ਸੀ। ਇਉਂ ਸਹੁਰੇ ਘਰ ਫੂਲਾਂ ਰਾਣੀ ਦੀ ਚਿੱਤਰ-ਕਲਾ ਹੋਰ ਚਮਕਣ ਲੱਗੀ। ਉਸ ਦਾ ਪਹਿਲਾ ਚਿੱਤਰ ਵੇਖ ਕੇ ਉਸ ਦਾ ਸਹੁਰਾ ਬਹੁਤ ਖ਼ੁਸ਼ ਹੋਇਆ। ਉਸ ਨੇ ਫੂਲਾਂ ਰਾਣੀ ਨੂੰ ਇਕ ਕਲਾ ਦੀ ਕਿਤਾਬ ਭੇਟ ਕੀਤੀ ਅਤੇ ਨਾਲ ਸੌ ਰੁਪਿਆ ਇਨਾਮ ਦਿੱਤਾ। ਇਉਂ ਫੂਲਾਂ ਰਾਣੀ ਦੀ ਕਲਾ ਨੂੰ ਵਿਕਾਸ ਕਰਨ ਦਾ ਬਹੁਤ ਸੁੰਦਰ ਅਵਸਰ ਮਿਲ ਗਿਆ। ਸ਼ਮਸ਼ੇਰ ਸਿੰਘ ਨੇ ਫੂਲਾਂ ਰਾਣੀ ਨੂੰ ਬਹੁਤ ਉਤਸ਼ਾਹ ਦਿੱਤਾ।

ਫੂਲਾਂ ਰਾਣੀ ਨੇ 1959 ਵਿਚ ਪ੍ਰਾਈਵੇਟ ਬੀ. ਟੀ. ਕੀਤੀ। ਉਸ ਨੇ ਚਿੱਤਰ-ਕਲਾ ਤੇ ਬਹੁਤ ਮਿਹਨਤ ਕਰਨੀ ਆਰੰਭ ਦਿੱਤੀ। ਉਸ ਨੂੰ ਇਹ ਗੱਲ ਬਹੁਤ ਸ਼ੀਘਰ ਹੀ ਸਮਝ ਆ ਗਈ ਸੀ ਕਿ ਚਿੱਤਰ-ਕਲਾ ਬਹੁਤ ਮਿਹਨਤ ਮੰਗਦੀ ਹੈ। ਇਕਾਗਰਤਾ ਅਤੇ ਤਪੱਸਿਆ ਮੰਗਦੀ ਹੈ। ਮਨ ਦੀ ਸਾਧਨਾ ਮੰਗਦੀ ਹੈ। ਉਹ ਘਰ ਦਾ ਕੰਮ ਕਰ ਕੇ ਬਾਕੀ ਸਾਰਾ ਸਮਾਂ ਰੰਗਾਂ ਨਾਲ ਕਾਗਜ਼ ਤੇ ਨਵਾਂ ਜੀਵਨ ਸਿਰਜਦੀ ਰਹਿੰਦੀ।

ਉਧਰ ਉਸ ਨੇ ਆਪਣਾ ਅਧਿਆਪਕ ਕੁਦਰਤ ਨੂੰ ਸਵੀਕਾਰ ਕਰ ਲਿਆ। ਉਹ ਚੜ੍ਹਦੇ ਸੂਰਜ, ਡੁੱਬਦੇ ਸੂਰਜ, ਖਿੜਦੇ ਫੁੱਲਾਂ, ਪਾਣੀ ਦੀਆਂ ਲਹਿਰਾਂ, ਸਰਾਂ ਦੇ ਕੰਵਲਾਂ, ਰੁੱਖਾਂ ਦੇ ਪੱਤਿਆਂ ਤੋਂ ਰੰਗਾਂ ਦੀ ਆਤਮਾ ਸਮਝਦੀ ਰਹਿੰਦੀ। ਇਉਂ ਉਸ ਨੇ ਕੁਦਰਤ ਦੇ ਨਜ਼ਾਰਿਆਂ ਵਿਚ ਰੰਗਾਂ ਦਾ ਰਾਗ ਲੱਭਿਆ।

ਉਹ ਭੂ ਦ੍ਰਿਸ਼, ਪੋਰਟਰੇਟ, ਅਹਿਲ ਚਿੱਤਰ ਆਦਿ ਵੱਖ ਵੱਖ ਢੰਗਾਂ ਨਾਲ ਬਣਾਉਣ ਲੱਗੀ। ਇਉਂ 1948 ਵਿਚ ਉਸ ਦੀ ਕਲਾ ਆਪਣਾ ਅਸਲੀ ਰੰਗ ਧਾਰਨ ਕਰਨ ਲੱਗ ਪਈ। 1950 ਵਿਚ ਉਸ ਨੇ ਕੁੜੀਆਂ ਦਾ ਹਾਈ ਸਕੂਲ ਖੋਲ੍ਹਿਆ। ਸਕੂਲ ਦੇ ਬੱਚੇ ਉਸ ਨੂੰ ਜੀਵਨ ਫੁੱਲ ਜਾਪਦੇ ਸਨ। ਬੱਚਿਆਂ ਦੇ ਸੰਪਰਕ ਨਾਲ ਉਸ ਦੀ ਕਲਾ ਵਿਚ ਹੋਰ ਪਕਿਆਈ ਆ ਗਈ। ਉਹ ਬੱਚਿਆਂ ਬਾਰੇ ਲਿਖਣ ਲਈ ਵੀ ਪਰੇਰੀ ਗਈ।

ਭਾਰਤ ਦੀ ਆਜ਼ਾਦੀ ਮਗਰੋਂ ਪਹਿਲੀ ਵਾਰੀ 1949 ਵਿਚ ਇੰਡੀਅਨ ਅਕੈਡਮੀ ਔਫ਼ ਫ਼ਾਈਨ ਆਰਟਸ ਨੇ ਸ਼ਿਮਲੇ ਵਿਖੇ ਚਿੱਤਰ ਪ੍ਰਦਰਸ਼ਨੀ ਕੀਤੀ। ਇਸ ਵਿਚ ਫੂਲਾਂ ਰਾਣੀ ਦੇ 'ਨਰਤਕੀ' ਚਿੱਤਰ ਨੂੰ ਇਨਾਮ ਮਿਲਿਆ। ਇਹ ਉਸ ਦੀ ਪਹਿਲੀ ਪ੍ਰਾਪਤੀ ਸੀ। ਹੁਣ ਉਸ ਨੂੰ ਆਪਣੇ ਆਪ ਅਤੇ ਆਪਣੀ ਚਿੱਤਰ-ਕਲਾ ਤੇ ਪੂਰਨ ਭਰੋਸਾ ਹੋ ਗਿਆ। 1953 ਵਿਚ ਇੰਡੀਅਨ ਅਕੈਡਮੀ ਆਫ਼ ਫ਼ਾਈਨ ਆਰਟ ਵਲੋਂ ਅੰਮ੍ਰਿਤਸਰ ਵਿਚ ਚਿੱਤਰਾਂ ਦੀ ਨੁਮਾਇਸ਼ ਹੋਈ। ਫੂਲਾਂ ਰਾਣੀ ਨੇ ਆਪਣਾ ਚਿੱਤਰ 'ਦਿਨ ਰਾਤ'

ਭੇਜਿਆ। ਇਸ ਨੂੰ ਪਹਿਲਾ ਇਨਾਮ ਮਿਲਿਆ। ਇਸ ਪੁਰਸਕਾਰ ਨਾਲ ਫੂਲਾਂ ਰਾਣੀ ਚਿੱਤਰਕਾਰਾਂ ਦੀ ਪਹਿਲੀ ਕਤਾਰ ਵਿਚ ਆ ਗਈ।

1954 ਵਿਚ ਸੋਭਾ ਸਿੰਘ ਨੇ ਫੂਲਾਂ ਰਾਣੀ ਨੂੰ ਅੰਧਰੇਟੇ ਸਦਿਆ। ਅੰਧਰੇਟਾ ਕਾਂਗੜਾ ਵਾਦੀ ਵਿਚ ਹੈ। ਫੂਲਾਂ ਰਾਣੀ ਨੂੰ ਸੋਭਾ ਸਿੰਘ ਦੇ ਚਿੱਤਰਾਂ, ਅੰਧਰੇਟੇ ਦੀ ਪ੍ਰਕਿਰਤਕ ਦ੍ਰਿਸ਼ਾਂ, ਕਾਂਗੜੇ ਦੀ ਚਿੱਤਰ-ਕਲਾ ਨੇ ਬੜਾ ਪ੍ਰਭਾਵਤ ਕੀਤਾ। ਹਰ ਸਾਲ ਅੰਧਰੇਟੇ ਜਾਣ ਲਈ ਉਸ ਨੇ ਉਥੇ ਜ਼ਮੀਨ ਲੈ ਕੇ ਸੋਭਾ ਸਿੰਘ ਦੇ ਲਾਗੇ ਇਕ ਨਿੱਕਾ ਜਿਹਾ ਘਰ ਬਣਾ ਲਿਆ।

ਸਕੂਲ ਦੇ ਪ੍ਰਬੰਧ ਅਤੇ ਪਰਿਵਾਰ ਦੀਆਂ ਜ਼ੁੰਮੇਵਾਰੀਆਂ ਭਾਵੇਂ ਵੱਧ ਗਈਆਂ, ਪਰ ਫੂਲਾਂ ਰਾਣੀ ਬੜੇ ਸਿਦਕ ਨਾਲ ਜਾਨ ਮਾਰ ਕੇ ਆਪਣੇ ਕੰਮ ਵਿਚ ਲੱਗੀ ਰਹੀ। ਵੱਖ ਵੱਖ ਵਿਸ਼ਿਆਂ ਤੇ ਚਿੱਤਰ ਬਣਾ ਕੇ ਉਸ ਨੇ ਆਪਣੇ ਆਪ ਨੂੰ ਸਥਾਪਤ ਕਰ ਲਿਆ।

ਉਸ ਨੇ ਆਪਣੇ ਚਿੱਤਰਾਂ ਦੀ ਪਹਿਲੀ ਨੁਮਾਇਸ਼ ਅੰਮ੍ਰਿਤਸਰ ਵਿਖੇ 1960 ਵਿਚ ਲਾਈ। ਉਸ ਤੋਂ ਮਗਰੋਂ ਉਸ ਨੇ ਆਪਣੇ ਚਿੱਤਰਾਂ ਦੀਆਂ ਨੁਮਾਇਸ਼ਾਂ ਚੰਡੀਗੜ੍ਹ, ਬੰਬਈ, ਕਲਕੱਤਾ, ਪੂਨਾ, ਕਾਨ੍ਹਪੁਰ ਤੇ ਰਾਂਚੀ ਵਿਖੇ ਲਾਈਆਂ।

ਉੱਨੀ ਸੌ ਸੱਤਰ ਵਿਚ ਉਹ ਨਰਿੰਦਰ ਸਿੰਘ ਜੋ ਵੀਣਾ ਵਜਾਉਂਦਾ ਹੈ, ਨਾਲ ਯੂ. ਕੇ. ਗਈ। ਉਥੇ ਚਾਰ ਮਹੀਨੇ ਰਹੀ ਅਤੇ ਮਾਨਚੈਸਟਰ, ਲਿਵਰਪੂਲ, ਲੰਡਨ ਆਦਿ ਕਈ ਥਾਵਾਂ ਤੇ ਆਪਣੇ ਚਿੱਤਰਾਂ ਦੀਆਂ ਨੁਮਾਇਸ਼ਾਂ ਲਾਈਆਂ। ਜਿੱਥੇ ਆਪਣੀ ਚਿੱਤਰ-ਕਲਾ ਅਤੇ ਰਾਗ ਤੇ ਚਿੱਤਰ ਦੇ ਸੰਬੰਧਾਂ ਉੱਤੇ ਭਾਸ਼ਨ ਦਿੱਤੇ, ਉੱਥੇ ਉਸ ਨੇ ਰਾਗਾਂ ਉੱਤੇ ਬਣਾਏ ਆਪਣੇ ਚਿੱਤਰ ਵੀ ਵਿਖਾਏ।

ਉਸ ਨੇ ਫੁੱਲਾਂ ਦੇ ਚਿੱਤਰ ਵੀ ਬਣਾਏ। ਇਹ ਚਿੱਤਰ ਸੁਜੀਵ ਜਾਪਦੇ ਹਨ। ਇਨ੍ਹਾਂ ਨੂੰ ਵੇਖ ਕੇ ਦਰਸ਼ਕ ਇਉਂ ਮਹਿਸੂਸ ਕਰਦਾ ਹੈ ਜਿਵੇਂ ਉਹ ਕਿਸੇ ਬਾਗ਼ ਵਿਚ ਫਿਰ ਰਿਹਾ ਹੋਵੇ।

ਉਸ ਦੇ ਪੋਰਟਰੇਟਾਂ ਵਿਚ ਭਾਵਾਂ ਦਾ ਨਿਖੇੜ ਬਹੁਤ ਸੁੰਦਰ ਹੁੰਦਾ ਹੈ। ਉਹ ਪੋਰਟਰੇਟ ਵਿਚ ਸ਼ਖ਼ਸੀਅਤ ਸਾਕਾਰ ਕਰਨ ਦੀ ਉਸਤਾਦ ਹੈ। ਉਹ ਮਨੁੱਖ ਦੇ ਸਮੁੰਦਰੋਂ ਡੂੰਘੇ ਦਿਲ ਦੇ ਉਦਗਾਰ ਚਿਹਰੇ ਉੱਤੇ ਪ੍ਰਗਟ ਕਰਨ ਵਿਚ ਸਫਲ ਹੋ ਜਾਂਦੀ ਹੈ। 1973 ਵਿਚ ਫੂਲਾਂ ਰਾਣੀ ਨੇ ਆਰਟ ਐਂਡ ਕਰਾਫ਼ਟ ਟਰੇਨਿੰਗ ਸਕੂਲ ਖੋਲ੍ਹਿਆ ਅਤੇ ਆਪ ਪ੍ਰਿੰਸੀਪਲ ਬਣੀ।

ਉਹ ਆਪਣੇ ਚਿੱਤਰਾਂ ਉੱਤੇ ਮਨ ਨੂੰ ਸਾਧ ਕੇ ਇਕਾਗਰ ਹੋ ਕੇ ਐਨੀ ਮਿਹਨਤ ਕਰਦੀ ਹੈ ਕਿ ਉਸ ਦਾ ਚਿੱਤਰ ਆਪਣੇ ਆਪ ਬਣਦਾ ਜਾਂਦਾ ਹੈ, ਜਿਵੇਂ ਬਸੰਤ ਰੁੱਤੇ ਰੁੱਖ ਨੂੰ ਆਪਣੇ ਆਪ ਪੱਤੇ ਨਿਕਲ ਰਹੇ ਹੋਣ, ਫੁੱਲ ਪੈ ਰਹੇ ਹੋਣ।

ਉਸ ਨੇ ਸੈਂਕੜੇ ਚਿੱਤਰ ਬਣਾਏ ਹਨ। ਉਸ ਦੇ ਬਹੁਤ ਸਾਰੇ ਚਿੱਤਰ ਦੇਸ਼ ਤੇ

ਪ੍ਰਦੇਸ਼ ਦੇ ਸਰਕਾਰੀ ਤੇ ਵਿਦਿਅਕ ਅਦਾਰਿਆਂ ਵਿਚ ਲੱਗੇ ਹੋਏ ਹਨ।

ਉਹ ਚਿੱਤਰਕਾਰ ਹੀ ਨਹੀਂ, ਬਹੁਤ ਚੰਗਾ ਸਾਹਿੱਤ ਰਚਣ ਵਾਲੀ ਵੀ ਹੈ। ਉਸ ਨੇ ਬੱਚਿਆਂ ਲਈ ਕੋਈ ਵੀਹ ਕਿਤਾਬਾਂ ਲਿਖੀਆਂ ਹਨ। ਬੱਚਿਆਂ ਲਈ ਉਸ ਨੇ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਤੇਗ਼ ਬਹਾਦਰ ਜੀ ਦੀਆਂ ਜੀਵਨੀਆਂ ਚਿੱਤਰਾਂ ਵਿਚ ਲਿਖੀਆਂ ਹਨ। ਉਸ ਨੂੰ ਭਾਸ਼ਾ ਵਿਭਾਗ ਵੱਲੋਂ 'ਪੌਦਿਆਂ ਦਾ ਜੀਵਨ', 'ਜਰਮ ਤੇ ਅਸੀਂ' ਅਤੇ 'ਗੁਰੂ ਤੇਗ਼ ਬਹਾਦਰ' ਤਿੰਨ ਬਾਲ-ਪੁਸਤਕਾਂ ਦਾ ਇਨਾਮ ਮਿਲਿਆ ਹੈ।

ਫੂਲਾਂ ਰਾਣੀ ਬਹੁਤ ਸਾਰੀਆਂ ਸਭਾ-ਸੁਸਾਇਟੀਆਂ ਦੀ ਮੈਂਬਰ ਹੈ। 'ਮੇਘਦੂਤ', 'ਰਾਜੇਸ਼ਵਰੀ', 'ਦਿਨ ਰਾਤ', 'ਖੂਹ ਤੇ', 'ਪੱਛੋਂ ਦੀ ਹਵਾ', 'ਯਾਦਾਂ ਦੀ ਚਾਨਣੀ ਰਾਤ', 'ਟੁੱਟਾ ਦਿਲ', 'ਪੇਂਡੂ ਲਾੜੀ', 'ਆਪਣੇ ਕੰਮ ਤੇ', 'ਰਾਹ 'ਚ ਆਰਾਮ', 'ਹੀਰਿਆਂ ਦਾ ਵਪਾਰੀ', 'ਮਿਰਜ਼ਾ ਸਾਹਿਬਾਂ', 'ਉਮਰ ਖ਼ਿਆਮ', 'ਊਸ਼ਾ', 'ਜਹਾਂ ਆਰਾ' ਆਦਿ ਉਸ ਦੀਆਂ ਬਹੁਤ ਪ੍ਰਸਿੱਧ ਪੁਸਤਕਾਂ ਹਨ।

ਫੂਲਾਂ ਰਾਣੀ ਦਾ ਸਾਰਾ ਪਰਿਵਾਰ ਕਲਾ-ਰੁੱਚੀਆਂ ਵਾਲਾ ਹੈ। ਉਸ ਦੀਆਂ ਚਾਰ ਲੜਕੀਆਂ ਹਨ : ਹਰੀ ਕੀਰਤ ਐਮ. ਏ., ਹਰੀ ਜੋਤ, ਹਰੀ ਪ੍ਰੀਤ ਤੇ ਹਰੀ ਕਿਰਨ ਤਿੰਨੇ ਸੰਗੀਤ ਅਤੇ ਚਿੱਤਰ-ਕਲਾ ਦੀ ਐਮ. ਏ. ਹਨ। ਹਰੀ ਕੀਰਤ ਗੁਜ਼ਰ ਗਈ ਹੈ। ਦੋ ਲੜਕੇ ਰਾਬਿੰਦਰ ਸਿੰਘ ਅਤੇ ਸਦਾ ਜੀਤ ਸਿੰਘ ਹਨ। ਪਰਿਵਾਰਿਕ ਜੀਵਨ ਅਨੰਦਮਈ ਤੇ ਫੂਲਾਂ ਵਾਂਗ ਮਹਿਕਦਾ ਹੈ।

ਉਸ ਦਾ ਘਰ ਇਕ ਬਚਿੱਤਰ ਚਿੱਤਰਸ਼ਾਲਾ ਹੈ। ਉੱਥੇ ਰੰਗਾਂ ਵਿਚ ਰਾਗ ਉਪ-ਜਾਇਆ ਜਾਂਦਾ ਹੈ। ਰੰਗਾਂ 'ਚੋਂ ਜੀਵਨ ਧੜਕਾਇਆ ਜਾਂਦਾ ਹੈ। ਅਸਲ ਵਿਚ ਫੂਲਾਂ ਰਾਣੀ ਆਸ਼ਾਵਾਦੀ ਹੈ। ਦੁਨੀਆਂ ਨੂੰ ਸੁੰਦਰ ਬਣਾਉਣਾ ਚਾਹੁੰਦੀ ਹੈ। ਆਪਣੇ ਹਾਸੇ ਰੰਗਾਂ ਵਿਚ ਭਰਨਾ ਚਾਹੁੰਦੀ ਹੈ। ਉਹ ਰੰਗਾਂ ਦਾ ਸਿਮਰਨ ਕਰ ਕੇ, ਰੰਗਾਂ ਵਿਚੋਂ ਰਾਗ ਸਿਰਜ ਕੇ ਸਦੀਵੀ ਸੁੰਦਰਤਾ ਸਾਕਾਰ ਕਰਦੀ ਹੈ। ਅਸਲ ਵਿਚ ਫੂਲਾਂ ਰਾਣੀ ਆਪ ਇਕ ਸੁੰਦਰ ਚਿੱਤਰ ਹੈ ਅਤੇ ਉਸ ਦਾ ਹਰ ਚਿੱਤਰ ਉਸ ਦੇ ਅੰਦਾਜ਼ ਦੀ ਅੰਗੜਾਈ ਹੈ। ਉਸ ਦੇ ਸੁੰਦਰ ਆਪੇ ਦਾ ਰੰਗੀਲਾ ਰਾਗ ਹੈ।

ਫੂਲਾਂ ਰਾਣੀ ਪਾਣੀ ਦੇ ਰੰਗਾਂ ਦੀ ਲੀਲ੍ਹਾ ਨਾਲ ਸੋਹਜ ਤੇ ਸੁੰਦਰਤਾ ਸਿਰਜਣ ਵਾਲੀ ਅਦਭੁੱਤ ਚਿੱਤਰਕਾਰ ਹੈ। ਉਹ ਰੰਗਾਂ ਰਾਹੀਂ ਸਿਮਰਨ ਕਰਦੀ ਹੈ। ਰੰਗਾਂ ਰਾਹੀਂ ਜੀਉਂਦੀ ਹੈ ਤੇ ਮਾਨਵੀ ਸਾਂਝ ਦਾ ਰਾਗ ਅਲਾਪਦੀ ਹੈ। ਉਹ ਅਮੂਰਤ ਨੂੰ ਮੂਰਤੀਮਾਨ ਅਤੇ ਮੂਰਤ ਨੂੰ ਅਮੂਰਤ ਕਰਨਾ ਜਾਣਦੀ ਹੈ। ਉਹ ਪਾਣੀ ਦੇ ਇਕ ਰੰਗ ਵਿੱਚੋਂ ਅਨੇਕ ਉਤਰਾ ਚੜ੍ਹਾ ਸਿਰਜ ਸਕਦੀ ਹੈ। ਅਸਲ ਵਿਚ ਰੰਗ ਉਸ ਦੀਆਂ ਸੁਰਾਂ ਹਨ ਤੇ ਉਹ ਇਨ੍ਹਾਂ ਸੁਰਾਂ ਵਿੱਚੋਂ ਸੰਗੀਤ ਸਿਰਜਣ ਵਾਲੀ ਸੰਗੀਤਕਾਰ ਹੈ।

# ਅਭਿਆਸ

1. **ਦੱਸੋ**—1. ਪ੍ਰਤਿਭਾ ਕਿਵੇਂ ਵਿਕਾਸ ਕਰਦੀ ਹੈ ?
   2. ਫੂਲਾਂ ਰਾਣੀ ਦਾ ਜਨਮ ਕਦੋਂ ਤੇ ਕਿਸ ਦੇ ਘਰ ਹੋਇਆ ?
   3. ਜਨਮ ਸਮੇਂ ਫੂਲਾਂ ਰਾਣੀ ਕਿਹੋ ਜਿਹੀ ਸੀ ?
   4. ਫੂਲਾਂ ਰਾਣੀ ਨੇ ਮੁੱਢਲੀ ਵਿੱਦਿਆ ਕਿੱਥੋਂ ਪ੍ਰਾਪਤ ਕੀਤੀ ?
   5. ਫੂਲਾਂ ਰਾਣੀ ਨੂੰ ਚਿੱਤਰ-ਕਲਾ ਦੀ ਲਗਨ ਕਿੱਥੋਂ ਲੱਗੀ ?
   6. ਫੂਲਾਂ ਰਾਣੀ ਨੂੰ ਪਾਣੀ ਦੇ ਰੰਗਾਂ ਦੀ ਜਾਣਕਾਰੀ ਕਿਸ ਦਿੱਤੀ ?
   7. ਫੂਲਾਂ ਰਾਣੀ ਨੂੰ ਕਿਹੜੇ ਚਿੱਤਰ ਦਾ ਪਹਿਲਾ ਇਨਾਮ ਮਿਲਿਆ ?
   8. ਕਿਹੜੇ ਚਿੱਤਰ ਨਾਲ ਫੂਲਾਂ ਰਾਣੀ ਚਿੱਤਰਕਾਰਾਂ ਦੀ ਪਹਿਲੀ ਕਤਾਰ ਵਿਚ ਆ ਗਈ ?
   9. ਫੂਲਾਂ ਰਾਣੀ ਨੇ ਆਪਣੀ ਪਹਿਲੀ ਨੁਮਾਇਸ਼ ਕਦੋਂ ਤੇ ਕਿੱਥੇ ਲਾਈ ?
   10. ਫੂਲਾਂ ਰਾਣੀ ਦਾ ਵਿਆਹ ਕਿਸ ਨਾਲ ਹੋਇਆ ?
   11. ਫੂਲਾਂ ਰਾਣੀ ਨੇ ਬੱਚਿਆਂ ਲਈ ਕਿਹੜੀਆਂ ਕਿਤਾਬਾਂ ਲਿਖੀਆਂ ਹਨ ?
   12. ਫੂਲਾਂ ਰਾਣੀ ਦੇ ਕਿੰਨੇ ਬੱਚੇ ਹਨ ?
   13. ਫੂਲਾਂ ਰਾਣੀ ਆਪਣੇ ਚਿੱਤਰ ਲੈ ਕੇ ਬਾਹਰ ਕਦੋਂ ਗਈ ਸੀ ?

2. **ਬ੍ਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :**
   1. ਰੰਗਾਂ ਰਾਹੀਂ ਮਨੁੱਖੀ ਮਨ ਦੇ ਭਾਵਾਂ ਨੂੰ......ਕੀਤਾ। (ਸਾਕਾਰ, ਪ੍ਰਗਟ)
   2. ਉਹ ਹੈਰਾਨ ਹੁੰਦੀ ਸੀ ਕਿ ਚਾਨਣ ਤੇ ਅੰਨ੍ਹੇਰਾ ਕਿਵੇਂ ਰੰਗ..... ਦਿੰਦਾ ਹੈ। (ਬਦਲ, ਉਲਟ)
   3. ਰੰਗਦਾਰ ਚੀਜ਼ਾਂ ਨਾਲ ਖੇਡ ਕੇ ਰੰਗਾਂ ਦੀ......ਬਣ ਗਈ। (ਰਾਣੀ, ਮਾਲਕਣ)
   4. ਕਈ ਵਾਰੀ ਐਵੇਂ ਹੀ ਆਪਣੀ ਕਾਪੀ ਵਿਚ ਪੁੱਠੇ ਸਿੱਧੇ........ਬਣਾਉਂਦੀ ਰਹਿੰਦੀ। (ਚਿੱਤਰ, ਤਸਵੀਰਾਂ)
   5. ਅਧਿਆਪਕਾ ਨੇ ਫੂਲਾਂ ਰਾਣੀ ਦੀ......ਦਾ ਚਿੱਤਰ ਬਣਾਇਆ। (ਗੁੱਤ, ਸਿਰ)
   6. ਪਾਣੀ ਦੇ ਰੰਗ ਵਰਤਣ ਦੀ ਅਸਲੀ......ਜੁਗਤੀ ਦੱਸੀ। (ਕਲਾਤਮਿਕ, ਸੁੰਦਰ)
   7. ਫੂਲਾਂ ਰਾਣੀ ਅੰਦਰ ਚਿੱਤਰ ਵਿਚ ਰੰਗਾਂ ਦਾ......ਸਿਰਜਨ ਦੀ ਸਮਰੱਥਾ ਆ ਗਈ। (ਤਾਲ, ਲੈ)

3. **ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**

ਤਪੱਸਿਆ, ਪ੍ਰਤਿਭਾ, ਸਿਰਜਣ, ਸੰਪੂਰਨ, ਸਾਕਾਰ, ਹੰਸੂ ਹੰਸੂ, ਦ੍ਰਿਸ਼ਟੀ, ਵਿਲੱਖਣਤਾ, ਸਿਦਕ, ਨੁਮਾਇਸ਼, ਮਹਿਸੂਸ, ਅਦਾਰਿਆਂ, ਆਸ਼ਾਵਾਦੀ।

4. **ਦਿੱਤੇ ਸ਼ਬਦਾਂ ਦੇ ਸਾਹਮਣੇ ਉਲਟ ਅਰਥਾਂ ਵਾਲੇ ਸ਼ਬਦ ਲਿਖੋ :**

ਆਸ਼ਾਵਾਦੀ—
ਅੰਦਾਜ਼—
ਪਿਆਰ—
ਡੁੱਬਦੇ—
ਸੁਜੀਵ—
ਅਮੂਰਤ—

5. **ਪਾਠ ਵਿਚੋਂ ਪੰਜ ਨਿਸ਼ਚੇਵਾਚਕ ਵਿਸ਼ੇਸ਼ਣ ਲੱਭ ਕੇ ਲਿਖੋ।**

6. **ਫੂਲਾਂ ਰਾਣੀ ਦੀ ਕਲਾ ਬਾਰੇ ਦਸ ਵਾਕ ਲਿਖੋ।**

7. **ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :**

ਹਿਲ—ਅਹਿਲ
ਦਿਸ—
ਕਥ—
ਕਹਿ—
ਚਲ—

8. **ਵਾਕ ਪੂਰੇ ਕਰੋ :**

1. ਫੁੱਲਾਂ ਤੇ ਪੱਤਿਆਂ ਨਾਲ.........।
2. ਇਉਂ ਬਚਪਨ ਵਿਚ ਹੀ ਉਸ ਨੂੰ.........।
3. ਫੂਲਾਂ ਰਾਣੀ ਵਿਚਕਾਰ.........।
4. ਇਕਾਗਰਤਾ ਤੇ ਤਪੱਸਿਆ.........।
5. ਉਹ ਦੁਨੀਆਂ ਨੂੰ ਸੁੰਦਰ.........।

 

ਪਾਠ ਵੀਹਵਾਂ

# ਹੋਲਾ ਮਹੱਲਾ

ਤਿਉਹਾਰ ਤੇ ਗੁਰਪੁਰਬ ਵਿਚ ਬਹੁਤ ਅੰਤਰ ਹੈ। ਤਿਉਹਾਰ ਨੂੰ ਮਨਾਉਣ ਦੀ ਵਿਧੀ ਸੰਸਾਰਕ ਹੈ। ਗੁਰਪੁਰਬ ਮਨਾਉਣ ਦਾ ਢੰਗ ਅਤੇ ਮੰਤਵ ਅਧਿਆਤਮਿਕ ਹੈ। ਤਿਉਹਾਰ ਮਨਾਉਣ ਵਿਚ ਫਲ-ਪ੍ਰਾਪਤੀ ਖ਼ੁਸ਼ੀ ਹੈ। ਗੁਰਪੁਰਬ ਦੀ ਫਲ-ਪ੍ਰਾਪਤੀ ਪ੍ਰੇਮ-ਭਗਤੀ ਨੂੰ ਦ੍ਰਿੜ੍ਹ ਕਰਨਾ ਹੈ।

ਇਸ ਕਰ ਕੇ ਹੋਲੀ, ਦੀਵਾਲੀ ਤੇ ਵਿਸਾਖੀ ਨੂੰ ਜਦੋਂ ਤਿਉਹਾਰ ਦੇ ਰੂਪ ਵਿਚ ਮਨਾਇਆ ਜਾਂਦਾ ਹੈ, ਤਾਂ ਇਨ੍ਹਾਂ ਦਾ ਵੱਡਾ ਮੰਤਵ ਥੋੜ-ਚਿਰੀ ਖ਼ੁਸ਼ੀ ਤੇ ਅਨੰਦ ਮਾਣਨਾ ਹੀ ਹੁੰਦਾ ਹੈ। ਜਦ ਖ਼ਾਲਸਾ ਪੰਥ ਦੀਵਾਲੀ ਦਾ ਪੁਰਬ ਮਨਾਉਂਦਾ ਹੈ, ਤਾਂ ਉਸ ਦਾ ਮਨੋਰਥ ਦੀਵਿਆਂ ਨੂੰ ਗਿਆਨ ਦਾ ਪ੍ਰਤੀਕ ਬਣਾ ਕੇ ਆਪਣੀ ਆਤਮਾ ਨੂੰ ਰੁਸ਼ਨਾਉਣਾ ਹੁੰਦਾ ਹੈ। ਖ਼ਾਲਸਾ ਪੰਥ ਜਦ ਵਿਸਾਖੀ ਦਾ ਪੁਰਬ ਮਨਾਉਂਦਾ ਹੈ ਤਾਂ ਉਸ ਪ੍ਰੇਮ ਨੂੰ ਤੇ ਉਸ ਸ਼ਰਧਾ ਨੂੰ ਉਜਾਗਰ ਕਰਦਾ ਹੈ ਜਿਸ ਦੀ ਖ਼ਾਤਰ ਜੇ ਸੀਸ ਕੁਰਬਾਨ ਕਰਨਾ ਪਵੇ ਤਾਂ ਹੱਸ ਕੇ ਕੀਤਾ ਜਾਵੇ।

'ਹੋਲੀ' ਭਾਰਤੀਆਂ ਦਾ ਇਕ ਤਿਉਹਾਰ ਹੈ.। 'ਹੋਲਾ ਮਹੱਲਾ' ਖ਼ਾਲਸੇ ਦਾ ਇਕ ਗੁਰਪੁਰਬ ਹੈ।

ਹੋਲੀ ਭਾਰਤੀ ਤਿਉਹਾਰ ਹੈ। ਹਿੰਦੂ ਮਿਥਿਆਸ ਅਨੁਸਾਰ ਇਸ ਦਿਨ ਪ੍ਰਹਿਲਾਦ ਦੀ ਜਿੱਤ ਹੋਈ ਸੀ। ਭਾਵ ਨੇਕੀ ਦੀ ਬਦੀ ਉੱਤੇ ਜਿੱਤ ਹੋਈ ਸੀ। ਪ੍ਰਹਿਲਾਦ ਦਾ ਪਿਤਾ ਹਰਨਾਕਸ਼ ਆਪਣੇ ਪੁੱਤਰ ਨੂੰ ਮਰਵਾਉਣਾ ਚਾਹੁੰਦਾ ਸੀ ਕਿਉਂਕਿ ਉਹ ਉਸ ਦਾ ਨਾਂ ਨਹੀਂ ਜਪਦਾ ਸੀ, ਪ੍ਰਮਾਤਮਾ ਦਾ ਨਾਮ ਜਪਦਾ ਸੀ। ਹਰਨਾਕਸ਼ ਦੀ ਭੈਣ ਹੋਲਕਾ ਨੂੰ ਵਰ ਸੀ ਕਿ ਉਹ ਅੱਗ ਵਿਚ ਸੜ ਨਹੀਂ ਸਕਦੀ।

ਭਰਾ ਦੀ ਸਲਾਹ ਨਾਲ ਉਹ ਪ੍ਰਹਿਲਾਦ ਨੂੰ ਆਪਣੀ ਗੋਦੀ ਵਿਚ ਲੈ ਕੇ ਅੱਗ ਵਿਚ ਬੈਠ ਗਈ। ਉਸ ਦਾ ਨਿਸਚਾ ਸੀ ਕਿ ਉਹ ਤਾਂ ਅੱਗ ਵਿਚ ਸੜ ਨਹੀਂ ਸਕਦੀ ਤੇ ਪ੍ਰਹਿਲਾਦ ਸੜ ਜਾਵੇਗਾ ਪਰ ਗੱਲ ਉਲਟ ਹੋਈ,ਭਾਵ ਹੋਲਕਾ ਸੜ ਗਈ ਤੇ ਪ੍ਰਹਿਲਾਦ ਬਚ ਗਿਆ। ਸੱਚ ਜਿੱਤ ਗਿਆ।

ਸੱਚ ਦੀ ਇਸ ਜਿੱਤ ਵਿਚ, ਲੋਕ ਇਸ ਦਿਨ ਖ਼ੁਸ਼ੀ ਵਿਚ ਇਕ ਦੂਜੇ ਉੱਤੇ ਰੰਗ ਪਾਉਂਦੇ ਹਨ। ਗੰਦ ਸਾੜਦੇ ਹਨ। ਗੰਦ ਤੇ ਕੂੜਾ ਆਦਿ ਲੋਕਾਂ ਉੱਤੇ ਸੁੱਟਦੇ ਹਨ।

ਇਸ ਦਾ ਭਾਵ ਉਹ ਇਹ ਲੈਂਦੇ ਹਨ ਕਿ ਉਹ ਹੋਲਕਾ ਦੀ ਸੁਆਹ ਬਾਹਰ ਸੁੱਟ ਰਹੇ ਹਨ। ਆਪਸੀ ਵਿਤਕਰੇ ਬਾਹਰ ਸੁੱਟ ਰਹੇ ਹਨ। ਸੰਸਾਰੀ ਲੋਕ ਇਸ ਰੰਗ ਅਤੇ ਕੂੜਾ ਪਾਉਣ ਪਿੱਛੇ ਲੁਕੀ ਰਮਜ਼ ਨੂੰ ਤਾਂ ਸਮਝਦੇ ਨਹੀਂ ਹਨ ਤੇ ਇਸ ਤਿਉਹਾਰ ਨੂੰ ਜਾਂ ਬਹੁਤ ਸ਼ੋਖ਼ ਸ਼ਿੰਗਾਰ ਰਸੀ ਬਣਾ ਲੈਂਦੇ ਹਨ ਜਾਂ ਇਕ ਕੋਝਾ ਦ੍ਰਿਸ਼ ਉਸਾਰ ਬੈਠਦੇ ਹਨ।

ਗੁਰੂ ਸਾਹਿਬ ਨੂੰ ਹੋਲੀ ਵਿਚ ਇਕ ਦੂਜੇ ਤੇ ਰੰਗ ਪਾਉਣਾ, ਇਕ ਦੂਜੇ ਦੇ ਕੱਪੜੇ ਖ਼ਰਾਬ ਕਰਨੇ, ਜਾਂਦੇ ਰਾਹੀ ਦੇ ਸਿਰ ਤੇ ਸੁਆਹ ਜਾਂ ਕੂੜਾ ਸੁੱਟਣਾ ਤੇ ਪਿਚਕਾਰੀਆਂ ਜਾਂ ਬਾਲਟੀਆਂ ਨਾਲ ਰੰਗ ਪਾਉਣਾ ਬਹੁਤ ਕੋਝਾ ਤੇ ਬੇਅਰਥ ਲੱਗਾ। ਉਹ ਫੁੱਲਾਂ ਤੇ ਮਹਿਕਾਂ ਭਰੇ ਇਸ ਦਿਹਾੜੇ ਨੂੰ ਸੋਹਣਾ ਭਾਵ-ਪੂਰਵਕ ਬਣਾਉਣਾ ਚਾਹੁੰਦੇ ਸਨ। ਆਪਣੇ ਲੋਕਾਂ ਤੇ ਸਿੱਖਾਂ ਵਿਚ ਉਤਸ਼ਾਹ, ਚੜ੍ਹਦੀ ਕਲਾ ਦੀ ਭਾਵਨਾ, ਦਲੇਰੀ ਤੇ ਸਵੈ-ਭਰੋਸਾ ਭਰਨਾ ਚਾਹੁੰਦੇ ਸਨ। ਇਸ ਦਿਹਾੜੇ ਸਿੱਖਾਂ ਨੂੰ ਅਰੋਗ, ਦਲੇਰ ਤੇ ਅਣਖੀਲੇ ਬਣਾਉਣਾ ਲੋਚਦੇ ਸਨ। ਉਨ੍ਹਾਂ ਦਾ ਮੱਤ ਹੈ ਕਿ ਅਰੋਗ, ਦਲੇਰ ਤੇ ਅਭੈ ਮਨੁੱਖ ਦੀ ਆਤਮਾ ਹੀ ਪਵਿੱਤਰ ਹੋ ਸਕਦੀ ਹੈ। ਅਰੋਗ ਹੀ ਠੀਕ ਸੋਚ ਤੇ ਚਿਤਵ ਸਕਦਾ ਹੈ। ਇਸ ਮਨੋਰਥ ਲਈ ਗੁਰੂ ਸਾਹਿਬ ਨੇ ਹੋਲੀ ਤੋਂ ਦੂਜੇ ਦਿਨ 'ਹੋਲਾ ਮਹੱਲਾ' ਮਨਾਉਣ ਦੀ ਪਰੰਪਰਾ ਆਰੰਭੀ। ਇਉਂ ਉਨ੍ਹਾਂ ਨੇ ਹੋਲੀ ਨੂੰ ਹੋਲੇ ਮਹੱਲੇ ਵਿਚ ਬਦਲ ਦਿੱਤਾ। ਤਿਉਹਾਰ ਨੂੰ ਗੁਰਪੁਰਬ ਵਿਚ ਬਦਲ ਦਿੱਤਾ। ਛਿੰਨ ਭੰਗਰੀ ਖ਼ੁਸ਼ੀ ਨੂੰ ਸਦੀਵੀ ਦਲੇਰੀ, ਅਰੋਗਤਾ ਤੇ ਅਨੰਦ ਵਿਚ ਬਦਲ ਦਿੱਤਾ।

ਗੁਰੂ ਸਾਹਿਬ ਨੇ ਹੋਲਾ ਮਹੱਲਾ ਮਨਾਉਣ ਦੀ ਪਰੰਪਰਾ 1680 ਈ: ਵਿਚ ਸ੍ਰੀ ਅਨੰਦਪੁਰ ਵਿਖੇ ਆਰੰਭੀ ਸੀ। ਇਸ ਰਾਹੀਂ ਗੁਰੂ ਸਾਹਿਬ ਆਪਣੇ ਸਿੰਘਾਂ ਅੰਦਰ ਹਰ ਮੈਦਾਨ ਫ਼ਤਹਿ ਪ੍ਰਾਪਤ ਕਰਨ ਦੀ ਦ੍ਰਿੜ੍ਹਤਾ ਪ੍ਰਜਵਲਤ ਕਰਨਾ ਚਾਹੁੰਦੇ ਸਨ। ਸਿੰਘਾਂ ਨੂੰ ਅਰੋਗ ਦਲੇਰ ਹੋ ਕੇ ਜ਼ੁਲਮ ਨਾਲ ਟੱਕਰ ਲੈਣ ਦੀ ਜਾਚ ਸਿਖਾਉਣਾ ਚਾਹੁੰਦੇ ਸਨ। ਸੱਚ ਉੱਤੇ ਪਹਿਰਾ ਦੇਣ ਦੀ ਸ਼ਕਤੀ ਉਸਾਰਨੀ ਲੋਚਦੇ ਹਨ। ਸਵੈ-ਸੰਪੂਰਨ ਹੱਕ ਸਵੈ-ਸੁਰੱਖਿਆ ਦੀ ਜੁਗਤੀ ਦੱਸਣਾ ਚਾਹੁੰਦੇ ਸਨ।

ਗੁਰੂ ਸਾਹਿਬ ਨੇ ਹੋਲਾ ਮਹੱਲਾ ਆਰੰਭ ਕਰ ਕੇ ਹੋਲੀ ਦੀ ਛਿੰਨ ਭੰਗਰੀ ਖ਼ੁਸ਼ੀ ਨੂੰ ਸਦੀਵੀ ਆਤਮਿਕ ਖ਼ੁਸ਼ੀ ਵਿਚ ਬਦਲ ਦਿੱਤਾ।

ਹੋਲਾ ਮਹੱਲਾ ਮਨਾਉਣ ਦਾ ਢੰਗ ਬਹੁਤ ਨਿਰਾਲਾ ਹੈ। ਨਾਟਕੀ ਹੈ। ਪ੍ਰਦਰਸ਼ਨੀ ਹੈ। ਬੀਰ ਕਰਤਵਾਂ ਦਾ ਅਭਿਆਸ ਹੈ। ਆਤਮਿਕ ਤੇ ਸਰੀਰਿਕ ਕਸਰਤ ਹੈ।

ਇਹ ਸ੍ਰੀ ਅਨੰਦਪੁਰ ਵਿਖੇ ਮਨਾਇਆ ਜਾਂਦਾ ਸੀ। ਗੁਰੂ ਸਾਹਿਬ ਤਿਆਰ-ਬਰ-ਤਿਆਰ ਸ਼ਸਤਰਧਾਰੀ ਸਿੰਘਾਂ ਨੂੰ ਦੋ ਦਲਾਂ ਵਿਚ ਵੰਡ ਦਿੰਦੇ ਸਨ। ਇਕ ਦਲ ਦੇ ਬਸਤਰ ਪੀਲੇ ਹੁੰਦੇ ਸਨ ਤੇ ਦੂਜੇ ਦਲ ਦੇ ਬਸਤਰ ਕੇਸਰੀ ਹੁੰਦੇ ਸਨ। ਗੁਰੂ ਸਾਹਿਬ ਆਪ ਵੀ ਇਕ ਦਲ ਵੱਲੋਂ ਲੜਦੇ ਸਨ ਤੇ ਹੱਥਿਆਰ ਚਲਾਉਣ ਦੀ ਕਲਾ ਸਿਖਾਉਂਦੇ ਸਨ।

ਇਹ ਨਾਟਕੀ ਲੜਾਈ ਹੋਲਗੜ੍ਹ ਉੱਤੇ ਕਬਜ਼ਾ ਕਰਨ ਲਈ ਲੜੀ ਜਾਂਦੀ ਸੀ। ਇਕ ਦਲ ਇਸ ਉੱਤੇ ਚੜ੍ਹਾਈ ਕਰਦਾ ਸੀ, ਦੂਜਾ ਉਸ ਦੀ ਸੁਰੱਖਿਆ ਲਈ ਲੜਦਾ ਸੀ। ਇਹ ਅਭਿਆਸੀ ਨਾਟਕ ਲੜਾਈ ਅਸਲੀ ਲੜਾਈ ਜਾਪਿਆ ਕਰਦੀ ਸੀ। ਜੈਕਾਰੇ ਬੁਲਾਏ ਜਾਂਦੇ ਸਨ। ਇਸ ਵਿਚ ਹੱਥਿਆਰ ਟਕਰਾਉਂਦੇ ਸਨ। ਕਿਰਪਾਨਾਂ ਤੇ ਢਾਲਾਂ ਭਿੜਦੀਆਂ ਸਨ। ਨੇਜ਼ੇ ਚਲਦੇ ਸਨ। ਨੇਜ਼ੇ ਰੋਕੇ ਜਾਂਦੇ ਸਨ। ਘੋੜ-ਸਵਾਰ ਆਪਣੀ ਫੁਰਤੀ ਨਾਲ ਵਾਰ ਕਰਦੇ ਤੇ ਵਾਰ ਰੋਕਦੇ ਸਨ। ਸ਼ਾਮ ਨੂੰ ਯੁੱਧ ਸਮਾਪਤ ਹੋ ਜਾਂਦਾ ਸੀ। ਇਕ ਦਲ ਜਿੱਤ ਜਾਂਦਾ ਸੀ। ਗੁਰੂ ਸਾਹਿਬ ਚੰਗੇ ਯੋਧਿਆਂ ਨੂੰ ਸਿਰੋਪਾ ਦਿੰਦੇ ਸਨ। ਪਰ ਇਹ ਗੱਲ ਚੇਤੇ ਰੱਖਣੀ ਚਾਹੀਦੀ ਹੈ ਕਿ ਗੁਰੂ ਸਾਹਿਬ ਦਾ ਉਦੇਸ਼ ਕਿਸੇ ਹਾਰ ਜਿੱਤ ਦਾ ਨਿਰਣਾ ਕਰਨਾ ਨਹੀਂ ਸੀ, ਸਗੋਂ ਸਿੱਖਾਂ ਅੰਦਰ ਜਵਾਂ-ਮਰਦੀ ਨੂੰ ਜਗਾ ਕੇ ਪ੍ਰਾਧੀਨਤਾ ਅਤੇ ਭੈਅ ਵਿਰੁੱਧ ਮਰਦ-ਅਗੰਮੜੇ ਵਾਂਗ ਡੱਟ ਜਾਣ ਦੀ ਦਲੇਰੀ ਤੇ ਸਵੈਮਾਨ ਉਪਜਾਉਣਾ ਸੀ।

ਬਹੁਤ ਬਚਿੱਤਰ ਗੱਲ ਇਹ ਹੈ ਕਿ ਗੁਰੂ ਸਾਹਿਬ ਨੇ ਤੇਰਾਂ ਸਾਲ ਦੀ ਉਮਰ ਵਿਚ 'ਹੋਲੀ' ਨੂੰ 'ਹੋਲਾ ਮਹੱਲਾ' ਬਣਾ ਕੇ ਇਕ ਬਹੁਤ ਇਨਕਲਾਬੀ ਪ੍ਰੀਵਰਤਨ ਲਿਆਂਦਾ ਸੀ। ਜਦ ਗੁਰੂ ਸਾਹਿਬ ਨੇ 1699 ਈ: ਦੀ ਵਿਸਾਖੀ ਨੂੰ ਭਰੇ ਪੰਡਾਲ ਵਿਚ ਲਹੂ ਲਿੱਬੜੀ ਕਿਰਪਾਨ ਨਾਲ ਸੀਸ ਮੰਗਿਆ ਸੀ ਤੇ ਲਲਕਾਰੇ ਸਨ 'ਮੇਰੀ ਕਿਰਪਾਨ ਸੀਸ ਮੰਗਦੀ ਹੈ।' ਤਾਂ ਪੰਜ ਸਿੱਖ ਆਪਣਾ ਸੀਸ ਕਿਰਪਾਨ ਨੂੰ ਭੇਟ ਕਰਨ ਲਈ ਉੱਠੇ ਸਨ। ਸਿੰਘਾਂ ਦਾ ਸੀਸ ਭੇਟ ਕਰਨ ਲਈ ਚਰਨਾਂ ਵਿਚ ਹਾਜ਼ਰ ਹੋਣਾ ਅਸਲ ਵਿਚ ਉਨੀ ਸਾਲਾਂ ਤੋਂ ਮਨਾਏ ਜਾ ਰਹੇ ਹੋਲੇ ਮਹੱਲੇ ਦੀ ਹੀ ਕਰਾਮਾਤ ਸੀ। ਮੁੱਠੀ ਭਰ ਸਿੰਘਾਂ ਦਾ ਅਬਦਾਲੀ ਦੇ ਹਜ਼ਾਰਾਂ ਸਿਪਾਹੀਆਂ ਦਾ ਮੂੰਹ ਭੰਨਣਾ ਵੀ ਹੋਲੇ ਮਹੱਲੇ ਦਾ ਹੀ ਅਜੂਬਾ ਹੈ।

'ਹੋਲਾ ਮਹੱਲਾ' ਨਿਸਚੇ ਹੀ ਪ੍ਰੇਮ-ਭਗਤੀ, ਸਵੈਮਾਨ ਤੇ ਗੌਰਵਮਈ ਜੀਵਨ-ਘਾੜਤ ਨੂੰ ਮੁੜ ਸੁਰਜੀਤ ਕਰ ਕੇ ਸਥਾਪਤ ਕਰਨ ਵਾਲਾ ਸ਼ਾਨਦਾਰ ਦਿਵਸ ਹੈ। ਅਣਖ ਨਾਲ ਜੀਉਣ ਦਾ ਉਤਸ਼ਾਹ ਦੇਣ ਵਾਲਾ ਅਨੰਦਮਈ ਪੁਰਬ ਹੈ।

ਅੱਜ ਵੀ ਸ੍ਰੀ ਅਨੰਦਪੁਰ ਵਿਖੇ 'ਹੋਲਾ ਮਹੱਲਾ' ਗੁਰੂ ਸਾਹਿਬ ਦੀ ਸਥਾਪਤ ਕੀਤੀ ਪਰੰਪਰਾ ਅਨੁਸਾਰ ਹੀ ਮਨਾਇਆ ਜਾਂਦਾ ਹੈ। ਤਿਆਰ-ਬਰ-ਤਿਆਰ ਸਿੰਘ ਭਾਵ ਨਿਹੰਗ ਗੁਰੂ ਸਾਹਿਬ ਦੀ ਫ਼ੌਜ ਦਾ ਰੂਪ ਧਾਰ ਕੇ ਧੌਂਸਿਆਂ ਨਾਲ ਬੜੇ ਜਲਾਲ ਵਿਚ ਲੋਹਗੜ੍ਹ ਤੋਂ ਚੜ੍ਹਾਈ ਕਰਦੇ ਹਨ। ਚਰਨ ਗੰਗਾ ਪਾਰ ਕਰਦੇ ਹਨ। ਯੁੱਧ ਕਰਦੇ ਹਨ। ਫ਼ਤਹਿਗੜ੍ਹ ਪੁੱਜਦੇ ਹਨ। ਇਕ ਥਾਂ ਨੂੰ ਔਰੰਗਜ਼ੇਬ ਦੀ ਕਬਰ ਫ਼ਰਜ਼ ਕਰ ਲੈਂਦੇ ਹਨ। 'ਔਰੰਗਾ ਮਾਰਿਆ' ਨਾਹਰੇ ਲਾਉਂਦੇ ਹਨ। ਜੈਕਾਰੇ ਛੱਡਦੇ ਹਨ। ਘੁਮਰ ਪਾਉਂਦੇ ਹਨ। ਚਰਨ ਗੰਗਾ ਵਿਚ ਇਸ਼ਨਾਨ ਕਰਦੇ ਹਨ। ਫ਼ੌਜੀ ਕਰਤਵ ਵਿਖਾਉਂਦੇ ਹਨ। ਫ਼ਤਹਿ ਦੇ ਡੰਕੇ ਵਜਾਉਂਦੇ ਹਨ। ਅਲੌਕਿਕ ਕਰਤਵ ਕਰਦੇ ਹਨ। ਦੌੜੇ ਜਾਂਦੇ ਘੋੜੇ ਉੱਤੇ ਵਾਗਾਂ ਛੱਡ ਕੇ ਖੜੇ ਹੋ ਜਾਂਦੇ ਹਨ। ਘੋੜੇ ਉੱਤੇ ਦੌੜੇ ਜਾਂਦੇ ਨੇਜ਼ੇ ਨਾਲ ਹੇਠਾਂ ਪਿਆ ਘੜਾ ਵਿੰਨ੍ਹਦੇ ਹਨ। ਚੱਕਰ ਚਲਾਉਂਦੇ ਹਨ। ਬਹੁਤ ਸ਼ਕਤੀਸ਼ਾਲੀ ਜੰਗ ਦਾ ਨਕਸ਼ਾ ਪੇਸ਼ ਕਰਦੇ ਹਨ।

ਅੱਜ-ਕੱਲ ਇਸ ਮੇਲੇ ਉੱਤੇ ਸ਼ਸਤਰਾਂ ਦੀ ਪ੍ਰਦਰਸ਼ਨੀ ਹੁੰਦੀ ਹੈ। ਤਲਵਾਰ ਤੇ ਢਾਲ ਨਾਲ ਗੱਤਕਾ ਖੇਡਿਆ ਜਾਂਦਾ ਹੈ। ਗੱਡਿਆਂ ਦੀ ਦੌੜ ਹੁੰਦੀ ਹੈ। ਅੰਤ ਵਿਚ ਜੇਤੂਆਂ ਨੂੰ ਪੁਰਸਕਾਰ ਦਿੱਤੇ ਜਾਂਦੇ ਹਨ।

ਅਨੰਦਪੁਰ ਦੇ ਹੋਲੇ ਮਹੱਲੇ ਦਾ ਨਜ਼ਾਰਾ ਦਰਸ਼ਕਾਂ ਵਿਚ ਬੀਰਤਾ ਪੈਦਾ ਕਰਦਾ ਹੈ। ਅਣਖ ਨਾਲ ਰਹਿਣਾ ਸਿਖਾਉਂਦਾ ਹੈ। ਦੇਸ਼ ਤੇ ਕੌਮ ਲਈ ਮਰ ਮਿਟਣ ਦਾ ਅਮਲੀ ਸੁਨੇਹਾ ਦਿੰਦਾ ਹੈ। ਸਰੀਰਕ ਤੇ ਆਤਮਕ ਤੌਰ ਤੇ ਅਰੋਗ ਕਰਦਾ ਹੈ। ਆਤਮਕ ਖੇੜਾ ਬਖ਼ਸ਼ਦਾ ਹੈ। ਅਭੈ, ਨਿਰਭੈ ਤੇ ਦਲੇਰ ਹੋ ਕੇ ਜੀਉਣ ਦੀ ਜੋਤ ਜਗਾਉਂਦਾ ਹੈ।

## ਅਭਿਆਸ

1. **ਦੱਸੋ**—1. ਤਿਉਹਾਰ ਤੇ ਗੁਰਪੁਰਬ ਵਿਚ ਕੀ ਭੇਦ ਹੈ?
   2. ਜਦ ਦੀਵਾਲੀ, ਵਿਸਾਖੀ ਤੇ ਹੋਲੀ ਤਿਉਹਾਰ ਵਾਂਗ ਮਨਾਏ ਜਾਂਦੇ ਹਨ ਤਾਂ ਕੀ ਮਨੋਰਥ ਹੁੰਦਾ ਹੈ ਅਤੇ ਇਹ ਗੁਰਪੁਰਬ ਦੇ ਰੂਪ ਵਿਚ ਮਨਾਏ ਜਾਂਦੇ ਹਨ ਤਾਂ ਕੀ ਅਰਥ ਹੁੰਦਾ ਹੈ?
   3. ਹੋਲਕਾ ਕੌਣ ਸੀ?
   4. ਹੋਲੀ ਕਿਉਂ ਮਨਾਈ ਜਾਂਦੀ ਹੈ ਤੇ ਕਦੋਂ ਮਨਾਈ ਜਾਂਦੀ ਹੈ?
   5. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹੋਲਾ ਮਹੱਲਾ ਮਨਾਉਣ ਦੀ ਪਰੰਪਰਾ ਕਿਉਂ ਆਰੰਭੀ ਤੇ ਕਦ ਆਰੰਭੀ?
   6. ਹੋਲਾ ਮਹੱਲਾ ਕਦ ਮਨਾਇਆ ਜਾਂਦਾ ਹੈ ਤੇ ਕਿੱਥੇ ਮਨਾਇਆ ਜਾਂਦਾ ਹੈ?
   7. ਹੋਲਾ ਮਹੱਲਾ ਦਰਸ਼ਕ ਨੂੰ ਕੀ ਹੁਲਾਰਾ ਦਿੰਦਾ ਹੈ?
   8. ਹੋਲੇ ਮਹੱਲੇ ਵਿਚ ਕਿਹੜੇ ਬੀਰ-ਰਸੀ ਕਰਤੱਵਾਂ ਦੀ ਪ੍ਰਦਰਸ਼ਨੀ ਕੀਤੀ ਜਾਂਦੀ ਹੈ?

2. **ਬ੍ਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :**
   1. ਹੋਲੀ ਭਾਰਤੀਆਂ ਦਾ ਇਕ......ਹੈ। (ਤਿਉਹਾਰ, ਦਿਨ)
   2. ਤਿਉਹਾਰ ਤੇ ਗੁਰਪੁਰਬ ਵਿਚ ਬਹੁਤ......ਹੈ। (ਅੰਤਰ, ਸਾਂਝ)
   3. ਇਸ ਤਿਉਹਾਰ ਨੂੰ ਜਾਂ ਬਹੁਤ......ਸ਼ਿੰਗਾਰ-ਰਸੀ ਬਣਾ ਲੈਂਦੇ ਹਨ। (ਸ਼ੋਖ਼, ਚਮਕੀਲਾ)
   4. ਛਿੰਨ ਭੰਗਰੀ ਖ਼ੁਸ਼ੀ ਨੂੰ......ਦਲੇਰੀ, ਅਰੋਗਤਾ ਤੇ......ਵਿਚ ਬਦਲ ਦਿੱਤਾ। (ਸਦੀਵੀ, ਅਜੀਬ) (ਅਨੰਦ, ਖ਼ੁਸ਼ੀ)
   5. ਸੱਚ ਉੱਤੇ ਪਹਿਰਾ ਦੇਣ ਦੀ......ਉਸਾਰਨੀ ਲੋਚਦੇ ਸਨ। (ਸ਼ਕਤੀ, ਜੁਗਤੀ)

3. **ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**

ਮੰਤਵ, ਤਿਉਹਾਰ, ਪ੍ਰਾਪਤੀ, ਕੁਰਬਾਨ, ਮਿਥਿਆਸ, ਵਿਤਕਰੇ, ਸ਼ੋਸ਼, ਦਲੇਰ, ਸੁਰੱਖਿਆ, ਅਭਿਆਸ ।

4. **ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :**

ਸੁਰੱਖਿਆ—ਸਵੈ-ਸੁਰੱਖਿਆ
ਭਰੋਸਾ—
ਸੰਪੂਰਨ—
ਜੀਵਨੀ—
ਅਰਪਨ—
ਸਾਧਨ—

5. **ਹੇਠਲੇ ਸ਼ਬਦਾਂ ਦੇ ਸਾਹਮਣੇ ਵਿਰੋਧੀ ਭਾਵਾਂ ਵਾਲੇ ਸ਼ਬਦ ਲਿਖੋ :**

ਆਰੰਭ—
ਉਤਸ਼ਾਹ—
ਚੜ੍ਹਾਈ—
ਅਸਲੀ—
ਭੰਨਣ—
ਜਿੱਤ—

6. **ਆਪਣੇ ਅੱਖੀਂ ਡਿੱਠੀ ਹੋਲੀ ਦਾ ਨਜ਼ਾਰਾ ਆਪਣੇ ਸ਼ਬਦਾਂ ਵਿਚ ਲਿਖੋ ?**
7. **ਵਿਸ਼ੇਸ਼ਣ ਕਿੰਨੇ ਭਾਂਤ ਦਾ ਹੁੰਦਾ ਹੈ ? ਪਾਠ ਵਿੱਚੋਂ ਉਦਾਹਰਣ ਦਿਓ ।**
8. **ਦੱਸੋ ਹੇਠਲੇ ਸ਼ਬਦ ਨਾਂਵ ਹਨ ਜਾਂ ਵਿਸ਼ੇਸ਼ਣ :**

ਆਦਮੀ, ਰੰਗ, ਲਾਲ, ਦੋ, ਮਿਹਨਤ, ਭਾਰਤੀ, ਆਤਮਕ, ਕਿਹੜੇ, ਅਜੀਬ, ਦੌੜ ।

 

ਪਾਠ ਇੱਕੀਵਾਂ

# ਕੌਣ ਜਿੱਤਿਆ ?

ਜਗਜੀਤ ਸਿੰਘ ਪੈਰਿਟ ਬਹੁਤ ਸੋਹਣਾ ਜੁਆਨ ਸੀ। ਬਹੁਤ ਸਾਊ ਤੇ ਚੰਗੇ ਚੱਜ ਆਚਾਰ ਵਾਲਾ ਸੀ। ਉਹ 1932-33 ਈ: ਵਿਚ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਖੇ ਪੜ੍ਹਦਾ ਸੀ। ਉਹ ਕ੍ਰਿਕਟ ਵੀ ਬਹੁਤ ਵਧੀਆ ਖੇਡਿਆ ਕਰਦਾ ਸੀ ਅਤੇ ਟੇਬਲ ਟੈਨਸ ਦਾ ਵੀ ਬਹੁਤ ਹੀ ਉੱਤਮ ਖਿਡਾਰੀ ਸੀ।

ਉਹ ਚਿੱਠੀ ਲਿਖਣ ਦਾ ਵੀ ਉਸਤਾਦ ਸੀ। ਉਸ ਨੇ ਆਪਣੇ ਪਿਤਾ ਨੂੰ ਚਿੱਠੀ ਲਿਖੀ, 'ਪਿਤਾ ਜੀ ਤੁਸੀਂ ਅਜੇ ਵੀ ਬਹੁਤ ਸੋਹਣੇ ਹੋ। ਮੈਂ ਆਪ ਦਾ ਪਹਿਲਾ ਬੱਚਾ ਹਾਂ। ਆਪ ਤੋਂ ਕੁੱਲ ਬਾਈ ਸਾਲ ਛੋਟਾ ਹਾਂ। ਮੈਂ ਕਿੰਨਾ ਸੋਹਣਾ ਹੋਵਾਂਗਾ? ਮੇਰੇ ਪੈਰ ਕਿੰਨੇ ਸੋਹਣੇ ਹੋਣਗੇ ? ਨਰਮ-ਨਰਮ ਕੂਲੇ-ਕੂਲੇ ਮੇਰੇ ਪੈਰ ਹਨ। ਸੋ ਮੈਂ ਬੂਟ ਕਿੱਥੋਂ ਲਵਾਂ ? ਕਿਹੜੇ ਲਵਾਂ ? ਜਿਹੜੇ ਆਪ ਵਰਗੇ ਸੋਹਣੇ ਬਾਪ ਦੇ ਬਹੁਤ ਸੋਹਣੇ ਬੱਚੇ ਦੇ ਨਰਮ ਕੋਮਲ ਪੈਰਾਂ ਨੂੰ ਤੰਗ ਨਾ ਕਰਨ। ਆਪ ਦਾ ਲਾਡਲਾ ਬੱਚਾ ਪੈਰਿਟ।'

ਉਸ ਦਾ ਬਾਪ ਆਪਣੇ ਬੱਚੇ ਦੀ ਚਿੱਠੀ ਦੇ ਭਾਵਾਂ ਅਤੇ ਚਿੱਠੀ ਦੀ ਲਿਖਤ ਉੱਤੇ ਐਨਾ ਖ਼ੁਸ਼ ਹੋਇਆ ਕਿ ਉਸ ਨੇ ਵਲਾਇਤੀ ਬੂਟ ਖ਼ਰੀਦਣ ਲਈ ਸੌ ਰੁਪਿਆ ਭੇਜਿਆ। ਉਸ ਨੇ ਬਹੁਤ ਵਧੀਆ ਕਾਲੇ ਬੂਟ ਖ਼ਰੀਦ ਲਏ। ਉਸ ਕਾਲਾ ਸੂਟ, ਉਦੋਂ ਕਾਲਜ ਵਿਚ ਕੋਈ ਵਿਰਲਾ ਹੀ ਸੂਟ ਪਾਇਆ ਕਰਦਾ ਸੀ, ਪਾ ਕੇ ਨਾਲ ਕਾਲੇ ਬੂਟ ਪਾਏ। ਉਹ ਬਿਲਕੁਲ ਅੰਗਰੇਜ਼ ਲੱਗਦਾ ਸੀ। ਉਸ ਦਾ ਪਤਲਾ ਗੋਰਾ ਸਰੀਰ ਬਹੁਤ ਪ੍ਰਭਾਵ-ਸ਼ਾਲੀ ਸੀ। ਉਹ ਅੰਗਰੇਜ਼ੀ ਬਹੁਤ ਸੋਹਣੀ ਬੋਲਦਾ ਸੀ।

ਉਹ ਹਰ ਸਮੇਂ ਚੇਤੰਨ ਰਹਿੰਦਾ ਸੀ। ਮਿੱਠਾ ਬੋਲਦਾ ਸੀ। ਹਰ ਇਕ ਨੂੰ ਆਪਣਾ ਮਿੱਤਰ ਬਣਾ ਕੇ ਆਪਣਾ ਕੰਮ ਕੱਢਣਾ ਜਾਣਦਾ ਸੀ। ਉਹ ਹਾਰ ਨੂੰ ਜਿੱਤ ਬਣਾਉਣ ਦਾ ਉਸਤਾਦ ਸੀ। ਉਹ ਹਰ ਘਟਨਾ ਨੂੰ ਆਪਣੇ ਮਤਲਬ ਲਈ ਢਾਲਣ ਦੀ ਜੁਗਤੀ ਜਾਣਦਾ ਸੀ।

ਉਹ ਹੋਸਟਲ ਵਿਚ ਰਹਿੰਦਾ ਸੀ। ਹੋਸਟਲ ਦੇ ਸੁਪ੍ਰਿੰਟੈਂਡੈਂਟ ਨੇ ਪ੍ਰਿੰਸੀਪਲ ਦੇ ਹੁਕਮ ਦੇ ਆਧਾਰ ਤੇ ਕਿਹਾ, 'ਕਾਲਜ ਦੇ ਦੋ ਮੁੰਡਿਆਂ ਨੂੰ ਪੁਲਿਸ ਵਾਲਿਆਂ ਨੇ ਇਸ ਕਰ ਕੇ ਫੜ ਲਿਆ ਹੈ ਕਿਉਂਕਿ ਉਨ੍ਹਾਂ ਦੇ ਸਾਈਕਲ ਨਾਲ ਜਗਦੀ ਬੱਤੀ ਨਹੀਂ ਸੀ। ਅੱਜ-ਕੱਲ ਸਾਈਕਲ ਨਾਲ ਜਗਦੀ ਬੱਤੀ ਨਾ ਹੋਵੇ ਤਾਂ ਪੁਲਿਸ ਚਲਾਨ ਕਰ ਦਿਆ

ਕਰਦੀ ਹੈ। ਤੂੰ ਉਨ੍ਹਾਂ ਨੂੰ ਛੁਡਾ ਕੇ ਲਿਆ। ਮੈਂ ਉਨ੍ਹਾਂ ਨੂੰ ਪ੍ਰਿੰਸੀਪਲ ਸਾਹਿਬ ਦੇ ਦਫ਼ਤਰ ਪੇਸ਼ ਕਰਾਂਗਾ ਕਿ ਉਹ ਕਿਉਂ ਜਗਦੀ ਬੱਤੀ ਬਿਨਾਂ ਸਾਈਕਲ ਚਲਾ ਰਹੇ ਸਨ।'

ਪੈਰਿਟ ਨਵੇਂ ਬੂਟ ਤੇ ਕਾਲਾ ਸੂਟ ਪਾ ਕੇ ਕਾਲਜ ਦੇ ਗੇਟ ਤੇ ਗਿਆ। ਲਾਹੌਰ ਵੱਲੋਂ ਇਕ ਬਹੁਤ ਵਧੀਆ ਕਾਰ ਆਈ। ਕਾਰ ਇਕ ਜੁਆਨ ਮੇਮ ਚਲਾ ਰਹੀ ਸੀ। ਪੈਰਿਟ ਨੇ ਹੱਥ ਦਿੱਤਾ। ਮੇਮ ਨੇ ਕਾਰ ਖੜੀ ਕਰ ਲਈ। ਪੈਰਿਟ ਨੇ ਬਹੁਤ ਹਲੀਮੀ ਨਾਲ ਕਿਹਾ, 'ਕੈਨ ਯੂ ਗਿਵ ਮੀ ਲਿਫ਼ਟ ਅਪ ਟੂ ਥਾਨਾ ਸਦਰ?' ਮੇਮ ਪੈਰਿਟ ਦੀ ਬਹੁਤ ਸਲੀਕੇ ਭਰੀ ਅੰਗ੍ਰੇਜ਼ੀ ਨਾਲ ਨਸ਼ਿਆ ਆਪਣੇ ਨਾਲ ਦੀ ਸੀਟ ਦਾ ਦਰਵਾਜ਼ਾ ਖੋਲ੍ਹਦੀ ਹੋਈ ਕਹਿਣ ਲੱਗੀ, 'ਯੈੱਸ, ਗੈੱਟ ਇਨ'। ਪੈਰਿਟ ਮੇਮ ਦੇ ਨਾਲ ਦੀ ਸੀਟ ਉੱਤੇ ਬੈਠ ਗਿਆ। ਉਹ ਦੋਵੇਂ ਪਤੀ ਪਤਨੀ ਜਾਪ ਰਹੇ ਸਨ।

ਕਾਰ ਥਾਣੇ ਦੇ ਦਰਵਾਜ਼ੇ ਲਾਗੇ ਰੁਕੀ। ਪਹਿਰੇਦਾਰ ਨੇ ਦਰਵਾਜ਼ਾ ਖੋਲ੍ਹਿਆ। ਉਹ ਇਕ ਅੰਗਰੇਜ਼ ਜੋੜੇ ਨੂੰ ਕਾਰ ਵਿਚ ਬੈਠਿਆਂ ਦੇਖ ਕੇ ਡਰ ਗਿਆ। ਮੇਮ ਨੇ ਪੈਰਿਟ ਨੂੰ ਥਾਣੇਦਾਰ ਦੇ ਦਫ਼ਤਰ ਅੱਗੇ ਲਾਹਿਆ। ਖੜੋਤੇ ਸਿਪਾਹੀ ਵੀ ਡਰ ਗਏ। ਉਨ੍ਹਾਂ ਸਮਝਿਆ ਬਹੁਤ ਵੱਡਾ ਅਫ਼ਸਰ ਹੈ, ਜਿਹੜਾ ਵਲਾਇਤੋਂ ਮੇਮ ਵਿਆਹ ਕੇ ਲਿਆਇਆ ਹੈ।

ਪੈਰਿਟ ਅੰਦਰ ਚਲਾ ਗਿਆ। ਥਾਣੇਦਾਰ ਵੀ ਕੰਬ ਗਿਆ। ਪੈਰਿਟ ਨੇ ਕਿਹਾ, 'ਤੁਸੀਂ ਕਾਲਜ ਦੇ ਮੁੰਡੇ ਕਿਉਂ ਫੜੇ ਨੇ?'

'ਜੀ ਅਸੀਂ ਨਹੀਂ ਫੜੇ।' ਥਾਣੇਦਾਰ ਨੇ ਕੰਬਦਿਆਂ ਕਿਹਾ।

'ਪਤਾ ਕਰੋ ਕਿਸ ਚੌਕੀ ਨੇ ਫੜੇ ਹਨ?' ਪੈਰਿਟ ਅਫ਼ਸਰ ਵਾਂਗ ਕੜਕਿਆ।

ਥਾਣੇਦਾਰ ਨੇ ਪਤਾ ਕਰ ਕੇ ਦੱਸਿਆ ਕਿ ਉਹ ਮਜੀਠਾ ਰੋਡ ਦੀ ਚੌਕੀ ਨੇ ਫੜੇ ਹੋਏ ਹਨ।

ਪੈਰਿਟ ਨੇ ਕਿਹਾ, 'ਉਨ੍ਹਾਂ ਨੂੰ ਟੈਲੀਫ਼ੂਨ ਕਰੋ ਕਿ ਮੁੰਡਿਆਂ ਨੂੰ ਛੱਡ ਦੇਣ। ਇਹ ਸਾਡਾ ਹੁਕਮ ਏ।' ਥਾਣੇਦਾਰ ਨੇ ਮਜੀਠਾ ਰੋਡ ਦੀ ਚੌਕੀ ਨੂੰ ਟੈਲੀਫ਼ੂਨ ਕੀਤਾ, ਉਨ੍ਹਾਂ ਮੁੰਡੇ ਛੱਡ ਦਿੱਤੇ। ਮੁੰਡੇ ਆਪਣੇ ਘਰੀਂ ਚਲੇ ਗਏ। ਪੈਰਿਟ ਦੇ ਨਾ ਚਾਹੁੰਦਿਆਂ ਵੀ ਮੇਮ ਪੈਰਿਟ ਨੂੰ ਮੁੜ ਕਾਲਜ ਦੇ ਗੇਟ ਉੱਤੇ ਉਤਾਰ ਗਈ।

ਪੈਰਿਟ ਟੇਬਲ ਟੈਨਿਸ ਆਮ ਕਰ ਕੇ ਸ਼ਰਤ ਲਾ ਕੇ ਖੇਡਿਆ ਕਰਦਾ ਸੀ। ਪਹਿਲਾਂ ਪੰਜ ਰੁਪਏ ਦੀ ਸ਼ਰਤ ਲਾਉਂਦਾ ਸੀ ਤੇ ਹਾਰ ਜਾਂਦਾ ਸੀ। ਫੇਰ ਦਸਾਂ ਦੀ ਸ਼ਰਤ ਲਾ ਕੇ ਹਾਰ ਜਾਂਦਾ ਸੀ। ਅੰਤ ਵੀਹਾਂ ਜਾਂ ਪੰਜੀਆਂ ਦੀ ਸ਼ਰਤ ਲਾ ਕੇ ਜਿੱਤ ਜਾਂਦਾ ਸੀ। ਅਸਲ ਵਿਚ ਉਹ ਹਾਰਨ ਵਿਧੀ ਨਾਲ ਖੇਡਿਆ ਕਰਦਾ ਸੀ। ਪਹਿਲੀ ਗੇਮ ਹਰ ਹਾਲਤ ਵਿਚ ਹਾਰਦਾ ਸੀ। ਦੂਜੀ ਤੇ ਤੀਜੀ ਜਿੱਤਦਾ ਸੀ ਜਾਂ ਪਹਿਲੀਆਂ ਦੋ ਹਾਰਦਾ ਸੀ ਤੇ ਫੇਰ ਤੀਜੀ, ਚੌਥੀ, ਪੰਜਵੀਂ ਜਿੱਤਦਾ ਸੀ।

ਇਕ ਮੁੰਡਾ ਰਮੇਸ਼ ਸਿੰਘ ਗਜ਼ਬ ਸੀ। ਉਹ ਪੈਰਿਟ ਨਾਲੋਂ ਇਕ ਸਾਲ ਪਿੱਛੇ ਸੀ

ਉਹ ਪੈਰਿਟ ਨੂੰ ਹਰਾਉਣ ਲਈ ਦੋ ਸਾਲ ਕੈਰਿਮ ਦਾ ਅਭਿਆਸ ਕਰਦਾ ਰਿਹਾ। ਪੈਰਿਟ ਜਿੱਥੇ ਟੇਬਲ ਟੈਨਿਸ ਦਾ ਬਹੁਤ ਉੱਤਮ ਖਿਡਾਰੀ ਸੀ, ਉੱਥੇ ਕੈਰਿਮ ਵਿਚ ਉਹ ਸਾਰੇ ਕਾਲਜ ਦੇ ਵਿਦਿਆਰਥੀਆਂ ਨੂੰ ਜਿੱਤ ਜਾਂਦਾ ਸੀ।

ਗਜ਼ਬ ਤੇਰ੍ਹਵੀਂ ਵਿਚ ਸੀ ਤੇ ਪੈਰਿਟ ਚੌਧਵੀਂ ਵਿਚ ਪੜ੍ਹਦਾ ਸੀ। ਦੋਵੇਂ ਪੂਰਨ ਤਿਆਰੀ ਵਿਚ ਸਨ। ਦੋਵੇਂ ਫ਼ਾਈਨਲ ਵਿਚ ਪੁੱਜ ਗਏ। ਮੈਚ ਸ਼ੁਰੂ ਹੋ ਗਿਆ। ਇਹ ਫ਼ਾਈਨਲ ਸੀ, ਇਸ ਲਈ ਪੰਜ ਗੇਮਾਂ ਖੇਡੀਆਂ ਜਾਣੀਆਂ ਸਨ।

ਆਪਣੇ ਸੁਭਾਅ ਅਨੁਸਾਰ ਪਹਿਲੀਆਂ ਦੋਵੇਂ ਗੇਮਾਂ ਪੈਰਿਟ ਐਵੇਂ ਹੱਸਦਾ ਹਾਰ ਗਿਆ। ਤੀਜੀ ਗੇਮ ਕਿੰਨਾ ਚਿਰ ਅੜੀ ਰਹੀ। ਅੰਤ ਪੈਰਿਟ ਜਿੱਤ ਗਿਆ। ਚੌਥੀ ਦੋ ਘੰਟੇ ਅੜੀ ਰਹੀ। ਦੋਵੇਂ ਬਹੁਤ ਵਧੀਆ ਖੇਡ ਰਹੇ ਸਨ। ਇਸ ਗੇਮ ਵਿਚ ਕਈ ਵਾਰੀ ਨੰਬਰ ਬਰਾਬਰ ਹੋਏ। ਅੰਤ ਪੈਰਿਟ ਜਿੱਤ ਗਿਆ। ਪੰਜਵੀਂ ਗੇਮ ਨਾਲ ਨਿਰਣਾ ਹੋਣਾ ਸੀ। ਦੋਵੇਂ ਬਹੁਤ ਗੰਭੀਰ ਸਨ। ਦੋਵੇਂ ਹਰ ਹਾਲਤ ਵਿਚ ਜਿੱਤਣਾ ਚਾਹੁੰਦੇ ਸਨ। ਦੋਹਾਂ ਨੇ ਸਿਰ ਧੜ ਦੀ ਬਾਜ਼ੀ ਲਾਈ ਹੋਈ ਸੀ। ਰੈਫ਼ਰੀ ਨੇ ਅੱਧਾ ਘੰਟਾ ਆਰਾਮ ਕਰਵਾ ਕੇ ਖੇਡ ਆਰੰਭ ਕਰਾਈ। ਇਕ-ਇਕ ਗੀਟੀ ਪਾਉਣ ਤੇ ਬੜਾ ਜ਼ੋਰ ਲੱਗ ਰਿਹਾ ਸੀ। ਨੰਬਰ ਬਰਾਬਰ ਜਾ ਰਹੇ ਸਨ। ਅੰਤ ਕੇਵਲ ਇਕ ਨੰਬਰ ਦਾ ਫ਼ਰਕ ਰਹਿ ਗਿਆ। ਗਜ਼ਬ ਦਾ ਇਕ ਨੰਬਰ ਵੱਧ ਸੀ। ਪੈਰਿਟ ਨੇ ਬਹੁਤ ਮੁਸ਼ਕਲ ਨਾਲ ਫੇਰ ਨੰਬਰ ਬਰਾਬਰ ਕੀਤੇ। ਵੇਖਣ ਵਾਲਿਆਂ ਦਾ ਵੀ ਸਾਹ ਸੂਤਿਆ ਹੋਇਆ ਸੀ। 'ਐਤਕੀਂ ਪੈਰਿਫ ਦੀ ਪਿੱਠ ਲੱਗ ਜਾਵੇਗੀ' ਕੋਈ ਕਹਿ ਰਿਹਾ ਸੀ।

'ਪੈਰਿਟ ਹਰਨਾ ਨਹੀਂ ਜਾਣਦਾ' ਦੂਜਾ ਦਾਈਏ ਨਾਲ ਕਹਿ ਰਿਹਾ ਸੀ। ਖੇਡ ਰਾਤ ਦੇ ਅੱਠ ਵਜੇ ਸ਼ੁਰੂ ਹੋਈ। ਹੁਣ ਡੇਢ ਵੱਜ ਚੁੱਕਾ ਸੀ। ਗੇਮ ਬਹੁਤ ਅੜੀ ਹੋਈ ਸੀ। ਅੰਤ ਪੈਰਿਟ ਜਿੱਤ ਗਿਆ। ਗਜ਼ਬ ਅੱਧਮੋਇਆ ਹੋ ਕੇ ਡਿੱਗ ਪਿਆ। ਉਸ ਨੇ ਬੋਰਡ ਭੰਨ ਸੁੱਟਿਆ। ਜਿਸ ਬੋਰਡ ਤੇ ਮੈਚ ਹੋ ਰਿਹਾ ਸੀ ਉਹ ਗਜ਼ਬ ਦਾ ਆਪਣਾ ਸੀ। ਗਜ਼ਬ ਨੇ ਸਾਰੀ ਉਮਰ ਕੈਰਿਮ ਨਾ ਖੇਡਣ ਦਾ ਫ਼ੈਸਲਾ ਕੀਤਾ।

ਟੇਬਲ ਟੈਨਿਸ ਦਾ ਫ਼ਾਈਨਲ ਸੀ। ਫ਼ਾਈਨਲ ਵਿਚ ਗੁਰਦਿਆਲ ਸਿੰਘ ਫੁੱਲ ਤੇ ਜਗਜੀਤ ਸਿੰਘ ਪੈਰਿਟ ਪੁੱਜੇ ਸਨ। ਗੁਰਦਿਆਲ ਸਿੰਘ ਫੁੱਲ ਭਾਵੇਂ ਬਹੁਤ ਚੰਗਾ ਖਿਡਾਰੀ ਸੀ, ਪਰ ਜਗਜੀਤ ਸਿੰਘ ਪੈਰਿਟ ਦਾ ਮੁਕਾਬਲਾ ਨਹੀਂ ਸੀ ਕਰ ਸਕਦਾ।

ਪੈਰਿਟ ਪਹਿਲੀਆਂ ਦੋ ਗੇਮਾਂ ਤਾਂ ਬੜੀ ਨਜ਼ਾਕਤ ਨਾਲ ਹਾਰ ਗਿਆ। ਉਹ ਖੇਡਦਾ ਥੋੜ੍ਹਾ ਸੀ ਅਭਿਨੈ ਬਹੁਤ ਕਰਦਾ ਸੀ। ਗੁਰਦਿਆਲ ਸਿੰਘ ਬਹੁਤ ਇਕਾਗਰ ਹੋ ਗਿਆ ਜਿਵੇਂ ਉਹ ਤਲਵਾਰ ਦੀ ਧਾਰ ਉੱਤੇ ਤੁਰ ਰਿਹਾ ਹੋਵੇ। ਪੈਰਿਟ ਸ਼ਾਟ ਉੱਤੇ ਸ਼ਾਟ ਮਾਰੀ ਜਾ ਰਿਹਾ ਸੀ। ਗੁਰਦਿਆਲ ਸਿੰਘ ਬਹੁਤ ਗੰਭੀਰ ਹੋ ਕੇ ਬੜੇ ਠਰੰਮੇ ਨਾਲ ਚੁੱਕੀ ਜਾ ਰਿਹਾ ਸੀ। ਪੋਹ ਦਾ ਮਹੀਨਾ ਸੀ, ਪਰ ਦੋਹਾਂ ਦੇ ਕੱਪੜੇ ਪਸੀਨੇ ਨਾਲ ਭਿੱਜੇ ਪਏ ਸਨ। ਗੁਰਦਿਆਲ ਸਿੰਘ ਨੂੰ ਪਤਾ ਸੀ ਕਿ ਜੇ ਉਹ ਤੀਜੀ ਗੇਮ ਜਿੱਤ ਗਿਆ ਤਾਂ ਚੌਥੀ ਪੰਜਵੀਂ

ਵਿਚ ਪੈਰਿਟ ਨੇ ਉਸ ਦੇ ਪੈਰ ਨਹੀਂ ਲੱਗਣ ਦੇਣੇ। ਉਸ ਦਾ ਨੱਕ ਵਿਚ ਦਮ ਕਰ ਦੇਣਾ ਏ। ਪੈਰਿਟ ਪਿਛਲੇ ਚਾਰ ਸਾਲਾਂ ਵਿਚ ਕਦੀ ਕਿਸੇ ਕੋਲੋਂ ਹਰਿਆ ਨਹੀਂ ਸੀ। ਉਸ ਦੇ ਵੱਕਾਰ ਦਾ ਸਵਾਲ ਸੀ।

ਦਰਸ਼ਕਾਂ ਦੇ ਸਾਹ ਸੂਤੇ ਹੋਏ ਸਨ। ਉਨ੍ਹਾਂ ਦੋਹਾਂ ਦੀਆਂ ਅੱਖਾਂ ਵਿਚ ਕੇਵਲ ਚਿੱਟਾ ਬਾਲ ਹੀ ਫਿਰ ਰਿਹਾ ਸੀ। ਪੈਰਿਟ ਬਹੁਤ ਵਧੀਆ ਸ਼ਾਟ ਮਾਰ ਰਿਹਾ ਸੀ। ਗੁਰਦਿਆਲ ਸਿੰਘ ਬੜੀ ਹੁਸ਼ਿਆਰੀ ਨਾਲ ਚੁੱਕ ਰਿਹਾ ਸੀ ਜਿਵੇਂ ਉਸ ਦਾ ਬੈਟ ਢਾਲ ਹੋਵੇ ਤੇ ਆਪਣੇ ਆਪ ਉਸ ਗੇਂਦ ਕੋਲ ਪੁੱਜ ਜਾਂਦੀ ਹੋਵੇ। ਫੇਰ ਪੈਰਿਟ ਨੇ ਬਹੁਤ ਨਵੀਂ ਜੁਗਤੀ ਵਰਤੀ। ਉਹ ਗੇਂਦ ਨੂੰ ਬੜੀ ਜੁਗਤੀ ਨਾਲ ਖ਼ਾਸ ਥਾਂ ਤੇ ਸੁੱਟਣ ਲੱਗ ਪਿਆ।

ਪੈਰਿਟ ਦਾ ਇਕ ਸ਼ਾਟ ਬਾਹਰ ਚਲਾ ਗਿਆ। ਗੁਰਦਿਆਲ ਸਿੰਘ ਬਹੁਤ ਸਾਵਧਾਨ ਹੋ ਗਿਆ। ਉਸ ਕਸੀਸ ਵੱਟ ਲਈ। ਗੁਰਦਿਆਲ ਸਿੰਘ ਦੀਆਂ ਲੱਤਾਂ ਕੰਬ ਰਹੀਆਂ ਸਨ। ਦੋਹਾਂ ਦੀ ਸਿਰ ਧੜ ਦੀ ਬਾਜ਼ੀ ਲੱਗੀ ਹੋਈ ਸੀ। ਕਈ ਵਾਰੀ ਪੁਆਇੰਟ ਬਰਾਬਰ ਹੋਏ। ਅੰਤ ਗੁਰਦਿਆਲ ਸਿੰਘ ਜਿੱਤ ਗਿਆ, ਪਰ ਥਕੇਵੇਂ ਨਾਲ ਨਿਢਾਲ ਹੋ ਗਿਆ। ਪੈਰਿਟ ਨੇ ਬੈਟ ਤੋੜ ਸੁੱਟਿਆ ਤੇ ਕਾਹਲੀ ਨਾਲ ਆਪਣੇ ਕਮਰੇ ਵਿਚ ਲੈਂਪ ਬੁਝਾ ਕੇ ਮੂੰਹ ਸਿਰ ਲਪੇਟ ਕੇ ਲੰਮਾ ਪੈ ਗਿਆ।

ਗੁਰਦਿਆਲ ਸਿੰਘ ਭਾਵੇਂ ਜਿੱਤ ਗਿਆ ਸੀ, ਪਰ ਉਸ ਨੂੰ ਆਪਣੇ ਆਪ ਤੇ ਯਕੀਨ ਨਹੀਂ ਸੀ ਆ ਰਿਹਾ ਕਿ ਉਹ ਜਿੱਤ ਗਿਆ ਹੈ। ਉਧਰ ਰਮੇਸ਼ ਬਹੁਤ ਖ਼ੁਸ਼ ਸੀ ਕਿ ਜੋ ਉਹ ਨਹੀਂ ਕਰ ਸਕਿਆ ਉਹ ਗੁਰਦਿਆਲ ਸਿੰਘ ਨੇ ਕਰ ਦਿੱਤਾ।

ਤੀਜੇ ਦਿਨ ਇਨਾਮ ਸਮਾਰੋਹ ਸੀ। ਇਨ੍ਹਾਂ ਖੇਡਾਂ ਦੇ ਜੇਤੂਆਂ ਨੂੰ ਇਨਾਮ ਵੰਡੇ ਜਾਣੇ ਸਨ। ਸਮਾਗਮ ਦੀ ਪ੍ਰਧਾਨਗੀ ਸਰਦਾਰ ਸੁੰਦਰ ਸਿੰਘ ਮਜੀਠਾ ਜੀ ਕਰ ਰਹੇ ਸਨ।

ਗੁਰਦਿਆਲ ਸਿੰਘ ਹੋਸਟਲ ਦਾ ਸੁਪ੍ਰਿੰਟੈਂਡੈਂਟ ਸੀ। ਸਾਰੇ ਮੁੰਡੇ ਤੇ ਗੁਰਦਿਆਲ ਸਿੰਘ ਪੈਰਿਟ ਨੂੰ ਠਿੱਠ ਕਰਨਾ ਚਾਹੁੰਦੇ ਸਨ ਕਿਉਂਕਿ ਔਤਕੀਂ ਪਹਿਲੀ ਵਾਰੀ ਉਸ ਦਾ ਅਭਿਮਾਨ ਟੁੱਟਾ ਸੀ।

ਮੁੰਡਿਆਂ ਨੇ ਇਕ ਬਹੁਤ ਵਧੀਆ ਹਰਾ ਨਰਮ ਘੀਆ ਲਿਆਂਦਾ। ਇਹ ਤੀਹ ਸੈਂਟੀਮੀਟਰ ਲੰਮਾ ਸੀ ਤੇ ਅੱਠ ਸੈਂਟੀਮੀਟਰ ਮੋਟਾ ਸੀ। ਮੁੰਡਿਆਂ ਨੇ ਇਹ ਘੀਆ ਬਹੁਤ ਵਧੀਆ ਲਾਲ ਗੁੱਡੀ ਕਾਗ਼ਜ਼ ਵਿਚ ਲਪੇਟ ਕੇ ਉੱਤੇ 'ਖ਼ਾਸ ਪੁਰਸਕਾਰ' ਲਿਖ ਦਿੱਤਾ। ਜਿੱਥੇ ਬਾਕੀ ਇਨਾਮ ਪਏ ਸਨ, ਇਹ ਘੀਆ ਵੀ ਉਥੇ ਰੱਖ ਦਿੱਤਾ ਗਿਆ।

ਇਨਾਮ ਲੈਣ ਵਾਲੇ ਖ਼ਾਸ ਕੁਰਸੀਆਂ ਉੱਤੇ ਬੈਠੇ ਸਨ। ਪੈਰਿਟ ਵੀ ਬੈਠਾ ਸੀ। ਪੈਰਿਟ ਨੇ ਕੈਰਿਮ ਦਾ ਪਹਿਲਾ ਇਨਾਮ, ਤਾਸ਼ ਦਾ ਪਹਿਲਾ ਇਨਾਮ ਅਤੇ ਟੇਬਲ ਟੈਨਿਸ ਦਾ ਦੂਜਾ ਇਨਾਮ ਪ੍ਰਾਪਤ ਕਰਨਾ ਸੀ।

ਜਦ ਸਾਰੇ ਇਨਾਮ ਵੰਡੇ ਗਏ ਤਾਂ ਮੰਚ ਸਕੱਤਰ ਨੇ ਕਿਹਾ, 'ਹੁਣ ਇਕ ਵਿਸ਼ੇਸ਼

ਇਨਾਮ ਪੈਰਿਟ ਨੂੰ ਦਿੱਤਾ ਜਾਵੇਗਾ।' ਮੰਚ ਸਕੱਤਰ ਨੇ ਲਾਲ ਕਾਗ਼ਜ਼ ਵਿਚ ਲਪੇਟਿਆ ਘੀਆ ਕੱਦੂ ਮਜੀਠਾ ਸਾਹਿਬ ਨੂੰ ਫੜਾਇਆ।

ਪੈਰਿਟ ਕੁਰਸੀ ਤੋਂ ਉੱਠਿਆ, ਜਿਵੇਂ ਬਾਦਸ਼ਾਹ ਉੱਠਿਆ ਕਰਦੇ ਹਨ। ਉਹ ਸਟੇਜ ਉੱਤੇ ਇਉਂ ਚੜ੍ਹਨ ਲੱਗਾ ਜਿਵੇਂ ਬਾਦਸ਼ਾਹ ਤਖ਼ਤ ਤੇ ਬੈਠਣ ਲਈ ਚੜ੍ਹਿਆ ਕਰਦਾ ਹੈ। ਉਹ ਇਕ ਅਜਿੱਤ ਲਾਟ ਵਾਂਗ ਪ੍ਰਧਾਨ ਦੇ ਸਾਹਮਣੇ ਜਾ ਖੜ੍ਹਾ ਹੋਇਆ। ਮਜੀਠਾ ਸਾਹਿਬ ਨੇ ਘੀਏ ਤੋਂ ਕਾਗ਼ਜ਼ ਲਾਹ ਕੇ ਘੀਆ ਪੈਰਿਟ ਨੂੰ ਫੜਾਇਆ। ਪੈਰਿਟ ਨੇ ਬੜੇ ਆਦਰ ਨਾਲ ਘੀਆ ਕੱਦੂ ਫੜ ਲਿਆ।

ਸਾਰਿਆਂ ਦਾ ਖ਼ਿਆਲ ਸੀ ਪੈਰਿਟ ਇਸ ਨੂੰ ਆਪਣੀ ਬੇਇੱਜ਼ਤੀ ਸਮਝੇਗਾ ਤੇ ਗੁੱਸੇ ਵਿਚ ਆ ਜਾਵੇਗਾ। ਉਹ ਘੀਆ ਵਗਾਹ ਕੇ ਮਾਰੇਗਾ।

ਪੈਰਿਟ ਨੇ ਹੱਸਦਿਆਂ ਕਿਹਾ, 'ਦਿਸ ਇਜ਼ ਵੇਰੀ ਫ਼ਾਈਨ ਪ੍ਰੈਜ਼ਿੰਟ, ਪ੍ਰੀਜ਼ੈਂਟਿਡ ਬਾਈ ਮਾਈ ਡੀਅਰ ਫ਼ਰੈਂਡਜ਼। ਆਈ ਮਸੱਟ ਟੇਕ ਔਨ ਦੀ ਸਟੇਜ।' ਇਹ ਕਹਿ ਕੇ ਪੈਰਿਟ ਸਾਰਾ ਘੀਆ ਕੱਦੂ ਸਟੇਜ ਉੱਤੇ ਖੜੋਤਾ ਸਭ ਦੇ ਸਾਹਮਣੇ ਖਾ ਗਿਆ। ਸਾਰੇ ਦੰਗ ਰਹਿ ਗਏ।

ਗੁਰਦਿਆਲ ਸਿੰਘ ਫੁੱਲ ਉੱਠਿਆ। ਉਸ ਨੂੰ ਵਧਾਈ ਦਿੱਤੀ ਤੇ ਕਿਹਾ: 'ਪੈਰਿਟ! ਮੈਂ ਨਹੀਂ ਜਿੱਤਿਆ, ਤੂੰ ਜਿੱਤਿਆ ਏਂ।' ਅਸਲੀ ਜੇਤੂ ਉਹ ਹੁੰਦਾ ਹੈ ਜੋ ਹਰਨਾ ਜਾਣਦਾ ਹੈ। ਦਰਸ਼ਕੋ ਕੌਣ ਜਿੱਤਿਆ?

## ਅਭਿਆਸ

1. **ਦੱਸੋ**—1. ਜਗਜੀਤ ਸਿੰਘ ਪੈਰਿਟ ਕਿਹੜੀਆਂ ਦੋ ਖੇਡਾਂ ਖੇਡਿਆ ਕਰਦਾ ਸੀ?
   2. ਜਗਜੀਤ ਸਿੰਘ ਨੇ ਆਪਣੇ ਪਿਤਾ ਕੋਲੋਂ ਬੂਟਾਂ ਲਈ ਪੈਸੇ ਕਿਵੇਂ ਮੰਗਵਾਏ ਸਨ?
   3. ਜਗਜੀਤ ਸਿੰਘ ਨੇ ਫੜੇ ਮੁੰਡੇ ਕਿਵੇਂ ਛੁਡਾਏ ਸਨ?
   4. ਰਮੇਸ਼ ਸਿੰਘ ਗ਼ਜ਼ਬ ਨੇ ਜਗਜੀਤ ਸਿੰਘ ਨਾਲ ਕਿਹੜੀ ਖੇਡ ਵਿਚ ਮੁਕਾਬਲਾ ਕੀਤਾ ਸੀ?
   5. ਜਗਜੀਤ ਸਿੰਘ ਕਿਹੜੀ ਜੁਗਤੀ ਨਾਲ ਖੇਡਿਆ ਕਰਦਾ ਸੀ?
   6. ਜਗਜੀਤ ਸਿੰਘ ਦਾ ਟੇਬਲ ਟੈਨਿਸ ਵਿਚ ਕਿਸ ਨਾਲ ਅੰਤਮ ਮੁਕਾਬਲਾ ਹੋਇਆ?
   7. ਟੇਬਲ ਟੈਨਿਸ ਦਾ ਫ਼ਾਈਨਲ ਕੌਣ ਜਿੱਤਿਆ?
   8. ਪੈਰਿਟ ਨੂੰ ਠਿੱਠ ਕਰਨ ਲਈ ਮੁੰਡਿਆਂ ਨੇ ਪੈਰਿਟ ਨੂੰ ਕੀ ਇਨਾਮ ਦਿੱਤਾ?

9. ਪੈਰਿਟ ਨੇ ਇਨਾਮ ਨੂੰ ਕੀ ਕੀਤਾ ?

10. ਅਸਲੀ ਜੇਤੂ ਕੌਣ ਹੁੰਦਾ ਹੈ ?

**2. ਹੇਠਲੇ ਸ਼ਬਦ ਵਾਕਾਂ ਵਿਚ ਵਰਤੋ :**

ਉਸਤਾਦ, ਬਿਲਕੁਲ, ਕੰਮ ਕੱਢਣਾ, ਦਫ਼ਤਰ, ਹਲੀਮੀ, ਸਲੀਕੇ, ਪਹਿਰੇਦਾਰ, ਖੜੋਤੇ, ਅਭਿਆਸ, ਨਿਰਨਾ, ਅੱਧਮੋਇਆ, ਨਜ਼ਾਕਤ, ਨਸੀਬ, ਨਿਢਾਲ ।

**3. ਬਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :**

1. ਐਤਕੀਂ ਪਹਿਲੀ ਵਾਰ ਉਸ ਦਾ......ਟੁੱਟਾ ਸੀ । (ਅਭਿਮਾਨ, ਗ਼ਰੂਰ)
2. ਉਹ ਇਕ......ਲਾਟ ਵਾਂਗ ਪ੍ਰਧਾਨ ਦੇ ਸਾਹਮਣੇ ਜਾ ਖੜਾ ਹੋਇਆ । (ਅਜਿੱਤ, ਅਜੀਬ)
3. ਅਸਲੀ......ਉਹ ਹੁੰਦਾ ਹੈ ਜੋ ਹਰਨਾ ਜਾਣਦਾ ਹੈ । (ਜੇਤੂ, ਮਹਾਨ)
4. ਉਹ ਹਰ ਸਮੇਂ......ਰਹਿੰਦਾ ਸੀ । (ਚੇਤੰਨ, ਸਾਵਧਾਨ)
5. ਪੰਜਵੀਂ ਗੇਮ ਨਾਲ......ਹੋਣਾ ਸੀ । (ਨਿਰਨਾ, ਫ਼ੈਸਲਾ)

**4. ਵਾਕ ਪੂਰੇ ਕਰੋ :**

1. ਪੈਰਿਟ ਇਸ ਨੂੰ ਆਪਣੀ ਬੇਇੱਜ਼ਤੀ ਸਮਝੇਗਾ ਤੇ......।
2. ਪੈਰਿਟ ਮੈਂ ਨਹੀਂ ਜਿੱਤਿਆ......।
3. ਦੋਹਾਂ ਦੀਆਂ ਅੱਖਾਂ ਨੂੰ ਕੇਵਲ......।
4. ਦੋਹਾਂ ਦੀ ਸਿਰ ਧੜ ਦੀ .....।
5. ਉਹ ਸਟੇਜ ਤੇ ਇਉਂ ਚੜ੍ਹਨ ਲੱਗਾ ਜਿਵੇਂ.....।

**5. ਹੇਠਲੇ ਸ਼ਬਦਾਂ ਦੇ ਸਾਹਮਣੇ ਰਲਦੇ ਅਰਥਾਂ ਵਾਲੇ ਸ਼ਬਦ ਲਿਖੋ :**

ਕੋਮਲ—

ਹਲੀਮੀ—

ਵਧੀਆ—

ਅਭਿਆਸ—

ਬਾਦਸ਼ਾਹ—

ਮੋਇਆ—

ਜੁਗਤੀ—

**6. ਪੈਰਿਟ ਦੇ ਸੁਭਾਅ ਬਾਰੇ ਪੰਜ ਵਾਕ ਲਿਖੋ ।**

**7. ਜੇ ਕਦੀ ਟੇਬਲ ਟੈਨਿਸ ਦਾ ਮੈਚ ਆਪ ਖੇਡਿਆ ਹੈ ਜਾਂ ਕਦੀ ਮੈਚ ਵੇਖਿਆ ਹੈ ਤਾਂ ਉਸ ਬਾਰੇ ਪੰਜ ਵਾਕ ਲਿਖੋ ।**

 



ਪਾਠ ਬਾਈਵਾਂ

# ਅੱਜ ਦਾ ਏਕਲੇਵਾ

ਪਾਤਰ :

1. ਨਟ ਤੇ ਨਟਨੀ    2. ਅਧਿਆਪਕ
3. ਰੇਸ਼ਮ    4. ਪ੍ਰਕਾਸ਼    5. ਕਿਰਨਦੀਪ

(ਚਾਨਣ ਹੁੰਦਾ ਹੈ)

(ਨਟ ਸੱਜੇ ਪਾਸਿਓਂ ਤੇ ਨਟਨੀ ਖੱਬੇ ਪਾਸਿਓਂ ਪ੍ਰਵੇਸ਼ ਕਰ ਕੇ ਦਰਸ਼ਕਾਂ ਨੂੰ ਪ੍ਰਨਾਮ ਕਰਦੇ ਹਨ)

ਨਟ ਤੇ ਨਟਨੀ—(ਨੱਚਦੇ ਤੇ ਗਾਉਂਦੇ ਹੋਏ)

ਸੋਚ ਬਦਲੀ, ਵਿਚਾਰ ਬਦਲ ਗਏ। ਮੁੰਡਾ ਤੇ ਮੁਟਿਆਰ ਬਦਲ ਗਏ।
ਯਾਰਾਂ ਦੇ ਵਿਓਹਾਰ ਬਦਲ ਗਏ।

ਨਟ—ਅੱਜ ਅਸੀਂ ਤੁਹਾਨੂੰ 'ਅੱਜ ਦਾ ਏਕਲੇਵਾ' ਨਵਾਂ ਨਾਟਕ ਵਿਖਾਵਾਂਗੇ। ਪੁਰਾਣੇ ਏਕਲੇਵੇ ਦੀ ਕਹਾਣੀ ਤਾਂ ਤੁਸੀਂ ਜਾਣਦੇ ਹੀ ਹੋਵੋਗੇ ?

ਨਟਨੀ—ਰਾਮ ਰਾਮ ਕਰ। ਇਹਨਾਂ ਨੂੰ ਕਿੱਥੇ ਆਉਂਦੀ ਹੋਣੀ ਏ ਕਹਾਣੀ। (ਬਦਲ ਕੇ) ਇਹ ਵਿਚਾਰੇ ਤਾਂ ਆਪਣੇ ਵਿਰਸੇ ਨਾਲੋਂ ਟੁੱਟੇ ਹੋਏ ਨੇ (ਨਖ਼ਰੇ ਨਾਲ) ਪਰਾਈ ਝਾਕ ਜਾਂ ਰੀਸ ਤੇ ਜੀਉਂਦੇ ਨੇ।

ਨਟ—ਭਾਗਵਾਨੇ ! ਦਰਸ਼ਕਾਂ ਨੂੰ ਏਕਲੇਵਾ ਦੀ ਕਹਾਣੀ ਦਾ ਨਹੀਂ ਪਤਾ, ਤੂੰ ਸੁਣਾ ਦੇਹ।

ਨਟਨੀ—ਦਰਸ਼ਕੋ ! ਦਰੁਣਾਚਾਰੀਆ ਅਰਜਨ ਨੂੰ ਤੀਰ ਚਲਾਉਣ ਦੀ ਕਲਾ ਸਿਖਾ ਰਿਹਾ ਸੀ। ਅਰਜਨ ਨੇ ਦਰੁਣਾਚਾਰੀਆ ਤੋਂ ਬਚਨ ਲਿਆ ਹੋਇਆ ਸੀ।

ਨਟ—ਬਚਨ ! ਉਸਤਾਦ ਸ਼ਗਿਰਦ ਤੋਂ ਬਚਨ ਲਿਆ ਕਰਦੇ ਨੇ, ਨਾ ਕਿ ਸ਼ਗਿਰਦ ਉਸਤਾਦ ਤੋਂ, (ਅਟਕ ਕੇ, ਹੱਸਦਾ ਹੋਇਆ) ਉਲਟੀ ਗੰਗਾ।

ਨਟਨੀ—ਗੰਗਾ ਉਲਟੀ ਵਗੇ ਤਾਂ ਸੁਆਦ ਦਿੰਦੀ ਏ......।

ਨਟ—ਕਿਹੜਾ ਬਚਨ ਲਿਆ ਹੋਇਆ ਸੀ ?

ਨਟਨੀ—ਕਿ ਉਹ ਇਹ ਕਲਾ ਹੋਰ ਕਿਸੇ ਨੂੰ ਨਹੀਂ ਸਿਖਾਏਗਾ।

ਨਟ—ਸੁਣੀ ਗੱਲ ਦਰਸ਼ਕੋ .....ਵਿੱਦਿਆ ਨੂੰ ਜਿੰਦਰਾ ਲਾਉਣ ਦੀ ਹਿਰਸ— ਇਕੱਲਿਆਂ ਸਾਂਭਣ ਦੀ ਹਿਰਸ।

ਨਟਨੀ—ਏਕਲੇਵਾ ਦਰੁਣਾਚਾਰੀਆ ਦੇ ਆਸ਼ਰਮ ਦੁਆਲੇ ਪਸ਼ੂ ਚਾਰਿਆ ਕਰਦਾ ਸੀ। ਉਸ ਨੇ ਝਾੜੀਆਂ ਵਿਚ ਲੁੱਕ ਕੇ ਦਰੁਣਾਚਾਰੀਆ ਨੂੰ ਮਨ 'ਚ ਗੁਰੂ ਧਾਰ ਕੇ ਉਹ ਸਭ ਕੁਝ ਸਿੱਖ ਲਿਆ, ਜੋ ਅਰਜਨ ਨੂੰ ਸਿਖਾਇਆ ਜਾ ਰਿਹਾ ਸੀ। ਇਉਂ ਉਹ

ਅਰਜਨ ਨਾਲੋਂ ਵੀ ਵਧੀਆ ਤੀਰ-ਅੰਦਾਜ਼ ਬਣ ਗਿਆ।

ਨਟ— ਫੇਰ ਟਕਰਾਏ ਦੋਵੇਂ ਅਰਜਨ ਤੇ ਏਕਲੇਵਾ?

ਨਟਨੀ—ਹਾਂ! ਸਿਖਲਾਈ ਪੂਰੀ ਹੋਣ ਤੇ ਅਰਜਨ ਨੇ ਇਕ ਤੀਰ ਚਲਾਇਆ। ਏਕਲੇਵਾ ਨੇ ਵੀ ਤੀਰ ਚਲਾਇਆ ਜਿਸ ਨੇ ਅਰਜਨ ਦੇ ਤੀਰ ਨੂੰ ਦੋ ਫਾੜ ਕਰ ਦਿੱਤਾ।

ਨਟ—ਲੂਆ ਦਿੱਤੀ ਪਿੱਠ ਅਰਜਨ ਦੀ।

ਨਟਨੀ—ਹਾਂ। ਅਰਜਨ ਤੜਫ਼ਿਆ ਤੇ ਦਰੁਣਾਚਾਰੀ ਨੂੰ ਕਹਿਣ ਲੱਗਾ, 'ਤੁਸੀਂ ਆਪਣਾ ਬਚਨ ਕਿਉਂ ਤੋੜਿਆ? ਮੇਰੇ ਟਾਕਰੇ ਤੇ ਤੀਰ ਚਲਾਉਣ ਦੀ ਵਿੱਦਿਆ ਹੋਰ ਕਿਸੇ ਨੂੰ ਕਿਉਂ ਦਿੱਤੀ?'

ਨਟ—ਦਰੁਣਾਚਾਰੀ ਨੇ ਕੀ ਕਿਹਾ?

ਨਟਨੀ—ਉਸ ਕਿਹਾ ਕਿ ਮੈਂ ਤੇਰੇ ਬਿਨਾ ਕਿਸੇ ਨੂੰ ਕੁਝ ਨਹੀਂ ਸਿਖਾਇਆ।

ਨਟ—ਫੇਰ?

ਨਟਨੀ—ਅਰਜਨ ਏਕਲੇਵੇ ਨੂੰ ਫੜ ਲਿਆਇਆ। ਇਸ ਨੂੰ ਸਿਖਾਈ ਏ ਤੁਸੀਂ ਤੀਰ-ਅੰਦਾਜ਼ੀ। ਇਸ ਨੇ ਚਲਾਇਆ ਸੀ ਤੀਰ। ਦਰੁਣਾਚਾਰੀ ਨੇ ਏਕਲੇਵਾ ਨੂੰ ਪੁੱਛਿਆ। ਉਸ ਸਭ ਸੱਚ-ਸੱਚ ਦੱਸ ਦਿੱਤਾ।

ਨਟ—ਫੇਰ?

ਨਟਨੀ—ਉਸ ਗੁਰ-ਦੱਛਣਾ ਮੰਗੀ (ਬਦਲ ਕੇ) ਏਕਲੇਵੇ ਦਾ ਸੱਜਾ ਅੰਗੂਠਾ ਮੰਗਿਆ।

ਨਟ—ਵਾਹ ਗੁਰੂ ਜੀ। ਕੀ ਉਸ ਨੇ ਦਿੱਤਾ?

ਨਟਨੀ—ਹਾਂ (ਬਦਲ ਕੇ) ਇਉਂ ਹੀ ਸੰਤ ਗੁਲਾਬ ਸਿੰਘ ਦੇ ਗੁਰੂ ਨੇ ਉਸ ਤੋਂ ਦੱਛਣਾ ਮੰਗੀ ਸੀ।

ਨਟ—ਕਾਹਦੀ?

ਨਟਨੀ—ਉਸ ਦੀਆਂ ਸਾਰੀਆਂ ਰਚਨਾਵਾਂ ਦੀ।

ਨਟ—ਉਸ ਦੇ ਦਿੱਤੀਆਂ ਆਪਣੀਆਂ ਰਚਨਾਵਾਂ? ਆਪਣੀਆਂ ਰਚਨਾਵਾਂ ਕੋਈ ਲਿਖਾਰੀ ਨਹੀਂ ਦਿਆ ਕਰਦਾ।

ਨਟਨੀ—ਇਹ ਕਹਿੰਦਿਆਂ, 'ਇਹ ਤੁਹਾਡੀਆਂ, ਸੰਭਾਲੋ' ਦੇ ਦਿੱਤੀਆਂ। ਪਤੈ ਗੁਰੂ ਨੇ ਕੀ ਕੀਤਾ?

ਨਟ—ਸਾਂਭ ਕੇ ਰੱਖ ਲਈਆਂ ਹੋਣੀਆਂ ਸੁੱਚੇ ਮੋਤੀਆਂ ਵਾਂਗ।

ਨਟਨੀ—ਨਹੀਂ, ਦਰਿਆ ਵਿਚ ਸੁੱਟ ਦਿੱਤੀਆਂ।

ਨਟ—ਕਿਉਂ?

ਨਟਨੀ—ਇਹ ਨਾਟਕ ਦੱਸੇਗਾ।

ਨਟ—ਦਰਸ਼ਕੋ ! ਸਮਾਂ ਬਦਲ ਗਿਆ । ਚਾਲ ਬਦਲ ਗਈ । ਤੇਗ ਬਦਲ ਗਈ । ਢਾਲ ਬਦਲ ਗਈ ।

ਚੀਜ਼ਾਂ ਬਦਲੀਆਂ ਭਾਅ ਬਦਲ ਗਏ ।
ਰੀਤਾਂ ਬਦਲੀਆਂ ਚਾਅ ਬਦਲ ਗਏ ।

ਨਟਨੀ—(ਨੱਚਦੀ) ਕਦੀ ਕਣਕ ਦੋ ਰੁਪਏ ਮਣ ਹੁੰਦੀ ਸੀ ਤੇ ਅੱਜ ਢਾਈ ਰੁਪਏ ਕਿੱਲੋ ।

ਨਟ—ਕਦੀ ਸੋਨਾ ਵੀਹ ਰੁਪਏ ਤੋਲਾ ਹੁੰਦਾ ਸੀ ।

ਨਟਨੀ—ਅੱਜ ਸੁੱਖ ਨਾਲ ਤਿੰਨ ਹਜ਼ਾਰ ਰੁਪਏ ਤੋਲਾ ਏ ।

ਨਟ—ਤਾਜ਼ੀ ਸੂਈ ਗਾਂ ਵੀਹ ਰੁਪਏ ਨੂੰ ਆ ਜਾਂਦੀ ਸੀ ।

ਨਟਨੀ—ਅੱਜ ਖਸਮਾਂ ਖਾਣਾ ਤੋਲੀਆ ਨਹੀਂ ਵੀਹਾਂ ਰੁਪਿਆਂ ਦਾ ਆਉਂਦਾ ।

ਨਟ—ਦਰਸ਼ਕੋ ! ਜਿਵੇਂ ਜੁਗ ਬਦਲ ਗਿਆ । ਰਹਿਣੀ-ਬਹਿਣੀ ਬਦਲ ਗਈ । ਚੀਜ਼ਾਂ ਦੇ ਭਾਅ ਬਦਲ ਗਏ, ਤਿਵੇਂ ਸੋਚ ਬਦਲ ਗਈ ।

ਨਟਨੀ—ਬਦਲਣਾ ਈ ਜੀਵਨ ਏ ।

ਨਟ—ਅੱਛਾ, ਕਹਾਣੀ ਛੱਡ, ਨਾਟਕ ਸ਼ੁਰੂ ਕਰ ।

ਨਟਨੀ—ਪਹਿਲਾਂ ਨਾਟਕ ਦੇ ਪਾਤਰਾਂ ਦਾ ਪ੍ਰੀਚਯ ਤਾਂ ਕਰਾ ਲਵਾਂ । ਆਓ, ਮੇਰੇ ਲਾਡਲਿਓ ।

(ਅਧਿਆਪਕ ਆਉਂਦਾ ਹੈ)

ਨਟਨੀ—ਇਹ ਹੈ ਅਧਿਆਪਕ । ਇਹ ਰੀਟਾਇਰ ਹੋਣ ਵਾਲਾ ਏ । ਕਹਿੰਦੇ ਨੇ ਇਸ ਦੀ ਧੀ ਦਾ ਵਿਆਹ ਏ । ਇਸ ਨੇ ਹਰ ਵਿਦਿਆਰਥੀ ਕੋਲੋਂ ਕੁੜੀ ਦੇ ਦਾਜ ਲਈ ਇਕ-ਇਕ ਚੀਜ਼ ਮੰਗੀ ਏ ।

ਨਟ—ਕਮਾਲ ।

ਨਟਨੀ—ਨਾਲ ਸ਼ਰਤ ਲਾਈ ਏ ਕਿ ਵਿਦਿਆਰਥੀ ਚੀਜ਼ ਘਰਦਿਆਂ ਤੋਂ ਚੋਰੀ ਲਿਆਵੇ ।

ਨਟ—ਅੱਛਾ ਇਹ ਅਧਿਆਪਕ ਚੋਰੀ ਦੀ ਸਿੱਖਿਆ ਦੇ ਰਹੇ ਨੇ ?

ਨਟਨੀ—ਇਹ ਨਾਟਕ ਦੱਸੇਗਾ ।

(ਅਧਿਆਪਕ ਜਾਂਦਾ ਹੈ ਤੇ ਕਿਰਨਦੀਪ ਆਉਂਦਾ ਹੈ)

ਨਟ—ਇਹ ਹੈ ਅੱਜ ਦਾ ਏਕਲੇਵਾ, ਅਧਿਆਪਕ ਦੀ ਅਸਲੀ ਸੋਚ ਦਾ ਚਿੰਨ੍ਹ ।

(ਕਿਰਨਦੀਪ ਜਾਂਦਾ ਹੈ ਤੇ ਰੇਸ਼ਮ ਤੇ ਪ੍ਰਕਾਸ਼ ਆਉਂਦੇ ਹਨ ।)

ਨਟਨੀ—ਦਰਸ਼ਕੋ ! ਇਹ ਜੇ ਅੱਜ ਦੇ ਚਮਚੇ ਵਿਦਿਆਰਥੀ । ਜੀ ਹਜ਼ੂਰ ਕਹਿਣ ਵਾਲੇ, ਹੱਥ ਜੋੜ ਕੇ ਗੱਲ ਕਰਨ ਵਾਲੇ, ਪਰ ਅੰਦਰੋਂ, ਮੈਥੋਂ ਨਾ ਪੁੱਛੋ ਤਾਂ ਚੰਗਾ ।

ਨਟ—ਅੱਛਾ ਹੁਣ ਹੋ ਗਈ ਪ੍ਰੀਚਯ, ਕਰਾ ਨਾਟਕ ਸ਼ੁਰੂ । ਦਰਸ਼ਕ ਬੜੇ ਉਤਾਵਲੇ ਨੇ ।

ਨਟਨੀ—ਉਤਾਵਲੇ ਹੋਣਗੇ ਤਾਂ ਹੀ ਨਾਟਕ ਮਾਨਣਗੇ। ਨਾਟਕ ਮਾਨਣਗੇ ਤਾਂ ਨਾਟਕ ਰਾਹੀਂ ਕਹੀ ਸਾਡੀ ਗੱਲ ਕਾਟ ਕਰੇਗੀ ਅਤੇ ਇਹ ਚੁੱਪ ਕਰ ਕੇ ਵੇਖਣਗੇ।

ਨਟ—ਤੇਰੀ ਇਹ ਗੱਲ ਪਤੇ ਦੀ ਏ। ਆਮ ਗੱਲ ਤਾਂ ਇਕ ਕੰਨ ਰਾਹੀਂ ਅੰਦਰ ਜਾਂਦੀ ਏ, ਦੂਜੇ ਰਾਹੀਂ ਨਿਕਲ ਜਾਂਦੀ ਏ, ਪਰ ਨਾਟਕ ਰਾਹੀਂ ਕਹੀ ਗੱਲ ਤਾਂ ਦਰਸ਼ਕਾਂ ਦੇ ਕੰਨਾਂ ਰਾਹੀਂ ਦਿਲਾਂ ਤੇ ਸਦਾ ਲਈ ਉੱਕਰ ਜਾਂਦੀ ਏ।

ਨਟਨੀ—ਤਦੇ ਲੋਕ ਕਹਿੰਦੇ ਨੇ। ਕੇਵਲ ਖੇਡੇ ਚੰਗੇ ਨਾਟਕ ਰਾਹੀਂ ਹੀ ਇਨਕਲਾਬ ਆ ਸਕਦੈ।

ਨਟ—ਇਨਕਲਾਬ ਹੀ ਨਹੀਂ, ਸਮਾਜ ਦਾ ਹਰ ਇਲਾਜ ਚੰਗੇ ਖੇਡੇ ਨਾਟਕ ਨਾਲ ਹੀ ਸੰਭਵ ਏ। (ਬਦਲ ਕੇ) ਨਾਟਕ ਸ਼ੁਰੂ ਕਰਾਂ।

ਦੋਵੇਂ—ਲਓ ਵੇਖੋ, ਅੱਜ ਦਾ ਏਕਲੇਵਾ।

(ਨਟ ਨੱਚਦਾ ਖੱਬੇ ਜਾਂਦਾ ਹੈ। ਨਟਨੀ ਨੱਚਦੀ ਸੱਜੇ ਜਾਂਦੀ ਹੈ।)

(ਇਹ ਆਵਾਜ਼ ਸਾਰੇ ਫੈਲ ਕੇ ਮੱਧਮ ਹੋ ਜਾਂਦੀ ਹੈ।)

ਸੋਚ ਬਦਲੀ, ਵਿਚਾਰ ਬਦਲੇ।
ਮੁੰਡੇ ਕੁੜੀਆਂ ਯਾਰ ਬਦਲ ਗਏ।

(ਅਨ੍ਹੇਰਾ ਹੋ ਕੇ ਚਾਨਣ ਹੁੰਦਾ ਹੈ)

(ਅਧਿਆਪਕ ਦਾ ਕਮਰਾ ਹੈ। ਇਕ ਮੇਜ਼ ਪਈ ਹੈ। ਉੱਤੇ ਦਫ਼ਤਰੀ ਸਮਾਨ ਪਿਆ ਹੈ। ਫ਼ਰਸ਼ ਤੇ ਕਈ ਸਾਰੇ ਡੱਬੇ ਤੇ ਚੀਜ਼ਾਂ ਪਈਆਂ ਹਨ ਜਿਵੇਂ ਦਾਜ ਦੀਆਂ ਹੋਣ।)

ਰੇਸ਼ਮ—(ਡੱਬਾ ਚੁੱਕੀ ਆਉਂਦਾ ਹੋਇਆ) ਮਾਸਟਰ ਜੀ ਕਿੱਥੇ ਨੇ ? (ਡੱਬਾ ਥੱਲੇ ਰੱਖਦਾ ਹੈ)

ਪ੍ਰਕਾਸ਼—(ਆਪਣੇ ਹੱਥ ਦਾ ਡੱਬਾ ਰੱਖਦਾ ਹੋਇਆ) ਏਥੇ ਈ ਹੋਣੇ ਜੇ, ਇਧਰ ਹੀ ਆਏ ਸਨ।

ਰੇਸ਼ਮ—ਮਾਸਟਰ ਜੀ ਦੀ ਕੁੜੀ ਦਾ ਦਾਜ ਬਹੁਤ ਵਧੀਆ ਬਣ ਜਾਏਗਾ।

ਪ੍ਰਕਾਸ਼—ਪਰ ਗਲ ਲਈ ਕੈਂਠੀ ਨਹੀਂ ਆਈ ਸੋਨੇ ਦੀ।

ਰੇਸ਼ਮ—ਉਹ ਕਿਸ ਲਿਆਉਣੀ ਸੀ ?

ਪ੍ਰਕਾਸ਼—ਕਿਰਨਦੀਪ ਨੇ।

ਰੇਸ਼ਮ—ਤਾਂ ਆ ਚੁੱਕੀ। (ਬਦਲ ਕੇ) ਉਸ ਕਦੀ ਨਹੀਂ ਲਿਆਉਣੀ।

ਪ੍ਰਕਾਸ਼—ਉਸ ਹਾਂ ਤਾਂ ਕਰ ਦਿੱਤੀ ਸੀ।

ਰੇਸ਼ਮ—ਉਸ ਠੀਕ ਹਾਂ ਕਰ ਦਿੱਤੀ ਸੀ, ਪਰ ਉਹ ਲਿਆਵੇਗਾ ਨਹੀਂ।

ਪ੍ਰਕਾਸ਼—ਕਿਉਂ ?

ਰੇਸ਼ਮ—ਕਹਿੰਦਾ, ਮਾਸਟਰ ਸਾਨੂੰ ਚੋਰੀ ਦੀ ਸਿੱਖਿਆ ਦੇ ਰਿਹੈ।

ਪ੍ਰਕਾਸ਼—ਅੱਛਾ ! ਮਾਸਟਰ ਜੀ ਬਾਰੇ ਇਹ ਸੋਚ ਰਿਹੈ ?

ਰੇਸ਼ਮ—ਅਸਲ ਵਿਚ ਉਹ ਇਹ ਨੀ ਜਾਣਦਾ ਕਿ ਉਹ ਚੀਜ਼ ਚੋਰੀ ਲਿਆਉਣ ਲਈ ਇਸ ਕਰ ਕੇ ਕਹਿੰਦੇ ਨੇ ਕਿ ਉਹ ਤਰਸ ਦੇ ਪਾਤਰ ਨਾ ਬਣਨ। (ਬਦਲ ਕੇ) ਪਰ ਉਹ ਉਲਟ ਕਿਉਂ ਸੋਚਦੈ ?

ਪ੍ਰਕਾਸ਼—ਇਹੋ ਉਸ ਦੀ ਮੂਰਖਤਾ ਏ। (ਬਦਲ ਕੇ) ਫੇਰ ਮਾਸਟਰ ਜੀ ਸੋਨੇ ਦੀ ਕੈਂਠੀ ਦਾ ਪ੍ਰਬੰਧ ਕਿਵੇਂ ਕਰਨਗੇ ? ਦੋ ਤੋਲੇ ਦੀ ਕੈਂਠੀ ਤੇ ਛੇ ਹਜ਼ਾਰ ਰੁਪਿਆ ਲੱਗੇਗਾ। ਛੇ ਹਜ਼ਾਰ ਰੁਪਏ ਕਿੱਥੋਂ ਲਿਆਉਣਗੇ ?

ਰੇਸ਼ਮ—ਆਪਾਂ ਉਸ ਨੂੰ ਫੇਰ ਕਹੀਏ।

ਪ੍ਰਕਾਸ਼—ਕਹਿਣਾ ਕੀ ਏ। ਉਹ ਤਾਂ ਆਪਾਂ ਨਾਲ ਸਿੱਧੇ ਮੂੰਹ ਬੋਲਦਾ ਵੀ ਨਹੀਂ।

ਰੇਸ਼ਮ—ਅਮੀਰਾਂ ਦਾ ਮੁੰਡਾ ਜੋ ਹੋਇਆ।

ਪ੍ਰਕਾਸ਼—ਅਮੀਰ ਉਮੂਰ ਕੋਈ ਨੀ, ਐਵੇਂ ਫੂੰ ਫਾਂ ਈ ਏ ਸਾਰੀ। ਮਾਸਟਰ ਜੀ ਡੰਡਾ ਫੇਰਨ ਤਾਂ ਆਪੇ ਸਿੱਧਾ ਤੀਰ ਹੋ ਜਾਵੇ।

(ਦੋਵੇਂ ਫ਼ਰਸ਼ ਤੇ ਪਈਆਂ ਚੀਜ਼ਾਂ ਚੰਗੀ ਤਰ੍ਹਾਂ ਠੀਕ ਕਰ ਕੇ ਜਾਂਦੇ ਹਨ।)

(ਦੂਜੇ ਦਰਵਾਜ਼ੇ ਰਾਹੀਂ ਅਧਿਆਪਕ ਆਉਂਦਾ ਹੈ। ਕਮਰੇ ਵਿਚ ਪਈਆਂ ਚੀਜ਼ਾਂ ਵੱਲ ਵੇਖ ਕੇ ਸੋਚਦਾ ਹੈ।)

ਅਧਿਆਪਕ—ਰੀਟਾਇਰ ਹੋਣ ਵਿਚ ਦੋ ਦਿਨ ਰਹਿ ਗਏ। ਰੋਜ਼ ਵੀਹ ਮੀਲ ਆਉਂਦਾਂ ਤੇ ਰੋਜ਼ ਵੀਹ ਮੀਲ ਜਾਂਦਾਂ। (ਬਦਲ ਕੇ) ਸਾਰੀ ਉਮਰ ਪੜ੍ਹਾਉਂਦਾ ਰਿਹਾਂ। ਰੋਲਾ ਪਾਉਂਦਾ ਰਿਹਾਂ, ਪਰ ਇਕ ਵੀ ਵਿਦਿਆਰਥੀ ਵਿਚ ਆਪਣੀ ਜੋਤ ਨਾ ਜਗਾ ਸਕਿਆ। (ਉਦਾਸ ਹੋ ਕੇ) ਜਿਹੜਾ ਅਧਿਆਪਕ ਆਪਣਾ ਨੂਰ ਆਪਣੇ ਵਿਦਿਆਰਥੀਆਂ ਵਿਚ ਪ੍ਰਵੇਸ਼ ਨਹੀਂ ਕਰਾ ਸਕਦਾ ਉਹ ਅਧਿਆਪਕ ਕਾਹਦਾ ? (ਰੋਹ ਵਿਚ) ਉਹ ਅਧਿਆਪਕ ਨਹੀਂ, ਸਪਣੀ ਵਰਗਾ ਹੁੰਦੈ, ਜਿਹੜੀ ਆਪਣੇ ਅੰਡੇ ਆਪ ਪੀ ਲਿਆ ਕਰਦੀ ਏ। (ਬਦਲ ਕੇ) ਮੇਰੀ ਸੋਚ ਦਾ ਵਿਕਾਸ ਰੁਕ ਗਿਆ। (ਉਹ ਟਹਿਲਣ ਲੱਗ ਪੈਂਦਾ ਹੈ। ਇਹ ਆਵਾਜ਼ਾਂ ਆਉਂਦੀਆਂ ਹਨ।)

ਆਵਾਜ਼ਾਂ—ਮੈਂ ਆਪਣੇ ਘਰਦਿਆਂ ਤੋਂ ਚੋਰੀ ਟਰਾਂਜ਼ਿਸਟਰ ਲਿਆਇਆਂ ਤੁਹਾਡੇ ਲਈ। ਮੈਂ ਘਰਦਿਆਂ ਤੋਂ ਚੋਰੀ ਤੁਹਾਡੇ ਲਈ ਹੀਟਰ ਲਿਆਇਆਂ। ਮੈਂ ਘਰਦਿਆਂ ਤੋਂ ਚੋਰੀ ਤੁਹਾਡੇ ਲਈ ਪ੍ਰੈਸ ਲਿਆਇਆਂ।

(ਇਹਨਾਂ ਆਵਾਜ਼ਾਂ ਨਾਲ ਘਬਰਾ ਜਾਂਦਾ ਹੈ।)

ਅਧਿਆਪਕ—ਮੈਂ ਹੀ ਸਭ ਚੀਜ਼ਾਂ ਚੋਰੀ ਲਿਆਉਣ ਲਈ ਕਿਹਾ ਏ। ਸਭ ਨੇ ਲਿਆ ਦਿੱਤੀਆਂ, ਪਰ ਘਰ ਦੇ ਚੋਰੀ ਹੋਈ ਚੀਜ਼ ਕਿਸ ਦੇ ਸਿਰ ਲਾਉਣਗੇ। ਆਪਣੇ

ਬੱਚਿਆਂ ਦੇ ਸਿਰ ਜਾਂ ਘਰ ਦੇ ਨੌਕਰਾਂ ਦੇ ਸਿਰ ਜਾਂ ਆਏ ਰਿਸ਼ਤੇਦਾਰਾਂ ਦੇ ਸਿਰ। (ਬਦਲ ਕੇ) ਕਿਤੇ ਨਾਟਕ ਘਾਤਕ ਨਾ ਬਣ ਜਾਵੇ।

(ਅਧਿਆਪਕ ਕੁਰਸੀ ਤੇ ਬੈਠ ਜਾਂਦਾ ਹੈ। ਰੇਸ਼ਮ ਤੇ ਪ੍ਰਕਾਸ਼ ਆਉਂਦੇ ਹਨ।)

ਅਧਿਆਪਕ—ਲੈ ਆਏ ਸਾਰੇ ਚੀਜ਼ਾਂ।

ਰੇਸ਼ਮ—ਬਾਕੀ ਸਭ ਲੈ ਆਏ ਪਰ ਇਕ ਨਈਂ ਲਿਆਇਆ।

ਅਧਿਆਪਕ—ਕੌਣ ?

ਪ੍ਰਕਾਸ਼—ਕਿਰਨਦੀਪ।

ਅਧਿਆਪਕ—ਕਿਉਂ ?

ਰੇਸ਼ਮ—ਸਾਨੂੰ ਤਾਂ ਕੁਝ ਨਈਂ ਦੱਸਦਾ।

ਅਧਿਆਪਕ—ਉਸ ਕੀ ਲਿਆਉਣਾ ਸੀ ਭਲਾ ?

ਰੇਸ਼ਮ—ਸੋਨੇ ਦੀ ਕੈਂਠੀ।

ਅਧਿਆਪਕ—ਫੇਰ ਉਹ ਲਿਆਇਆ ਕਿਉਂ ਨਈਂ ?

ਰੇਸ਼ਮ—ਰੱਬ ਜਾਣੇ।

ਪ੍ਰਕਾਸ਼—ਅਸੀਂ ਤਾਂ ਕਈ ਵਾਰੀ ਪੁੱਛ ਚੁੱਕੇ ਹਾਂ।

ਰੇਸ਼ਮ—ਜੁਆਬ ਈ ਨਈਂ ਦਿੰਦਾ।

ਪ੍ਰਕਾਸ਼—ਜੀ ਤੁਸੀਂ ਆਪ ਪੁੱਛ ਕੇ ਵੇਖ ਲਓ।

ਅਧਿਆਪਕ—ਬੁਲਾਓ।

(ਪ੍ਰਕਾਸ਼ ਤੇ ਰੇਸ਼ਮ ਕਿਰਨਦੀਪ ਨੂੰ ਲੈਣ ਜਾਂਦੇ ਹਨ। ਅਧਿਆਪਕ ਪਈਆਂ ਚੀਜ਼ਾਂ ਵੱਲ ਵੇਖਦਾ ਹੈ। ਤਿੰਨੇ ਆਉਂਦੇ ਹਨ।)

ਕਿਰਨਦੀਪ—(ਚਰਨੀਂ ਹੱਥ ਲਾ ਕੇ) ਜੀ ਪ੍ਰਣਾਮ !

ਅਧਿਆਪਕ—ਤੂੰ ਕੋਈ ਚੀਜ਼ ਨਹੀਂ ਲਿਆਇਆ ਅਜੇ ਤੱਕ।

ਕਿਰਨਦੀਪ—ਜੀ ਨਹੀਂ।

ਅਧਿਆਪਕ—ਤੂੰ ਕੀ ਲਿਆਉਣਾ ਸੀ ?

ਕਿਰਨਦੀਪ—ਸੋਨੇ ਦੀ ਕੈਂਠੀ।

ਅਧਿਆਪਕ—ਕਦ ਤੀਕ ਲਿਆਉਣੀ ਸੀ ?

ਕਿਰਨਦੀਪ—ਕਲ੍ਹ ਤੀਕ।

ਅਧਿਆਪਕ—ਜਿਹੜਾ ਲੰਘ ਗਿਐ ?

ਕਿਰਨਦੀਪ—ਜੀ ਹਾਂ।

ਪ੍ਰਕਾਸ਼—ਜੀ ਕਲ੍ਹ ਅਸੀਂ ਇਸ ਦੇ ਘਰ ਜਾ ਕੇ ਚੇਤਾ ਵੀ ਕਰਾ ਦਿੱਤਾ ਸੀ।

ਅਧਿਆਪਕ—ਕੀ ਪ੍ਰਕਾਸ਼ ਠੀਕ ਕਹਿੰਦੈ ?

ਕਿਰਨਦੀਪ—ਜੀ ਹਾਂ ।

ਪ੍ਰਕਾਸ਼—ਜੀ, ਇਹ ਅੱਗੋਂ ਬੜਾ ਕੌੜਾ ਬੋਲਿਆ ਸੀ ।

ਅਧਿਆਪਕ—(ਗੱਲ ਨਾ ਗੌਲਦਿਆਂ) ਕੀ ਤੁਹਾਡੇ ਕੋਂਠੀ ਨਈਂ ?

ਕਿਰਨਦੀਪ—ਹੈ ।

ਅਧਿਆਪਕ—ਫੇਰ ਤੂੰ ਲਿਆਇਆ ਕਿਉਂ ਨਈਂ ? ਤੈਨੂੰ ਪਤੈ ਪੁਰਾਣੇ ਵਿਦਿਆਰਥੀ ਤਾਂ ਗੁਰੂ ਦੇ ਦਛਣਾ ਮੰਗਣ ਤੇ ਆਪਣਾ ਅੰਗੂਠਾ ਕੱਟ ਕੇ ਦੇ ਦਿਆ ਕਰਦੇ ਨੇ ।

ਕਿਰਨਦੀਪ—ਕੀ ਤੁਸੀਂ ਦਰੁਣਾਚਾਰੀ ਤੇ ਏਕਲੇਵਾ ਦੀ ਗੱਲ ਕਰਦੇ ਹੋ ?

ਅਧਿਆਪਕ—ਹਾਂ, ਕਿੰਨੀ ਗੁਰੂ ਭਗਤੀ ਸੀ ਏਕਲੇਵਾ ਵਿਚ । ਦਰੁਣਾਚਾਰੀ ਨੇ ਸੱਜੇ ਹੱਥ ਦਾ ਅੰਗੂਠਾ ਮੰਗਿਆ, ਉਸ ਹੱਸ ਕੇ ਲਾਹ ਦਿੱਤਾ, ਪਰ ਤੂੰ ਇਕ ਚੀਜ਼ ਵੀ ਨਹੀਂ ਲਿਆ ਸਕਿਆ ।

ਕਿਰਨਦੀਪ—ਏਕਲੇਵਾ ਤਾਂ ਮਹਾਨ ਏ, ਪਰ ਦਰੁਣਾਚਾਰੀ ਮਹਾਨ ਨਹੀਂ ।

ਅਧਿਆਪਕ—ਕਿਉਂ ?

ਕਿਰਨਦੀਪ—ਉਸ ਨੇ ਏਕਲੇਵਾ ਨੂੰ ਸ਼ਾਬਾਸ਼ ਦੇਣ ਦੀ ਥਾਂ ਦੱਛਣਾ ਕਿਉਂ ਮੰਗੀ ?

ਅਧਿਆਪਕ—ਉਸ ਦੀ ਗੁਰੂ ਭਗਤੀ ਤੇ ਗੁਰੂ ਸ਼ਰਧਾ ਪਰਖਣ ਲਈ । ਨਾਲੇ ਉਸ ਨੇ ਦਾਅ ਮਾਰ ਕੇ ਵਿਦਿਆ ਸਿੱਖੀ ਸੀ, ਉਸ ਦਾ ਮੁੱਲ ਵੀ ਤਾਂ ਦੇਣਾ ਚਾਹੀਦਾ ਸੀ ਉਸ ਨੂੰ ।

ਕਿਰਨਦੀਪ—ਉਸਤਾਦ ਮੁੱਲ ਮੰਗੇ, ਇਹ ਵੀ ਗੱਲ ਜੱਚਦੀ ਨਹੀਂ । ਮਾਸਟਰ ਜੀ ! ਗੱਲ ਹੋਰ ਸੀ ।

ਅਧਿਆਪਕ—ਕੀ ?

ਕਿਰਨਦੀਪ—(ਗੰਭੀਰ ਹੋ ਕੇ) ਮੇਰੀ ਬੁੱਧੀ ਅਨੁਸਾਰ ਕਿਉਂਕਿ ਦਰੁਣਾਚਾਰੀ ਇਹ ਨਹੀਂ ਸੀ ਚਾਹੁੰਦਾ ਕਿ ਕੋਈ ਨੀਵੀਂ ਜਾਤੀ ਦਾ ਜੁਆਨ ਅਰਜਨ ਦਾ ਮੁਕਾਬਲਾ ਕਰਨ ਵਾਲਾ ਹੋਵੇ ।

ਅਧਿਆਪਕ—ਕਿਰਨਦੀਪ !

ਕਿਰਨਦੀਪ—ਦਰੁਣਾਚਾਰੀ ਅਸਲੀ ਅਧਿਆਪਕ ਨਹੀਂ ਸੀ । ਉਸ ਨੇ ਏਕਲੇਵਾ ਦੀ ਸੂਝ ਦੀ ਦਾਦ ਦੇਣ ਦੀ ਥਾਂ ਉਸ ਨੂੰ ਆਰੀ ਕਰ ਦਿੱਤਾ । (ਬਦਲ ਕੇ) ਜੇ ਭਲਾ ਏਕਲੇਵਾ ਦਰੁਣਾਚਾਰੀਆ ਨੂੰ ਆਪਣਾ ਗੁਰੂ ਨਾ ਮੰਨਦਾ, ਫੇਰ ਉਹ ਕੀ ਕਰ ਲੈਂਦਾ ? ਸੱਚ ਬੋਲ ਕੇ ਮਾਰਿਆ ਗਿਆ ਵਿਚਾਰਾ । ਐਸੀ ਦੱਛਣਾ ਮੰਗਣ ਦਾ ਗੁਰੂ ਨੂੰ ਕੋਈ ਹੱਕ ਨਹੀਂ ।

ਅਧਿਆਪਕ—ਮੈਂ ਇਹ ਨਹੀਂ ਮੰਨਦਾ । ਦਰੁਣਾਚਾਰੀ ਮਹਾਨ ਉਸਤਾਦ ਸੀ ਤੇ ਦੱਛਣਾ

ਮੰਗਣਾ ਉਸ ਦਾ ਹੱਕ ਸੀ ।

ਕਿਰਨਦੀਪ—ਤੁਸੀਂ ਮੰਨੋ ਭਾਵੇਂ ਨਾ । ਤੁਹਾਡੀ ਬਖ਼ਸ਼ੀ ਸੂਝ ਅਨੁਸਾਰ ਦਰੂਣਾਚਾਰੀਆ ਵਰਨ-ਭਗਤ ਸੀ । ਪੂਰਨ ਉਸਤਾਦ ਨਹੀਂ ਸੀ ।

ਅਧਿਆਪਕ—ਸੰਤ ਗੁਲਾਬ ਸਿੰਘ ਨੇ ਦੱਛਣਾ ਵਿਚ ਆਪਣੀਆਂ ਸਾਰੀਆਂ ਰਚਨਾਵਾਂ ਆਪਣੇ ਗੁਰੂ ਨੂੰ ਦੇ ਦਿੱਤੀਆਂ ਸਨ, ਜੋ ਬਹੁਤ ਕਠਨ ਕੰਮ ਹੁੰਦਾ ਏ । ਤੂੰ ਇਕ ਕੌਂਠੀ ਵੀ ਨਹੀਂ ਲਿਆ ਸਕਿਆ ।

ਕਿਰਨਦੀਪ— ਉਥੇ ਵੀ ਸੰਤ ਗੁਲਾਬ ਸਿੰਘ ਮਹਾਨ ਏ, ਉਸ ਦਾ ਗੁਰੂ ਨਹੀਂ ।

ਅਧਿਆਪਕ—ਕਿਉਂ ?

ਕਿਰਨਦੀਪ—ਉਸ ਦਾ ਗੁਰੂ ਸਾਥੀਆਂ ਦੇ ਚੁੱਕ ਚੁਕਾਏ ਇਹ ਨਹੀਂ ਸੀ ਚਾਹੁੰਦਾ ਕਿ ਬ੍ਰਾਹਮਣਾਂ ਤੋਂ ਬਿਨਾਂ ਕੋਈ ਹੋਰ ਜਾਤੀ ਦਾ ਆਦਮੀ ਸੰਸਕ੍ਰਿਤ ਵਿਚ ਲਿਖੇ । ਗੁਰੂ ਨੇ ਸਾਰੀਆਂ ਰਚਨਾਵਾਂ ਨਦੀ ਵਿਚ ਸੁੱਟ ਦਿੱਤੀਆਂ ।

ਅਧਿਆਪਕ—ਰਚਨਾਵਾਂ ਮਿਆਰੀ ਨਹੀਂ ਹੋਣੀਆਂ ।

ਕਿਰਨਦੀਪ—ਰਚਨਾਵਾਂ ਤਾਂ ਮਿਆਰੀ ਸਨ, ਪਰ ਸੰਤ ਗੁਲਾਬ ਸਿੰਘ ਬ੍ਰਾਹਮਣ ਨਹੀਂ ਸੀ ।

ਰੇਸ਼ਮ—ਮਾਸਟਰ ਜੀ ! ਤੁਸੀਂ ਕੀ ਕਹਾਣੀਆਂ ਲੈ ਬੈਠੇ । ਕਹਾਣੀਆਂ ਵਿਚ ਤਾਂ ਇਹ ਕਿਸੇ ਨੂੰ ਵਾਰੀ ਨਹੀਂ ਆਉਣ ਦਿੰਦਾ । ਗੱਲ ਕਿਤੇ ਦੀ ਕਿਤੇ ਲੈ ਜਾਂਦੈ ।

ਅਧਿਆਪਕ—ਮੈਂ ਵੇਖਣਾ ਚਾਹੁੰਦਾ ਸਾਂ ਕਿ ਇਸ ਨੂੰ ਗੁਰੂ ਤੇ ਵਿਦਿਆਰਥੀ ਦੇ ਸੰਬੰਧਾਂ ਦਾ ਕਿੰਨਾ ਕੁ ਗਿਆਨ ਏ ।

ਰੇਸ਼ਮ—(ਕਿਰਨਦੀਪ ਵੱਲ) ਕੀ ਤੂੰ ਮਾਸਟਰ ਜੀ ਨੂੰ ਆਪਣਾ ਗੁਰੂ ਨਹੀਂ ਸਮਝਦਾ ?

ਕਿਰਨਦੀਪ—ਸਮਝਦਾ ਹਾਂ ।

ਰੇਸ਼ਮ—ਜੇ ਸਮਝਦਾ ਏਂ ਤਾਂ ਇਹਨਾਂ ਦਾ ਹੁਕਮ ਕਿਉਂ ਨਹੀਂ ਮੰਨਿਆ । ਇਹਨਾਂ ਨੇ ਤੇਰਾ ਅੰਗੂਠਾ ਨਹੀਂ ਮੰਗਿਆ, ਤੇਰੀਆਂ ਰਚਨਾਵਾਂ ਨਹੀਂ ਮੰਗੀਆਂ ।

ਕਿਰਨਦੀਪ—ਮੈਂ ਤਾਂ ਇਹਨਾਂ ਦਾ ਹਰ ਹੁਕਮ ਮੰਨਦਾ ਹਾਂ ਤੇ ਸਾਰੀ ਉਮਰ ਮੰਨਦਾ ਰਹਾਂਗਾ ।

ਰੇਸ਼ਮ—ਐਤਕੀਂ ਕਿਉਂ ਨਹੀਂ ਮੰਨਿਆ ?

ਕਿਰਨਦੀਪ—ਇਸ ਬਾਰੇ ਸੋਚ ਰਿਹਾਂ ।

ਰੇਸ਼ਮ—ਵੇਖਿਆ ਮਾਸਟਰ ਜੀ ।

ਕਿਰਨਦੀਪ—ਰੇਸ਼ਮ ਤੂੰ ਵਿਚ......। ਮੈਂ ਮਾਸਟਰ ਜੀ ਨਾਲ ਗੱਲ ਕਰ ਰਿਹਾਂ । ਜਿਹੜੀ ਦੱਛਣਾ ਮੰਗਣਗੇ, ਹੱਸਦੇ ਮੱਥੇ ਦਿਆਂਗਾ ।

ਰੇਸ਼ਮ—ਅਸੀਂ ਤੈਨੂੰ ਕੀ ਕਹਿੰਦੇ ਹਾਂ । ਐਵੇਂ ਸਾਡੇ ਗਲ ਪਈ ਜਾਂਦੈਂ ।

ਕਿਰਨਦੀਪ—ਤੁਸੀਂ ਮੈਨੂੰ ਆਪਣੇ ਮਗਰ ਘਸੀਟਣਾ ਚਾਹੁੰਦੇ ਹੋ ਜੋ ਮੈਨੂੰ ਮਨਜ਼ੂਰ ਨਹੀਂ।

ਰੇਸ਼ਮ—ਮਾਸਟਰ ਜੀ ਆਪੇ ਪੁੱਛ ਲਓ। ਤੁਸੀਂ ਈ ਇਸ ਨੂੰ ਸਿਰ ਚੜ੍ਹਾਇਐ, ਨਹੀਂ ਤਾਂ ਅਸੀਂ ਸਿੱਧਾ ਤੀਰ ਵਰਗਾ ਕਰ ਦੇਣਾ ਸੀ।

ਅਧਿਆਪਕ—ਰੇਸ਼ਮ, ਤੁਸੀਂ ਕਾਹਲੇ ਨਾ ਪਓ। ਮੈਂ ਆਪੇ ਪੁੱਛਨਾਂ। (ਕਿਰਨਦੀਪ ਵੱਲ) ਤੂੰ ਕੈਂਠੀ ਨਹੀਂ ਲਿਆਇਆ, ਜੇ ਨਹੀਂ ਲਿਆਉਣੀ ਸੀ ਤਾਂ ਉਸੇ ਵੇਲੇ ਨਾਂਹ ਕਰ ਦਿੰਦਾ।

ਕਿਰਨਦੀਪ—ਉਸ ਵੇਲੇ ਮੈਨੂੰ ਤੁਹਾਡੀਆਂ ਸ਼ਰਤਾਂ ਸਮਝ ਨਹੀਂ ਸਨ ਆਈਆਂ।

ਅਧਿਆਪਕ—ਇਹਨਾਂ ਵਿਚ ਸਮਝਣ ਵਾਲੀ ਕਿਹੜੀ ਗੱਲ ਸੀ ? (ਬਦਲ ਕੇ) ਸਾਧਾਰਨ ਜੇਹੀ ਤਾਂ ਸ਼ਰਤ ਸੀ ਕਿ ਚੀਜ਼ ਉਸ ਵੇਲੇ ਲਿਆਉਣੀ ਏ ਜਦ ਤੁਹਾਨੂੰ ਕੋਈ ਨਾ ਵੇਖਦਾ ਹੋਵੇ।

ਕਿਰਨਦੀਪ—ਮੈਨੂੰ ਕੋਈ ਸ਼ਬਦ ਦੇ ਅਰਥ ਨਹੀਂ ਸਨ ਸਪੱਸ਼ਟ ਹੋਏ।

ਅਧਿਆਪਕ—ਸਿੱਧੀ ਗੱਲ ਏ। ਜਦ ਘਰ ਕੋਈ ਨਾ ਹੋਵੇ ਤੇ ਨਾ ਕੋਈ ਤੁਹਾਨੂੰ ਵੇਖਦਾ ਹੋਵੇ ਤਾਂ ਚੀਜ਼ ਚੁੱਕ ਕੇ ਲੁਕੋ ਲੈਣੀ ਏਂ ਤੇ ਬਸਤੇ ਵਿਚ ਪਾ ਕੇ ਇੱਥੇ ਲੈ ਆਉਣੀ ਏਂ। ਬੱਸ ਐਨੀ ਤਾਂ ਗੱਲ ਏ।

ਕਿਰਨਦੀਪ—ਲੱਗਦੀ ਸਿੱਧੀ ਏ ਪਰ ਹੈ ਨਹੀਂ।

ਅਧਿਆਪਕ—ਫੇਰ ਤੂੰ ਲਿਆਇਆ ਕਿਉਂ ਨਹੀਂ ? (ਬਦਲ ਕੇ) ਕੀ ਤੈਥੋਂ ਮੈਨੂੰ ਦੱਛਣਾ ਲੈਣ ਦਾ ਹੱਕ ਨਹੀਂ ਹੈ ?

ਕਿਰਨਦੀਪ—ਹੈ।

ਅਧਿਆਪਕ—ਫੇਰ ਤੂੰ ਕੀ ਘਰ ਵਿਚ ਇਕੱਲਾ ਨਹੀਂ ਹੁੰਦਾ ?

ਕਿਰਨਦੀਪ—ਹੁੰਦਾ ਹਾਂ।

ਅਧਿਆਪਕ—ਫੇਰ ?

ਕਿਰਨਦੀਪ—ਤੁਸੀਂ ਕਹਿੰਦੇ ਹੋ ਕੋਈ ਦੇਖਦਾ ਨਾ ਹੋਵੇ।

ਅਧਿਆਪਕ—ਜਦ ਤੂੰ ਘਰ ਵਿਚ ਇਕੱਲਾ ਹੁੰਦੈਂ, ਫੇਰ ਤੈਨੂੰ ਕੌਣ ਵੇਖਦਾ ਏ ?

ਕਿਰਨਦੀਪ—ਕੱਲ੍ਹ ਸ਼ਾਮੀ ਇਕੱਲਾ ਸਾਂ। ਚਾਬੀਆਂ ਵੀ ਲੱਭ ਪਈਆਂ ਸਨ। ਜਿੰਦਰਾ ਵੀ ਖੁੱਲ੍ਹ ਗਿਆ ਸੀ। ਗਹਿਣਿਆਂ ਵਾਲੀ ਸੰਦੂਕੜੀ ਵੀ ਲੱਭ ਪਈ ਸੀ, ਜਿਸ ਵਿਚ ਕੈਂਠੀ ਸੀ।

ਅਧਿਆਪਕ—ਫੇਰ ਤੂੰ ਚੁੱਕੀ ਕਿਉਂ ਨਾ ?

ਕਿਰਨਦੀਪ—ਮੈਂ ਚੁੱਕ ਨਾ ਸਕਿਆ।

ਅਧਿਆਪਕ—ਕਿਉਂ ?

ਕਿਰਨਦੀਪ—ਹਿੰਮਤ ਨਾ ਪਈ।

ਅਧਿਆਪਕ—ਇਸ ਵਿਚ ਹਿੰਮਤ ਵਾਲੀ ਕਿਹੜੀ ਗੱਲ ਸੀ ? ਕਿਹੜੀ ਤੇਰੇ ਸਿਰ ਤੇ ਤਲਵਾਰ ਲਟਕ ਰਹੀ ਸੀ ?

ਕਿਰਨਦੀਪ—ਮੈਨੂੰ ਕੋਈ ਰੋਕ ਰਿਹਾ ਸੀ।

ਅਧਿਆਪਕ—ਕੌਣ ?

(ਕਿਰਨਦੀਪ ਜੁਆਬ ਨਹੀਂ ਦਿੰਦਾ।)

ਰੇਸ਼ਮ—ਜੀ ਇਹ ਬੜਾ ਸ਼ੈਤਾਨ ਏ।

ਪ੍ਰਕਾਸ਼—ਇਹ ਆਪਣਾ ਘਰ ਵੀ ਰੱਖਣਾ ਚਾਹੁੰਦਾ ਏ ਤੇ ਤੁਹਾਨੂੰ ਵੀ ਬੁੱਧੂ ਬਣਾਉਣਾ ਚਾਹੁੰਦਾ ਏ।

ਰੇਸ਼ਮ—ਅਸਲ ਵਿਚ ਇਸ ਨੂੰ ਤੁਹਾਡਾ ਸਤਿਕਾਰ ਨਹੀਂ।

ਪ੍ਰਕਾਸ਼—ਜੀ ਛੱਡੋ, ਇਸ ਦਾ ਖਹਿੜਾ। ਇਹ ਨਹੀਂ ਲਿਆਉਂਦਾ ਤਾਂ ਮੈਂ ਕਰ ਦਿੰਨਾਂ ਕੈਂਠੀ ਦਾ ਪ੍ਰਬੰਧ।

ਅਧਿਆਪਕ—ਸੁਆਲ ਨਿਰਾ ਕੈਂਠੀ ਦਾ ਨਹੀਂ, ਹੁਕਮ ਮੰਨਣ ਦਾ ਏ।

ਰੇਸ਼ਮ—ਗੱਲੀਂ ਬਾਤੀਂ ਤਾਂ ਏਸ ਮੰਨਣਾ ਨਹੀਂ ਭਾਵੇਂ ਕੁਝ ਪਏ ਕਰੋ। ਹਾਂ, ਬੈਂਤ ਵਰਤੋ, ਤਾਂ ਭਾਵੇਂ ਸਿੱਧਾ ਹੋ ਜਾਵੇ।

ਅਧਿਆਪਕ—ਫੜਾ ਰੱਤਾ ਬੈਂਤ ਫੇਰ।

(ਰੇਸ਼ਮ ਦਫਤਰ ਦੇ ਇਕ ਖੂੰਜੇ ਵਿਚ ਪਈ ਬੈਂਤ ਫੜਾਉਂਦਾ ਹੈ।)

ਰੇਸ਼ਮ—ਲਓ ਜੀ।

ਅਧਿਆਪਕ—(ਬੈਂਤ ਫੜਦਾ ਹੋਇਆ) ਜਿਹੜਾ ਵਿਦਿਆਰਥੀ ਅਧਿਆਪਕ ਦਾ ਕਹਿਣਾ ਨਾ ਮੰਨੇ ਤੇ ਢੁੱਚਰਾਂ ਕਰੇ, ਉਸ ਨੂੰ ਤਾਂ ਮੈਂ ਕਦੀ ਨਹੀਂ ਛੱਡਿਆ ਕਰਦਾ।

ਰੇਸ਼ਮ—ਜਿਹੜਾ ਉਸਤਾਦ ਦਾ ਕਹਿਣਾ ਨਾ ਮੰਨੇ, ਉਸ ਨੂੰ ਤਾਂ ਫਾਹੇ ਲਾ ਦੇਣਾ ਚਾਹੀਦੈ।

ਅਧਿਆਪਕ—ਕਿਰਨਦੀਪ ਏਧਰ ਆ। ਦੱਸ ਮੇਰਾ ਹੁਕਮ ਕਿਉਂ ਨਹੀਂ ਮੰਨਿਆ ?

(ਕਿਰਨਦੀਪ ਅੱਗੇ ਆ ਜਾਂਦਾ ਹੈ ਪਰ ਚੁੱਪ ਹੈ।)

ਅਧਿਆਪਕ—ਤੂੰ ਹੁਣ ਬੋਲਦਾ ਕਿਉਂ ਨਹੀਂ ?

ਰੇਸ਼ਮ—ਬੋਲੇ ਸੁਆਹ, ਝੂਠਾ ਏ। ਕਰੋ ਸਿੱਧਾ।

(ਰੇਸ਼ਮ ਤੇ ਪ੍ਰਕਾਸ਼ ਖ਼ੁਸ਼ ਹਨ)

(ਅਧਿਆਪਕ ਮਾਰਨ ਦਾ ਡਰਾਵਾ ਦੇ ਰਿਹਾ ਹੈ ਪਰ ਮਾਰਨਾ ਨਹੀਂ ਚਾਹੁੰਦਾ।)

(ਕਿਰਨਦੀਪ ਬੈਂਤ ਖਾਣ ਲਈ ਹੱਥ ਅੱਗੇ ਕਰਦਾ ਹੈ।)

ਰੇਸ਼ਮ—ਜੀ ਟਿਕਾਓ। ਕਰੋ ਸਿੱਧਾ।

ਅਧਿਆਪਕ—ਮੈਂ ਕਹਿਨਾਂ ਜਾਂਦੀ ਵਾਰ ਨਾ ਈ ਮਾਰਾਂ।

**ਰੇਸ਼ਮ**—ਮਾਰਨ ਬਿਨਾਂ ਇਸ ਕੁਝ ਨਹੀਂ ਬੋਲਣਾ।

**ਅਧਿਆਪਕ**—ਕਿਰਨਦੀਪ !

(ਕਿਰਨਦੀਪ ਚੁੱਪ ਹੈ।)

**ਅਧਿਆਪਕ**—ਕਿਰਨਦੀਪ !

(ਕਿਰਨਦੀਪ ਫੇਰ ਵੀ ਚੁੱਪ ਹੈ।)

**ਕਿਰਨਦੀਪ**—(ਆਪਣੇ ਮਨ ਨਾਲ ਕੋਈ ਫ਼ੈਸਲਾ ਕਰ ਕੇ) ਮੈਂ ਹੁਣੇ ਲਿਆ ਦਿੰਦਾਂ ਕੈਂਠੀ।

**ਅਧਿਆਪਕ**—ਹੁਣੇ ਤੂੰ ਕਿਵੇਂ ਲਿਆਵੇਂਗਾ। ਸਾਰੇ ਘਰ ਹੋਣੇ ਨੇ।

**ਕਿਰਨਦੀਪ**—ਜੀ ਐਸ ਵੇਲੇ ਘਰ ਕੋਈ ਨਹੀਂ।

**ਅਧਿਆਪਕ**—ਤੈਨੂੰ ਕਿਵੇਂ ਪਤਾ ?

**ਕਿਰਨਦੀਪ**—ਘਰ ਬੰਦ ਏ ਤੇ ਚਾਬੀਆਂ ਮੇਰੇ ਕੋਲ ਨੇ। ਮੈਂ ਹੁਣੇ ਲਿਆਂਦਾ ਹਾਂ।

(ਕਿਰਨਦੀਪ ਜਾਂਦਾ ਹੈ।)

**ਰੇਸ਼ਮ**—ਵੇਖਿਆ ਕਿੰਨਾ ਮੀਸਣਾ ਨਿਕਲਿਆ।

**ਪ੍ਰਕਾਸ਼**—ਮੇਰਾ ਖ਼ਿਆਲ ਏ ਇਸ ਨੇ ਕੈਂਠੀ ਲਿਆ ਕੇ ਬੱਸਤੇ ਵਿਚ ਰੱਖੀ ਹੋਈ ਏ।

**ਰੇਸ਼ਮ**—ਬੈਂਤ ਤੋਂ ਡਰ ਗਿਆ। ਉਂਝ ਇਸ ਨਹੀਂ ਸੀ ਕਾਬੂ ਆਉਣਾ।

**ਪ੍ਰਕਾਸ਼**—ਮਾਸਟਰ ਸਾਹਿਬ। ਤੁਹਾਨੂੰ ਤਾਂ ਇਹ ਟਿੱਚ ਸਮਝਦਾ ਏ। ਇਕ ਅੱਧ ਵਾਰੀ ਸੇਵਾ ਕਰ ਦਿਆ ਕਰੋ, ਫੇਰ ਆਪੇ ਸੂਤ ਰਹੇਗਾ।

**ਅਧਿਆਪਕ**—(ਸੋਚਾਂ 'ਚੋਂ ਨਿਕਲ ਕੇ) ਸਾਰੀਆਂ ਚੀਜ਼ਾਂ ਇਕੱਠੀਆਂ ਕਰੋ ਤੇ ਇਹਨਾਂ ਦੀ ਲਿੱਸਟ ਬਣਾਓ। ਜਿਸ ਚੀਜ਼ ਦਿੱਤੀ ਏ, ਉਸ ਦਾ ਨਾਂ ਵੀ ਨਾਲ ਲਿਖੋ।

(ਰੇਸ਼ਮ ਤੇ ਪ੍ਰਕਾਸ਼ ਇਕੱਲੀ-ਇਕੱਲੀ ਚੀਜ਼ ਚੁੱਕ ਕੇ ਨੋਟ ਕਰਦੇ ਹਨ ਤੇ ਲਿੱਸਟ ਤਿਆਰ ਕਰਦੇ ਹਨ।)

(ਐਨੇ ਨੂੰ ਕਿਰਨਦੀਪ ਆਉਂਦਾ ਹੈ।)

(ਉਸ ਦੇ ਦੋਹਾਂ ਹੱਥਾਂ ਵਿਚ ਮੋਮਬੱਤੀਆਂ ਵਾਂਗ ਜਲਦੀਆਂ ਪੱਤਲੀਆਂ-ਪੱਤਲੀਆਂ ਲੱਕੜਾਂ ਫੜੀਆਂ ਹੋਈਆਂ ਹਨ। ਉਹ ਇਉਂ ਤੁਰਿਆ ਆ ਰਿਹਾ ਹੈ ਜਿਵੇਂ ਬਲੀ ਦੇਣ ਆ ਰਿਹਾ ਹੋਵੇ। ਉਸ ਦੇ ਚਿਹਰੇ ਤੇ ਅਜੀਬ ਜਲੌ ਹੈ। ਅਧਿਆਪਕ ਦੇ ਲਾਗੇ ਪੁੱਜ ਜਾਂਦਾ ਹੈ। ਤਿੰਨੇ ਵੇਖ ਕੇ ਡਰ ਜਾਂਦੇ ਹਨ।)

**ਅਧਿਆਪਕ**—ਇਹ ਕੀ ?

**ਕਿਰਨਦੀਪ**—ਪਹਿਲਾਂ ਆਪਣੀ ਦੱਛਣਾ ਲਓ। ਫੇਰ ਕੈਂਠੀ ਦਿੰਦਾ ਹਾਂ। ਕੋਈ ਇਹ ਨਾ ਕਹੇ ਅੱਜ ਏਕਲਵਿਆ ਵਾਂਗ ਕੋਈ ਆਪਣੇ ਗੁਰੂ ਨੂੰ ਦੱਛਣਾ ਦੇਣ ਦੇ ਸਮਰੱਥ ਨਹੀਂ।

**ਅਧਿਆਪਕ**—ਇਹ ਕੀ ?

ਕਿਰਨਦੀਪ—ਤੁਸੀਂ ਉਦੋਂ ਕੈਂਠੀ ਲਿਆਉਣ ਲਈ ਕਹਿੰਦੇ ਹੋ, ਜਦ ਕੋਈ ਨਾ ਵੇਖਦਾ ਹੋਵੇ। ਜਦ ਮੈਂ ਘਰ ਬਿਲਕੁਲ ਇਕੱਲਾ ਹੁੰਦਾਂ ਤਾਂ ਵੀ ਮੇਰੀਆਂ ਅੱਖਾਂ ਮੈਨੂੰ ਵੇਖਦੀਆਂ ਹੁੰਦੀਆਂ—ਮੈਂ ਆਪ ਜੀ ਦੀ ਸ਼ਰਤ ਦੀ ਉਲੰਘਣਾ ਨਹੀਂ ਕਰ ਸਕਦਾ। (ਤਰਲੇ ਨਾਲ) ਜਦ ਤੀਕ ਇਹਨਾਂ ਵਿਚ ਜੋਤ ਏ ਮੈਂ ਕੈਂਠੀ ਨਹੀਂ ਲਿਆ ਸਕਦਾ।

ਅਧਿਆਪਕ—ਕਿਰਨਦੀਪ !

ਕਿਰਨਦੀਪ—(ਤਰਲੇ ਨਾਲ) ਆ ਲਓ ਬਲਦੀਆਂ ਲੱਕੜਾਂ। ਮੇਰੀਆਂ ਅੱਖਾਂ ਵਿਚ ਫੇਰ ਦਿਓ। ਏਕਲੇਵਾ ਨੇ ਅੰਗੂਠਾ ਦਿੱਤਾ ਸੀ ਮੈਂ ਅੱਖਾਂ ਦੇ ਰਿਹਾਂ।

ਅਧਿਆਪਕ—ਕਿਰਨਦੀਪ !

ਕਿਰਨਦੀਪ—(ਹੋਰ ਤਰਲੇ ਨਾਲ) ਇਹਨਾਂ ਦੀ ਜੋਤ ਬੁਝਾ ਦਿਓ। ਜਦ ਮੈਂ ਕੈਂਠੀ ਚੁੱਕਣ ਲੱਗਦਾਂ, ਇਹ ਵੇਖ ਰਹੀਆਂ ਹੁੰਦੀਆਂ ਹਨ, ਚੁੱਕਣ ਨਹੀਂ ਦਿੰਦੀਆਂ। ਮੈਂ ਇਹਨਾਂ ਨੂੰ ਧੋਖਾ ਨਹੀਂ ਦੇ ਸਕਦਾ। ਤੁਹਾਡੀ ਸ਼ਰਤ ਦੀ ਉਲੰਘਣਾ ਨਹੀਂ ਕਰ ਸਕਦਾ।

ਅਧਿਆਪਕ—ਕਿਰਨਦੀਪ !

ਕਿਰਨਦੀਪ—ਇਹਨਾਂ ਦੀ ਜੋਤ ਹੁੰਦਿਆਂ ਮੈਂ ਤੁਹਾਡਾ ਅਸਲੀ ਵਿਦਿਆਰਥੀ ਨਹੀਂ ਬਣ ਸਕਦਾ। ਤੁਹਾਡਾ ਹੁਕਮ ਨਹੀਂ ਮੰਨ ਸਕਦਾ। ਮੈਨੂੰ ਕਲੰਕਤ ਵਿਦਿਆਰਥੀ ਨਾ ਬਣਾਓ। ਬੁਝਾ ਦਿਓ ਇਨ੍ਹਾਂ ਦੀ ਜੋਤ, ਮੈਂ ਲਿਆਵਾਂ ਕੈਂਠੀ......।

(ਅਧਿਆਪਕ ਕਿਰਨਦੀਪ ਦੇ ਚਿਹਰੇ ਵੱਲ ਵੇਖੀ ਜਾਂਦਾ ਹੈ)

ਕਿਰਨਦੀਪ—ਜੇ ਤੁਹਾਡੇ ਵਿਚ ਇਹਨਾਂ ਦੀ ਜੋਤ ਬੁਝਾਉਣ ਦੀ ਹਿੰਮਤ ਨਹੀਂ, ਤਾਂ ਮੈਂ ਆਪ ਫੇਰ ਲੈਂਦਾਂ। ਆਪ ਆਗਿਆ ਦਿਓ।

ਮਾਂ ਦੀ ਆਵਾਜ਼—ਕਿਰਨਦੀਪ ! ਕਿਰਨਦੀਪ ਕੈਂਠੀ ਲੈ ਜਾ, ਕਿਤੇ ਏਕਲੇਵਾ ਵਾਂਗ ਗੁਰੂ ਸ਼ਰਧਾ ਵਿਚ ਅੱਖਾਂ ਨਾ ਗੁਆ ਬੈਠੀਂ। ਕਾਕਾ ਰੁਕ ਜਾ, ਮੈਂ ਕੈਂਠੀ ਲੈ ਕੇ ਆ ਰਹੀ ਹਾਂ।

ਕਿਰਨਦੀਪ—ਗੁਰੂ ਜੀ ਦੱਛਣਾ ਲਓ।

(ਕਿਰਨਦੀਪ ਹੌਲੀ-ਹੌਲੀ ਜਲਦੀਆਂ ਲੱਕੜੀਆਂ ਆਪਣੀਆਂ ਅੱਖਾਂ ਕੋਲ ਲੈ ਜਾਂਦਾ ਹੈ। ਅਧਿਆਪਕ ਦੌੜ ਕੇ ਆਉਂਦਾ ਹੈ।)

ਅਧਿਆਪਕ—(ਲੱਕੜੀਆਂ ਫੜ ਕੇ ਥੱਲੇ ਸੁੱਟ ਕੇ ਪੈਰ ਨਾਲ ਬੁਝਾਉਂਦਾ ਹੋਇਆ) ਕਿਰਨਦੀਪ (ਜੱਫੀ ਵਿਚ ਲੈ ਕੇ) ਮੇਰੀ ਸੋਚ ਦੇ ਜਲੌ। ਮੈਂ ਤਾਂ ਤੇਰੀ ਪਰਖ ਕਰ ਰਿਹਾ ਸਾਂ। ਅੱਜ ਦਾ ਅਸਲੀ ਏਕਲੇਵਾ ਲੱਭ ਰਿਹਾ ਸਾਂ, ਜਿਹੜਾ ਅੰਨ੍ਹੀ ਸ਼ਰਧਾ ਤੋਂ ਉੱਠ ਕੇ ਸੋਚਣ ਦੀ ਸਮਰਥਾ ਰੱਖਦਾ ਹੋਵੇ। ਮੇਰੀ ਕਿਸੇ ਲੜਕੀ ਦੀ ਸ਼ਾਦੀ ਨਹੀਂ ਹੈ। ਮੈਂ ਤਾਂ ਆਪਣਾ ਅਸਲੀ ਵਿਦਿਆਰਥੀ ਲੱਭਣ ਲਈ ਨਾਟਕ ਰਚਾਇਆ ਸੀ। ਰੇਸ਼ਮ ਤੇ ਪ੍ਰਕਾਸ਼, ਜਿਨਾਂ ਤੋਂ ਚੀਜ਼ਾਂ ਲਈਆਂ ਹਨ, ਉਹਨਾਂ ਨੂੰ ਵਾਪਸ

ਕਰ ਦਿਓ।

(ਅਧਿਆਪਕ ਕਿਰਨਦੀਪ ਨੂੰ ਨਾਲ਼ ਲੈ ਕੇ ਤੁਰਦਾ ਹੈ।)

(ਚਾਨਣ ਉਹਨਾਂ ਤੇ ਕੇਂਦ੍ਰਿਤ ਹੁੰਦਾ ਹੈ।)

(ਦੋਹਾਂ ਪਾਸਿਆਂ ਤੋਂ ਨਟ ਤੇ ਨਟਨੀ ਨੱਚਦੇ ਆਉਂਦੇ ਹਨ।)

ਨਟਨੀ—ਦਰਸ਼ਕੋ ਇਹ ਸੀ ਅੱਜ ਦਾ ਏਕਲਵਯ।

ਨਟ—ਦਰਸ਼ਕੋ ! ਪੱਲੇ ਬੰਨ੍ਹ ਕੇ ਲੈ ਜਾਇਓ ਕੁਝ। ਪੱਲੇ ਇੱਥੇ ਹੀ ਨਾ ਝਾੜ ਜਾਇਓ।

## ਅਭਿਆਸ

1. ਦੱਸੋ—1. ਪੁਰਾਣੇ ਏਕਲਵਯ ਨੇ ਤੀਰ ਚਲਾਉਣਾ ਕਿਵੇਂ ਸਿੱਖਿਆ ਸੀ ?
   2. ਦਰੋਣਾਚਾਰੀ ਨੇ ਉਸ ਤੋਂ ਕੀ ਗੁਰ-ਦੱਛਣਾ ਲਈ ਸ੍ਰੀ ?
   3. ਅਧਿਆਪਕ ਨੇ ਹਰ ਵਿਦਿਆਰਥੀ ਤੋਂ ਕਿਉਂ ਚੀਜ਼ਾਂ ਮੰਗੀਆਂ ਸਨ ?
   4. ਅਧਿਆਪਕ ਨੇ ਚੀਜ਼ਾਂ ਲਿਆਉਣ ਬਾਰੇ ਕੀ ਸ਼ਰਤਾਂ ਲਾਈਆਂ ਸਨ ?
   5. ਕਿਰਨਦੀਪ ਨੇ ਅਧਿਆਪਕ ਨੂੰ ਕੀ ਲਿਆ ਕੇ ਦੇਣਾ ਸੀ ?
   6. ਕਿਰਨਦੀਪ ਨੂੰ ਜਦ ਅਧਿਆਪਕ ਮਾਰਨ ਲੱਗਾ ਸੀ ਤਾਂ ਉਸ ਕੀ ਕਿਹਾ ਸੀ ?
   7. ਕਿਰਨਦੀਪ ਹੱਥ ਵਿਚ ਜਲਦੀਆਂ ਲੱਕੜਾਂ ਕਿਉਂ ਲਿਆਇਆ ਸੀ ?
   8. ਕਿਰਨਦੀਪ ਨੇ ਅਧਿਆਪਕ ਨੂੰ ਕੀ ਕਿਹਾ ਸੀ ?
   9. ਅਧਿਆਪਕ ਨੇ ਆਪਣੀ ਲੜਕੀ ਦੇ ਵਿਆਹ ਦਾ ਨਾਟਕ ਕਿਉਂ ਰਚਾਇਆ ਸੀ ?
   10. ਇਸ ਨਾਟਕ ਤੋਂ ਕੀ ਸਿੱਖਿਆ ਮਿਲਦੀ ਹੈ ?

2. **ਇਹ ਸ਼ਬਦ ਵਾਕਾਂ ਵਿਚ ਵਰਤੋ :**

ਵਿਚਾਰ, ਵਿਰਸੇ, ਝਾਕ, ਹਿਰਸੀ, ਦੱਛਣਾ, ਰਚਨਾਵਾਂ, ਚਾਲ, ਸੋਚ, ਉਤਾਵਲੇ, ਉਲਟ, ਵਿਕਾਸ, ਪਰਖਣ, ਮੁਕਾਬਲਾ ਕਰਨ, ਢੁੱਚਰਾਂ, ਮੀਸਣਾ, ਉਲੰਘਣਾ, ਕਲੰਕਤ, ਪ੍ਰਕਾਸ਼।

3. **ਇਨ੍ਹਾਂ ਮੁਹਾਵਰਿਆਂ ਦੇ ਅਰਥ ਦੱਸੋ :**

ਡੰਡਾ ਫੇਰਨ, ਸਿੱਧਾ ਤੀਰ, ਜੋਤ ਨਾ ਜਗਾ ਸਕਿਆ, ਸੇਵਾ ਕਰ ਦਿਆ ਕਰੋ, ਸਿਰੇ ਚੜ੍ਹਾਇਆ, ਸਿਰ ਤੇ ਤਲਵਾਰ ਲਟਕ ਰਹੀ, ਬੁੱਧੂ ਬਣਾਉਣਾ, ਸੂਤ ਰਹੇਗਾ, ਮਗਰ ਘਸੀਟਣਾ।

4. ਦਿੱਤੇ ਸ਼ਬਦਾਂ ਦੇ ਸਾਹਮਣੇ ਉਲਟ ਭਾਵਾਂ ਵਾਲੇ ਸ਼ਬਦ ਲਿਖੋ :

ਤੋੜਨਾ—

ਸੱਚ—

ਤਰਸ—

ਮਹਾਨ—

ਸਿੱਧਾ—

ਕਾਹਲੇ—

5. ਵਾਕ ਪੂਰੇ ਕਰੋ :

1. ਸੋਚ ਬਦਲੀ ਵਿਚਾਰ..... ।
2. ਉਤਾਵਲੇ ਹੋਣਗੇ ਤਾਂ ਹੀ......।
3. ਤਦੇ ਲੋਕ ਕਹਿੰਦੇ ਨੇ ਕੇਵਲ ਖੇਡੋ ਚੰਗੇ ਨਾਟਕ......।
4. ਮਾਸਟਰ ਜੀ ਡੰਡਾ ਫੇਰਨ ਤਾਂ......।
5. ਇਕ ਵੀ ਵਿਦਿਆਰਥੀ ਵਿਚ......।
6. ਮੇਰੀ ਸੋਚ ਦਾ......।
7. ਐਸੀ ਦੱਛਣਾ ਮੰਗਣ ਦਾ ਗੁਰੂ ਨੂੰ......।
8. ਇਹ ਆਪਣਾ ਘਰ ਵੀ ਰੱਖਣਾ ਚਾਹੁੰਦਾ ਹੈ ਤੇ......।
9. ਮੈਂ ਤਾਂ ਆਪਣਾ ਅਸਲੀ ਵਿਦਿਆਰਥੀ......।
10. ਦਰਸ਼ਕੋ ! ਪੱਲੇ ਬੰਨ੍ਹ ਕੇ ਲੈ ਜਾਇਓ ਕੁਝ..... ।

6. ਨਟ ਤੇ ਨਟਨੀ ਦੀ ਗੱਲ-ਬਾਤ ਆਪਣੇ ਸ਼ਬਦਾਂ ਵਿਚ ਲਿਖੋ ।

7. 'ਅੱਜ ਦਾ ਏਕਲੇਵਾ' ਦਾ ਨਾਇਕ ਕੌਣ ਹੈ ?

8. ਨਾਇਕ ਬਾਰੇ ਦਸ ਵਾਕ ਲਿਖੋ ।

9. ਇਸ ਨਾਟਕ ਨੂੰ ਕਲਾਸ ਵੱਲੋਂ ਖੇਡੋ ।

10. ਸਾਰੇ ਨਾਟਕ ਵਿਚ ਵਧੀਆ ਪਾਤਰ ਕੌਣ ਹੈ ਤੇ ਕਿਉਂ ?

11. ਪੜਨਾਂਵ ਕੀ ਹੁੰਦਾ ਹੈ ? ਉਦਾਹਰਣ ਪਾਠ ਵਿੱਚੋਂ ਲੱਭ ਕੇ ਦਿਓ ।

# ਕਾਬਲ

ਹੌਲੇ ਹੌਲੇ ਕੋਮਲ ਕਦਮੀਂ
ਬੱਦਲ ਜੁੜਦੇ ਜਾਂਦੇ
ਕਾਹਲੀ ਪੌਣ ਕੰਧਾੜੇ ਚੜ੍ਹ ਕੇ
ਘੁੱਟ ਘੁੱਟ ਜੱਫੀਆਂ ਪਾਂਦੇ ।

ਗਹਿਰੀ ਧੁੰਧ ਜਹੀ ਹੈ ਪਸਰੀ
ਸ਼ਾਮ ਢਲੀ ਨਾ ਹਾਲੇ
ਏਸ ਪੜਾ 'ਤੇ ਸੂਰਜ ਲੱਥਾ
ਦੇਖ ਬੱਦਲ ਘੁੰਗਰਾਲੇ ।

ਭੇਦਾਂ ਭਰਿਆ ਇਕ ਸੱਨਾਟਾ
ਵਾਦੀ ਉੱਤੇ ਛਾਇਆ
ਕਾਬਲ ਨਾਲ ਪਹਾੜਾਂ ਘਿਰਿਆ
ਜਾਪੇ ਜਿਉਂ ਇਕ ਸਾਇਆ ।

ਚਿੱਟੀ ਦੁੱਧ ਬਰਫ਼ ਦੇ ਕਿੰਗਰੇ
ਨੈਣੋਂ ਓਹਲੇ ਹੋਏ
ਬਸ ਇਕ ਗਗਨ ਸਲੇਟੀ ਰੰਗਾ
ਉੜ ਧਰਤੀ ਨੂੰ ਛੋਹੇ ।

ਬੇ-ਪੱਤੇ ਰੁੱਖਾਂ ਦੀਆਂ ਸ਼ਾਖ਼ਾਂ
ਘੋਰ ਗ਼ਮਾਂ ਵਿਚ ਡੁੱਬੀਆਂ
ਇਉਂ ਜਾਪਣ ਜਿਉਂ ਏਸ ਸੰਝ ਵਿਚ
ਪੋਟੇ ਪੋਟੇ ਖੁੱਭੀਆਂ ।

ਪਰ ਇਕ ਅਡੋਲ ਖ਼ਾਮੋਸ਼ੀ
ਖਿਲ੍ਹਰੀ ਵਾਂਗ ਵਿਰਾਨੀ
ਬਰਫ਼ਾਂ ਲੱਦੀ ਰੂਹ ਧਰਤੀ ਦੀ
ਇਕ ਬੇਦਾਗ਼ ਕਹਾਣੀ ।

ਕਿਰੀਆਂ ਫੇਰ ਬਰਫ਼ ਦੀਆਂ ਪੱਤੀਆਂ
ਕਿਰੀਆਂ ਕੋਮਲ ਪੈਰੀਂ
ਬਿਨਾਂ ਆਵਾਜ਼ ਧਰਤੀ 'ਤੇ ਲੱਥੀਆਂ
ਬਦਲਵਾਈਆਂ ਸ਼ੈਰੀਂ ।

ਚੁੱਕ ਪਰਦਾ ਬਾਰੀ 'ਚੋਂ ਦੇਖਾਂ
ਕੁਦਰਤ ਦੀ ਟੂਣੇਹਾਰੀ
ਕੋਮਲ-ਅੰਗੀ ਨੇ ਕਿੰਜ ਕੱਜੀ
ਜੀਵਨ ਦੀ ਚਿੰਗਾਰੀ ।

ਇੱਕੋ ਚਾਦਰ ਵਿਛ ਗਈ
ਦੂਰ ਦੂਰ ਤਕ ਸਾਰੇ
ਇੱਕੋ ਰੂਪ ਛੰਨਾਂ ਝੁੱਗੀਆਂ
ਮਸਜਦ ਮਹਲ ਮੁਨਾਰੇ ।

ਰਾਤ ਹਨੇਰੀ ਪਰ ਚਾਨਣ ਵਿਚ
ਜਾਪੇ ਨ੍ਹਾਤੀ ਧੋਤੀ
ਲਾਟ ਰੂਪ ਦੀ ਬਰਫ਼ ਚਾਨਣੀ
ਦਘੇ ਪਿਆ ਜਿਉਂ ਮੋਤੀ ।

'ਪੁੱਜਾ ਹੈ ਅੱਜ ਰੂਪ ਸਿਖਰ ਤੇ'
ਆਖੇ ਕੋਲੋਂ ਕੋਈ
ਸੁੱਚੀ, ਕੂਲੀ ਕੋਮਲ ਕਾਇਆ
ਇਸ ਧਰਤੀ ਦੀ ਹੋਈ ।

ਰਿਣੀ ਰਮਕ ਪਈ ਪਲ ਪਿੱਛੋਂ
ਸ਼ਾਖ਼ਾਂ ਕੰਬਣ ਲੱਗੀਆਂ
ਥੜਕ ਰਹੇ ਜੀਵਨ ਦੀਆਂ ਲਹਿਰਾਂ
ਵਿਚ ਖ਼ਲਾਅ ਦੇ ਮੱਘੀਆਂ ।

ਦੂਰੋਂ ਦੂਰੋਂ ਨਜ਼ਰਾਂ ਮੁੜੀਆਂ
ਲੈ ਕੇ ਨਿੱਘੀਆਂ ਸੂਹਾਂ
ਗੋਰੇ ਮੂੰਹ 'ਤੇ ਪਾਏ ਲਕੀਰਾਂ
ਵਾ ਵਿਚ ਘੁਲਿਆ ਧੂੰਆਂ ।

—ਪ੍ਰਭਜੋਤ ਕੌਰ

1. ਦੱਸੋ—1. ਬੱਦਲ ਕਿਸ ਦੇ ਕੰਧਾੜੇ ਚੜ੍ਹ ਕੇ ਜੱਫੀਆਂ ਪਾਉਂਦੇ ਹਨ ?
2. ਕਾਬਲ ਕਾਹਦੇ ਨਾਲ ਘਿਰਿਆ ਹੋਇਆ ਹੈ ?
3. ਕਵਿਤਰੀ ਕਿੱਥੇ ਬੈਠੀ ਬਰਫ਼ ਪੈਂਦੀ ਵੇਖ ਰਹੀ ਹੈ ?
4. ਸਭ ਤੇ ਕਿਹੜੀ ਚਾਦਰ ਵਿੱਛ ਗਈ ਹੈ ?
5. ਬਰਫ਼ ਕਿਵੇਂ ਚਮਕ ਰਹੀ ਸੀ ?
6. ਸੂਰਜ ਦੀ ਚਮਕ ਨਾਲ ਕੀ ਤਬਦੀਲੀ ਆਈ ?

2. **ਇਹ ਕਾਵਿ-ਸੱਤਰਾਂ ਪੂਰੀਆਂ ਕਰੋ :**

ਭੇਦਾਂ ਭਰਿਆ ਇਕ ਸੱਨਾਟਾ.........।

ਕਾਬਲ ਨਾਲ ਪਹਾੜਾਂ ਘਿਰਿਆ.........।

ਪਰ ਇਕ ਅਡੋਲ ਖ਼ਾਮੋਸ਼ੀ.........।

ਬਰਫ਼ਾਂ ਲਦੀ ਰੂਹ ਧਰਤੀ.........।

3. **ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**
ਕੋਮਲ, ਕੰਧਾੜੇ, ਜੱਫੀਆਂ, ਗਹਿਰੀ, ਘੁੰਗਰਾਲੇ, ਕਿੰਗਰੇ, ਟੂਣੇਹਾਰੀ, ਚਾਦਰ, ਕੂਲੀ, ਥੜਕ ।

4. **ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :**

ਖ਼ਾਮੋਸ਼—ਖ਼ਾਮੋਸ਼ੀ
ਸਲੇਟ—
ਚਲਾਕ—
ਕਦਮ—
ਜੜ੍ਹ—

5. **ਪਹਿਲੇ ਦੋ ਬੰਦਾਂ ਦੇ ਅਰਥ ਕਰੋ ।**
6. **ਸਾਰੀ ਕਵਿਤਾ ਦਾ ਸਾਰ ਲਿਖੋ ।**
7. **ਅਖ਼ੀਰਲੇ ਦੋ ਬੰਦ ਯਾਦ ਕਰੋ ।**
8. **ਜੇ ਕਦੀ ਬਰਫ਼ ਪੈਂਦੀ ਜਾਂ ਗੜੇ ਪੈਂਦੇ ਦੇਖੇ ਹਨ, ਤਾਂ ਉਹ ਨਜ਼ਾਰਾ ਆਪਣੇ ਸ਼ਬਦਾਂ ਵਿਚ ਲਿਖੋ ।**
9. **ਕਿਰਿਆ ਕਿੰਨੇ ਭਾਂਤ ਦਾ ਹੁੰਦਾ ਹੈ ? ਉਦਾਹਰਣ ਪਾਠ ਵਿੱਚੋਂ ਲੱਭ ਕੇ ਦਿਓ ।**

 

## ਪਾਠ ਚੌਵੀਵਾਂ

# ਰਸਿਆ ਹੋਇਆ ਨਾਟਕਕਾਰ



ਫਲ ਵਿਚ ਰਸ ਤਾਂ ਜਨਮਦਾ ਹੈ ਜੇ ਉਹ ਹੌਲੀ-ਹੌਲੀ ਪੱਕੇ । ਜੀਵਨ ਵਿਚ ਰਸ ਤਾਂ ਪੈਦਾ ਹੁੰਦਾ ਹੈ ਜੇ ਆਦਮੀ ਆਪਣੀ ਮਿਹਨਤ ਨਾਲ ਤੇ ਆਪਣੇ ਸਵੈ-ਭਰੋਸੇ ਨਾਲ ਜੀਵਨ-ਘੋਲ ਘੁਲੇ। ਲੋਕਾਂ ਨਾਲ ਪੂਰਨ ਹਮਦਰਦੀ ਰੱਖੇ ਤੇ ਉਨ੍ਹਾਂ ਦੇ ਕੰਮ ਆਉਣਾ ਆਪਣਾ ਅਸਲੀ ਮਨੋਰਥ ਸਮਝੇ। ਜਿਸ ਨੂੰ ਆਪਣੀ ਮਾਤ-ਬੋਲੀ ਨਾਲ ਪਿਆਰ ਹੋਵੇ । ਆਪਣੇ ਵਿਰਸੇ ਦਾ ਸਤਿਕਾਰ ਹੋਵੇ । ਜਿਸ ਵਿਚ ਆਪਣੇ ਵਡੇਰਿਆਂ ਤੋਂ ਕੁਝ ਸਿਖਣ ਦੀ ਅਥਾਹ ਲਗਨ ਹੋਵੇ। ਇਉਂ ਰਸਿਆ ਹੋਇਆ ਨਾਟਕਕਾਰ ਉਸ ਨੂੰ ਕਿਹਾ ਜਾਂਦਾ ਹੈ ਜਿਸ ਦੇ ਲਿਖੇ ਨਾਟਕਾਂ ਵਿਚ ਜੀਵਨ ਦਾ ਰਸ ਹੋਵੇ। ਨਾਟਕਾਂ ਵਿਚ ਮਨੁੱਖਤਾ ਲਈ ਪਿਆਰ ਹੋਵੇ। ਨਾਟਕਾਂ ਵਿਚ ਆਮ ਲੋਕਾਂ ਦਾ ਜੀਵਨ ਹੋਵੇ। ਵਾਰਤਾਲਾਪ ਜੀਵਨ-ਮਈ ਤੇ ਸੁਆਦੀ ਹੋਵੇ, ਜਿਸ ਦਾ ਹਰ ਸ਼ਬਦ ਮਨੁੱਖੀ ਉਦਗਾਰਾਂ ਨੂੰ ਸਹਿਜ ਸੁਭਾਅ ਪ੍ਰਗਟਾਅ ਜਾਵੇ । ਪਾਤਰਾਂ ਦਾ ਨਾਟਕੀ ਘੋਲ ਦਰਸ਼ਕਾਂ ਨੂੰ ਉੱਚਿਆ ਵੀ ਦੇਵੇ ਤੇ ਸੇਧ ਦੇਣ ਦੀ ਸਮਰੱਥਾ ਵੀ ਰੱਖਦਾ ਹੋਵੇ। ਕਿਸੇ ਦੇਸ਼ ਦੇ ਰਸੇ ਹੋਏ ਨਾਟਕਕਾਰ ਦੇ ਨਾਟਕਾਂ ਤੋਂ ਹੀ ਦੇਸ਼ ਅਤੇ ਦੇਸ਼ ਦੀ ਬੋਲੀ ਦਾ ਮਿਆਰ ਪਰਖਿਆ ਜਾਂਦਾ ਹੈ ।

ਬਾਲਕੋ ! ਅੱਜ ਅਸੀਂ ਇਕ ਰਸੇ ਹੋਏ ਪੰਜਾਬੀ ਨਾਟਕਕਾਰ ਨਾਲ ਤੁਹਾਡੀ ਜਾਣ-ਪਛਾਣ ਕਰਾਉਂਦੇ ਹਾਂ ।

ਹਰ ਮਨੁੱਖ ਉੱਤੇ, ਖ਼ਾਸ ਕਰਕੇ ਲਿਖਾਰੀ ਉੱਤੇ ਆਪਣੇ ਆਲੇ-ਦੁਆਲੇ ਦੇ ਵਾਤਾ-ਵਰਨ ਦਾ ਬਹੁਤ ਗੂਹੜਾ ਅਸਰ ਹੁੰਦਾ ਹੈ। ਇਸ ਲਈ ਹਰ ਕਲਾਕਾਰ ਦੀ ਕਲਾ ਬਾਰੇ ਜਾਨਣ ਲਈ ਉਸ ਦੀ ਜਨਮ-ਭੂਮੀ ਬਾਰੇ ਜਾਨਣਾ ਬਹੁਤ ਜ਼ਰੂਰੀ ਹੁੰਦਾ ਹੈ, ਕਿਉਂਕਿ ਮਨੁੱਖ ਮਾਂ, ਮਾਤ-ਭੂਮੀ ਅਤੇ ਮਾਤ-ਭਾਸ਼ਾ ਦੇ ਸੁਮੇਲ ਦਾ ਅਦੁੱਤੀ ਕ੍ਰਿਸ਼ਮਾ ਹੈ। ਜਿਹੜਾ ਇਸ ਕ੍ਰਿਸ਼ਮੇ ਨੂੰ ਸਮਝਦਾ ਹੈ, ਉਸ ਦੀ ਲਿਖਤ ਵਿਚ ਆਪਣੇ ਆਪ ਪਕਿਆਈ ਤੇ ਰਸ ਆ ਜਾਇਆ ਕਰਦਾ ਹੈ। ਜਿਸ ਨਾਟਕਕਾਰ ਦੀ ਅਸੀਂ ਅੱਜ ਜੀਵਨੀ ਸੁਣਾ ਰਹੇ ਹਾਂ

ਉਹ ਇਸ ਕ੍ਰਿਸ਼ਮੇ ਨੂੰ ਪੂਰਨ ਤੌਰ ਤੇ ਸਮਝਦਾ ਹੈ।

ਹੁਸ਼ਿਆਰਪੁਰ ਜ਼ਿਲ੍ਹੇ ਵਿਚ ਇਕ ਬਹੁਤ ਹੀ ਪ੍ਰਸਿੱਧ ਪਿੰਡ ਭਾਮ ਹੈ। ਇਹ ਪਿੰਡ ਚੂਪਣ ਵਾਲੇ ਅੰਬਾਂ ਦੇ ਬਾਗ਼ਾਂ ਦਾ ਕਦੀ ਗੜ੍ਹ ਹੁੰਦਾ ਸੀ। ਇੱਥੇ ਅੰਬਾਂ ਦੇ ਬਾਗ ਵੀ ਸਨ ਅਤੇ ਅੰਬ ਖੂਹਾਂ ਉੱਤੇ ਅਤੇ ਖੇਤਾਂ ਦੇ ਬੰਨ੍ਹਿਆਂ ਉੱਤੇ ਵੀ ਲਾਏ ਜਾਂਦੇ ਸਨ। ਹੁਣ ਇਹ ਅੰਬਾਂ ਦੇ ਬਾਗ ਨਹੀਂ ਹਨ। ਸਭ ਬਾਗ ਵੱਢੇ ਗਏ ਹਨ। ਕਿਉਂਕਿ ਪੱਕੇ ਅੰਬ ਭਾਵ ਟੱਪਕੇ ਦੇ ਅੰਬ ਬਹੁਤ ਚਿਰ ਰਹਿ ਨਹੀਂ ਸਕਦੇ। ਉੱਧਰ ਢੋ-ਢੁਆਈ ਦੇ ਚੰਗੇ ਸਾਧਨ ਨਾ ਹੋਣ ਕਰ ਕੇ ਬਾਹਰ ਹੋਰ ਸ਼ਹਿਰਾਂ ਵਿਚ ਭੇਜੇ ਨਹੀਂ ਜਾ ਸਕਦੇ ਸਨ। ਅੰਨ੍ਹੇਰੀਆਂ ਆਉਣ ਨਾਲ ਬਹੁਤ ਸਾਰੇ ਕੱਚੇ ਅੰਬ ਡਿੱਗ ਪੈਂਦੇ ਸਨ। ਇਨ੍ਹਾਂ ਨੂੰ ਸੁਚੱਜੇ ਢੰਗ ਨਾਲ ਵਰਤਣ ਦੀ ਅਜੇ ਜਾਚ ਨਹੀਂ ਸੀ ਆਈ, ਜਿਸ ਕਰ ਕੇ ਬਾਗ਼ਾਂ ਵਾਲਿਆਂ ਨੂੰ ਬਹੁਤ ਘਾਟਾ ਪੈ ਜਾਂਦਾ ਸੀ।

ਭਾਮ ਵਿਚ ਆਮ ਕਰ ਕੇ ਗਿਆਰ੍ਹਾਂ ਭਾਂਤ ਦੇ ਅੰਬ ਹੁੰਦੇ ਸਨ। ਇਨ੍ਹਾਂ ਅੰਬਾਂ ਦੇ ਨਾਂ ਇਹ ਸਨ : ਗੋਲ੍ਹਾ, ਜੌੜਾ ਛਲੀ, ਛਲੀ ਪਤਾਸਾ, ਸਿੱਪੀ, ਕਰੇਲਾ, ਸੰਧੂਰੀ, ਖ਼ਰਬੂਜ਼ਾ, ਭਦਵਾੜੀ, ਅਚਾਰੂ, ਮੁਰੱਬੂ ਅਤੇ ਅੰਗੂਰੀ। ਇਸ ਪਿੰਡ ਵਿਚ ਸੁੰਦਰ ਪ੍ਰਕਿਰਤਕ ਦ੍ਰਿਸ਼ ਹੁੰਦੇ ਸਨ। ਇਉਂ ਇਹ ਬਹੁਤ ਰਮਣੀਕ ਪਿੰਡ ਸੀ।

ਇਸ ਪਿੰਡ ਵਿਚ ਰੇਲੂ ਰਾਮ ਸਿੱਧੂ ਦਾ ਪੁੱਤਰ ਮਨੀ ਰਾਮ ਸਿੱਧੂ ਰਹਿੰਦਾ ਸੀ। ਮਨੀ ਰਾਮ ਸਿੱਧੂ ਬਹੁਤ ਮਿਹਨਤੀ ਸੀ। ਖ਼ੁਸ਼ਦਿਲ ਇਨਸਾਨ ਸੀ। ਸਾਦਗੀ ਉਸ ਦਾ ਗਹਿਣਾ ਸੀ। ਕਿਸੇ ਦੇ ਕੰਮ ਆਉਣਾ ਉਸ ਦੀ ਭਗਤੀ ਸੀ। ਉਸ ਨੂੰ ਵਿਹਲੜਪੁਣੇ, ਸੁਸਤੀ, ਕਮਜ਼ੋਰੀ, ਫ਼ੈਸ਼ਨ ਪ੍ਰਸਤੀ ਨਾਲ ਬਹੁਤ ਨਫ਼ਰਤ ਸੀ। ਉਹ ਹਰਫ਼ਨ ਮੌਲਾ ਸੀ। ਉਸ ਨੂੰ ਸੁੱਚੀ ਕਿਰਤ ਨਾਲ ਪਿਆਰ ਸੀ। ਉਹ ਕਈ ਕਿੱਤਿਆਂ ਦਾ ਮਾਹਰ ਸੀ। ਉਹ ਮੰਜੇ ਉਣਨ ਦਾ ਉਸਤਾਦ ਸੀ। ਜੰਞਾਂ ਲਈ ਕੜਾਹ ਤੇ ਜ਼ਰਦਾ ਬਣਾਉਣ ਦਾ ਮਾਹਰ ਸੀ। ਅੰਬਾਂ ਦੇ ਬਾਗ਼ ਲਾਉਣਾ ਉਸ ਦਾ ਉੱਤਮ ਸ਼ੌਕ ਸੀ। ਉਹ ਕੱਚੇ ਅੰਬਾਂ ਦੀ ਪੋਲ ਪਾਉਣ ਵਿਚ ਬਹੁਤ ਪ੍ਰਬੀਨ ਸੀ। ਉਹ ਅੰਦਰੋਂ ਬਾਹਰੋਂ ਇਕ ਸੀ ਅਤੇ ਚੰਗਾ ਗਵੱਈਆ ਸੀ।

ਮਨੀ ਰਾਮ ਦੇ ਘਰ ਅੱਠ ਚੇਤ ਦਿਨ ਮੰਗਲਵਾਰ ਭਾਵ ਬਾਈ ਮਾਰਚ 1938 ਨੂੰ ਸਵੇਰੇ ਇਕ ਬਾਲਕ ਨੇ ਉਦੋਂ ਜਨਮ ਲਿਆ ਜਦ ਉਹ ਖੂਹ ਦਾ ਪਾੜ ਪੁੱਟ ਰਿਹਾ ਸੀ। ਇਸ ਬਾਲਕ ਦਾ ਨਾਂ ਚਰਨ ਦਾਸ ਸਿੱਧੂ ਰਖਿਆ ਗਿਆ, ਕਿਉਂਕਿ ਸਿੱਧੂ ਉਸ ਵੇਲੇ ਜਨਮਿਆ ਸੀ ਜਦ ਖੂਹ ਵਿਚ ਪਾਣੀ ਸਿੰਮਿਆ ਸੀ, ਇਸ ਕਰ ਕੇ ਬਹੁਤ ਭਾਗਾਂ ਵਾਲਾ ਸਮਝਿਆ ਜਾਂਦਾ ਸੀ। ਚਰਨ ਦਾਸ ਸਿੱਧੂ ਚਾਰ ਭੈਣਾਂ ਦਾ ਇਕਲਾ ਭਰਾ ਸੀ। ਤਿੰਨ ਭੈਣਾਂ ਇਸ ਤੋਂ ਵੱਡੀਆਂ ਸਨ ਤੇ ਇਕ ਛੋਟੀ ਸੀ। ਇਕਲੌਤਾ ਪੁੱਤਰ ਹੋਣ ਕਰ ਕੇ ਸਿੱਧੂ ਬਹੁਤ ਲਾਡਾਂ ਤੇ ਪਿਆਰਾਂ ਨਾਲ ਪਾਲਿਆ ਗਿਆ।

ਚਰਨ ਦਾਸ ਸਿੱਧੂ ਜਮਾਂਦਰੂ ਹੀ ਬਹੁਤ ਚੇਤੰਨ ਸੀ। ਚੌਥੀ ਜਮਾਤ ਵਿਚ ਹੀ ਉਹ ਇਹ ਸੱਤਰਾਂ ਬੜੇ ਸਿਦਕ ਨਾਲ ਗਾਇਆ ਕਰਦਾ ਸੀ :

ਬਾਪ ਦਾਦਾ ਕੀ ਬੜਾਈ ਪਰ ਨਾ ਇਤਰਾਨਾ ਕਭੀ,
ਸਬ ਬੜਾਈ ਅਪਨੀ ਮਿਹਨਤ ਕੇ ਬਦੌਲਤ ਚਾਹੀਏ।

ਭਾਵ ਆਦਮੀ ਨੂੰ ਆਪਣੇ ਮਾਪਿਆਂ ਅਤੇ ਆਪਣੇ ਵੱਡੇ-ਵੱਡੇਰਿਆਂ ਦੀ ਵਡਿਆਈ ਉੱਤੇ ਮਾਣ ਨਹੀਂ ਕਰਨਾ ਚਾਹੀਦਾ, ਕਿਉਂਕਿ ਸਾਰੀ ਪ੍ਰਸਿੱਧੀ ਤੇ ਵਡਿਆਈ ਆਪਣੀ ਮਿਹਨਤ ਨਾਲ ਪ੍ਰਾਪਤ ਕੀਤੀ ਜਾ ਸਕਦੀ ਹੈ।

ਇਨ੍ਹਾਂ ਸੱਤਰਾਂ ਤੋਂ ਚਰਨ ਦਾਸ ਸਿੱਧੂ ਦੇ ਸਵੈ-ਭਰੋਸੇ, ਦ੍ਰਿੜ੍ਹਤਾ ਤੇ ਦਾਈਏ ਦਾ ਸੰਕੇਤ ਹੋ ਗਿਆ ਸੀ ਕਿ ਉਹ ਸਭ ਕੁਝ ਆਪਣੀ ਮਿਹਨਤ ਨਾਲ ਪ੍ਰਾਪਤ ਕਰੇਗਾ, ਕਿਸੇ ਦੀ ਖੱਟੀ ਪ੍ਰਸਿੱਧੀ ਹੀ ਨਹੀਂ ਹੰਢਾਏਗਾ।

ਚਰਨ ਦਾਸ ਸਿੱਧੂ ਨੇ ਖ਼ਾਲਸਾ ਹਾਈ ਸਕੂਲ ਵਡੋਂ ਤੋਂ ਦਸਵੀਂ ਪਾਸ ਕਰ ਕੇ ਸਰਕਾਰੀ ਕਾਲਜ ਹੁਸ਼ਿਆਰਪੁਰ ਤੋਂ ਬੀ. ਏ. ਕੀਤੀ। ਆਪ ਦਿੱਲੀ ਯੂਨੀਵਰਸਿਟੀ ਤੋਂ ਅੰਗਰੇਜ਼ੀ ਦੀ ਐਮ. ਏ. ਕਰ ਕੇ ਬਾਈ ਸਾਲ ਦੀ ਉੱਮਰ ਵਿਚ ਹੰਸ ਰਾਜ ਕਾਲਜ ਦਿੱਲੀ ਵਿਖੇ ਅੰਗਰੇਜ਼ੀ ਦੇ ਪ੍ਰੋਫ਼ੈਸਰ ਲੱਗ ਗਏ। ਇਉਂ ਆਪ ਬਹੁਤ ਛੋਟੀ ਉਮਰ ਵਿਚ ਸਾਹਿੱਤ ਦੇ ਖੇਤਰ ਵਿਚ ਆ ਗਏ। ਸੱਤ ਸਾਲ ਮਗਰੋਂ ਭਾਵ 1967 ਵਿਚ ਆਪ ਨੂੰ ਅਮਰੀਕਾ ਦੀ ਵਿਸਕੌਂਸਿਨ ਯੂਨੀਵਰਸਿਟੀ ਤੋਂ ਫ਼ੈਲੋਸ਼ਿਪ ਮਿਲ ਗਈ। ਉੱਥੋਂ ਆਪ ਨੇ ਬਰਨਾਰਡ ਸ਼ਾਅ ਦੇ ਨਾਟਕਾਂ ਉੱਤੇ ਪੀ. ਐਚ. ਡੀ. ਕੀਤੀ।

ਇਉਂ ਆਪ 1960 ਤੋਂ ਅੱਜ ਤੀਕ ਹੰਸ ਰਾਜ ਕਾਲਜ ਦਿੱਲੀ ਵਿਖੇ ਵੱਡੀਆਂ ਅਤੇ ਉੱਚੀਆਂ ਕਲਾਸਾਂ ਨੂੰ ਅੰਗਰੇਜ਼ੀ ਪੜ੍ਹਾ ਰਹੇ ਹਨ। ਆਪ ਨੂੰ ਅੰਗਰੇਜ਼ੀ, ਉਰਦੂ, ਹਿੰਦੀ ਅਤੇ ਪੰਜਾਬੀ ਚਾਰੇ ਜ਼ਬਾਨਾਂ ਚੰਗੀ ਤਰ੍ਹਾਂ ਆਉਂਦੀਆਂ ਹਨ। ਆਪ ਇਨ੍ਹਾਂ ਚਹੁੰਆਂ ਜ਼ਬਾਨਾਂ ਵਿਚ ਨਾਟਕ ਲਿਖਣ ਦੀ ਯੋਗਤਾ ਰੱਖਦੇ ਹਨ। ਆਪ ਨੇ ਸਾਰਾ ਪੱਛਮੀ ਨਾਟਕ, ਸਾਰਾ ਭਾਰਤੀ ਨਾਟਕ ਪੜ੍ਹਿਆ ਅਤੇ ਘੋਖਿਆ ਹੋਇਆ ਹੈ। ਇਉਂ ਆਪ ਕੋਲ ਬਹੁਤ ਵਿਸ਼ਾਲ ਗਿਆਨ ਹੈ।

ਐਡੇ ਵੱਡੇ ਵਿਦਵਾਨ ਹੋਣ ਤੇ ਵੀ ਆਪ ਨੂੰ ਪਿੰਡਾਂ ਅਤੇ ਪੇਂਡੂਆਂ ਨਾਲ ਅਥਾਹ ਪਿਆਰ ਹੈ। ਆਪ ਨੇ ਪੇਂਡੂ ਜੀਵਨ ਚੰਗੀ ਤਰ੍ਹਾਂ ਜੀਵਿਆ ਹੈ, ਇਸ ਲਈ ਆਪ ਪੇਂਡੂਆਂ ਦੀਆਂ ਆਰਥਿਕ, ਸਮਾਜਿਕ ਤੇ ਭਾਈਚਾਰਕ ਸਮੱਸਿਆਵਾਂ ਨੂੰ ਚੰਗੀ ਤਰ੍ਹਾਂ ਸਮਝਦੇ ਹਨ। ਆਪ ਗ਼ਰੀਬ ਲੋਕਾਂ ਦੇ ਵੈਰ ਵਿਰੋਧਾਂ ਦੇ ਕਾਰਨਾਂ ਨੂੰ ਵੀ ਜਾਣਦੇ ਹਨ।

ਪਿੰਡਾਂ ਦੇ ਲੋਕਾਂ ਨੂੰ ਨੇੜਿਉਂ ਵੇਖਣ ਦੇ ਮਨੋਰਥ ਨਾਲ ਆਪ ਅੱਜ-ਕੱਲ ਵੀ ਛੁੱਟੀਆਂ ਵਿਚ ਭੇਸ ਵਟਾ ਕੇ ਪਿੰਡਾਂ ਵਿਚ ਜਾਂਦੇ ਹਨ ਅਤੇ ਉਨ੍ਹਾਂ ਵਰਗੇ ਬਣ ਕੇ ਉਨ੍ਹਾਂ ਦੇ ਅੰਦਰਲੇ ਭਾਵ ਜਾਣਨ ਦਾ ਯਤਨ ਕਰਦੇ ਹਨ। ਆਪ ਧਰਤੀ ਦੇ ਹਰ ਜੀਵ ਨੂੰ ਖ਼ੁਸ਼ਹਾਲ ਅਤੇ ਸੁਖੀ ਵੇਖਣਾ ਚਾਹੁੰਦੇ ਹਨ। ਆਪ ਦੀ ਵਿਚਾਰਧਾਰਾ ਅਗਾਂਹ ਵਧੂ ਹੈ, ਮਾਨਵੀ ਹੈ ਅਤੇ ਅਰੋਗ ਹੈ। ਆਪ ਨਵੀਨਤਾ ਦੇ ਆਸ਼ਕ ਹਨ। ਤਰਕਵਾਦੀ ਤੇ ਸੁਚੇਤ ਚਿੰਤਕ ਹਨ। ਸੱਚ ਕਹਿਣ ਦੀ ਦਲੇਰੀ ਰੱਖਦੇ ਹਨ।

ਆਪ ਨੇ ਅਮਰੀਕਾ ਵਿਚ ਅੰਗਰੇਜ਼ੀ ਨਾਟਕ ਮੰਚ ਉੱਤੇ ਵੇਖੇ। ਆਪ ਵੀ ਅੰਗਰੇਜ਼ੀ ਨਾਟਕਾਂ ਵਿਚ ਭਾਗ ਲਿਆ। ਅੰਗਰੇਜ਼ੀ ਨਾਟਕਾਂ ਦੀ ਨਿਰਦੇਸ਼ਨਾ ਕੀਤੀ, ਪਰ ਆਪਣੇ ਨਾਟਕ ਲਿਖਣ ਲਈ ਆਪਣੀ ਮਾਤ-ਬੋਲੀ, ਦੁਆਬੇ ਦੀ ਪੰਜਾਬੀ ਚੁਣੀ। ਆਪ ਅਨੁਸਾਰ ਲਿਖਾਰੀ ਸੱਚੀ ਤੇ ਠੀਕ ਗੱਲ ਕੇਵਲ ਆਪਣੀ ਮਾਤ-ਭਾਸ਼ਾ ਵਿਚ ਹੀ ਕਰ ਸਕਦਾ ਹੈ।

ਆਪ ਨੂੰ ਨਕਲਾਂ ਵੇਖਣ ਦਾ ਜਮਾਂਦਰੂ ਸ਼ੌਕ ਸੀ। ਆਪ ਕੋਲ ਨਾਟਕੀ ਪ੍ਰਤਿਭਾ ਜਮਾਂਦਰੂ ਹੈ, ਜਿਹੜੀ ਪ੍ਰਤਿਭਾ ਅੰਗਰੇਜ਼ੀ ਨਾਟਕ ਪੜ੍ਹਾਉਣ ਨਾਲ ਆਪਣੇ ਪੂਰੇ ਜਲੌ ਵਿਚ ਆਈ ਹੈ।

ਆਪ ਨੇ ਸਭ ਤੋਂ ਪਹਿਲਾਂ ਸਕੂਲ ਵਿਚ ਪੜ੍ਹਦਿਆਂ ਗਵਾਂਢੀਆਂ ਦੇ ਝਗੜੇ ਦੇ ਆਧਾਰ ਤੇ ਇਕਾਂਗੀ ਪੰਜਾਬੀ ਵਿਚ ਲਿਖਿਆ। ਇਹ ਇਕਾਂਗੀ ਆਪ ਦੇ ਅਧਿਆਪਕ ਦਿਲਬਾਗ ਸਿੰਘ ਨੇ ਪਿੰਡ ਦੇ ਚਬੂਤਰੇ ਤੇ ਖਿਡਾਇਆ।

ਸੁਚੇਤ ਤੌਰ ਤੇ ਆਪ ਨੇ ਨਾਟਕ ਉਦੋਂ ਲਿਖਣੇ ਆਰੰਭ ਕੀਤੇ ਜਦ ਆਪ ਨੇ ਸਮੁੱਚੇ ਵਿਸ਼ਵ ਦੇ ਨਾਟਕਾਂ ਦੇ ਵਿਸ਼ਿਆਂ ਅਤੇ ਰੂਪ ਨੂੰ ਗ੍ਰਹਿਣ ਕਰ ਲਿਆ। ਇਉਂ ਆਪ ਨੇ 1970 ਤੋਂ ਮਗਰੋਂ ਪੰਜਾਬੀ ਨਾਟਕ ਲਿਖਣੇ ਆਰੰਭੇ। ਭਾਵ 1973 ਤੋਂ ਲੈ ਕੇ 1987 ਤਕ ਚੌਦਾਂ ਨਾਟਕ ਲਿਖੇ। ਆਪ ਆਪਣੇ ਨਾਟਕ ਛਾਪਣ ਤੋਂ ਪਹਿਲਾਂ ਮੰਚ ਉੱਤੇ ਖੇਡ ਕੇ ਪਰਖਦੇ ਹਨ। ਆਪਣੇ ਨਾਟਕਾਂ ਦਾ ਨਿਰਦੇਸ਼ਨ ਵੀ ਆਪ ਕਰਦੇ ਹਨ ਅਤੇ ਨਾਟਕਾਂ ਵਿਚ ਅਭਿਨੈ ਵੀ ਕਰਦੇ ਹਨ। ਆਪ ਜੀ ਦੀਆਂ ਪੰਜ ਲੜਕੀਆਂ ਹਨ। ਆਪ ਦੀਆਂ ਪੰਜੇ ਲੜਕੀਆਂ ਅਤੇ ਆਪ ਜੀ ਦੀ ਪਤਨੀ ਗਿਆਨ ਕੌਰ ਸਭ ਨਾਟਕਾਂ ਵਿਚ ਅਭਿਨੈ ਕਰਦੀਆਂ ਹਨ। ਆਪ ਇਹ ਚੌਦਾਂ ਨਾਟਕ ਮੰਚ ਉੱਤੇ ਪੂਰਨ ਤੌਰ ਤੇ ਪਰਖ ਚੁੱਕੇ ਹਨ। ਇਨ੍ਹਾਂ ਵਿੱਚੋਂ ਅੱਜ ਤੀਕ ਗਿਆਰਾਂ ਨਾਟਕ ਛਪੇ ਹਨ। ਇਨ੍ਹਾਂ ਦੇ ਨਾਂ ਇਹ ਹਨ: 'ਇੰਦੂਮਤੀ ਸਤਿਦੇਵ', 'ਸੁਆਮੀ ਜੀ', 'ਭਜਨੋ', 'ਲੇਖੂ ਕਰੇ ਕਵੱਲੀਆਂ', 'ਬਾਬਾ ਬੰਤੂ', 'ਅੰਬੀਆਂ ਨੂੰ ਤਰਸੇਂਗੀ', 'ਕੱਲ ਕਾਲਜ ਬੰਦ ਰਵ੍ਹੇਗਾ', 'ਬਾਤ ਫਤੂ ਝੀਰ ਦੀ', 'ਮਸਤ ਮੇਘੋਵਾਲੀਆ' 'ਪੰਜ ਖੂਹ ਵਾਲੇ', 'ਭਾਈਆ ਹਾਕਮ ਸਿੰਹ', 'ਸ੍ਰੀਪਦ ਰੇਖਾ ਗ੍ਰੰਥ', 'ਸ਼ੇਕਸਪੀਅਰ ਦੀ ਧੀ' 'ਅਮਾਨਤ ਦੀ ਲਾਠੀ' ਅਤੇ 'ਜੀਤਾ ਫਾਹੇ ਲਗਣਾ'।

'ਇੰਦੂਮਤੀ ਸਤਿਦੇਵ', 'ਭਜਨੋ', 'ਬਾਬਾ ਬੰਤੂ', 'ਕੱਲ ਕਾਲਜ ਬੰਦ ਰਵ੍ਹੇਗਾ' ਅਤੇ 'ਪੰਜ ਖੂਹ ਵਾਲੇ' ਭਾਵ ਪੰਜ ਨਾਟਕ ਪੁਰਸਕਾਰ ਜਿੱਤ ਚੁੱਕੇ ਹਨ। ਆਪ ਨੇ ਆਪਣੇ ਨਾਟਕਾਂ ਦੇ ਵਿਸ਼ੇ ਇਤਿਹਾਸ, ਮਿਥਿਆਸ ਅਤੇ ਜੀਵਨ ਵਿੱਚੋਂ ਵੱਖ-ਵੱਖ ਦ੍ਰਿਸ਼ਟੀ ਨਾਲ ਲਏ ਹਨ ਅਤੇ ਉਨ੍ਹਾਂ ਨੂੰ ਵੱਖ-ਵੱਖ ਦ੍ਰਿਸ਼ਟੀ ਨਾਲ ਪ੍ਰਗਟਾਇਆ ਹੈ। ਆਪ ਆਪਣੇ ਨਾਟਕਾਂ ਦੇ ਵਿਸ਼ੇ ਜੀਵਨ ਦੇ ਸੰਦਰਭ ਵਿਚ ਮਾਨਵਵਾਦੀ ਦ੍ਰਿਸ਼ਟੀ ਨਾਲ ਉਸਾਰਦੇ ਹਨ।

ਇਉਂ ਹੀ ਆਪ ਨੇ ਆਪਣੇ ਨਾਟਕਾਂ ਦੇ ਪਾਤਰ ਵੀ ਇਤਿਹਾਸ, ਮਿਥਿਆਸ, ਅਰਧ-ਇਤਿਹਾਸ, ਅਰਧ-ਮਿਥਿਆਸ ਅਤੇ ਜੀਵਨ ਵਿੱਚੋਂ ਲਏ ਹਨ ਅਤੇ ਉਨ੍ਹਾਂ ਦੀ

ਮਨੋਵਿਗਿਆਨਕ ਉਸਾਰੀ ਕੀਤੀ ਹੈ। ਆਪ ਅਨੁਸਾਰ ਨਾਟਕ ਵਿਚ ਜੀਵਨ-ਘੋਲ ਪੇਸ਼ ਕੀਤਾ ਜਾਂਦਾ ਹੈ। ਇਉਂ ਆਪ ਆਪਣੇ ਨਾਟਕਾਂ ਵਿਚ ਪਾਤਰਾਂ ਨੂੰ ਆਪਣੀਆਂ ਵਿਰੋਧੀ ਕੀਮਤਾਂ ਨਾਲ ਜੂਝਦੇ ਪੇਸ਼ ਕਰਦੇ ਹਨ। ਆਪ ਦੇ ਪਾਤਰ ਦਰਸ਼ਕਾਂ ਅਤੇ ਪਾਠਕਾਂ ਉੱਤੇ ਬਹੁਤ ਪੱਕੀ ਛਾਪ ਛੱਡ ਜਾਂਦੇ ਹਨ।

ਆਪ ਦੇ ਨਾਟਕਾਂ ਦਾ ਵਾਰਤਾਲਾਪ ਸ਼ੁੱਧ ਦੁਆਬੇ ਦੀ ਪੰਜਾਬੀ ਬੋਲੀ ਵਿਚ ਹੈ। ਬੋਲੀ ਵਿਚ ਸਾਧਾਰਨਤਾ ਹੈ। ਨਾਟਕੀਅਤਾ ਹੈ। ਸੰਗੀਤ ਹੈ ਅਤੇ ਸਭ ਤੋਂ ਵੱਧ ਅਟੱਲ ਸਚਾਈਆਂ ਹਨ। ਆਪ ਦੇ ਨਾਟਕਾਂ ਦੇ ਵਾਰਤਾਲਾਪ ਦਾ ਹਰ ਸ਼ਬਦ ਕਈ ਪਾਸੇ ਮਾਰ ਕਰਦਾ ਹੈ। ਆਪ ਨੇ ਦੁਆਬੇ ਦੀ ਪੇਂਡੂ ਬੋਲੀ ਨੂੰ ਸਾਹਿਤਕ ਬਣਾਉਣ ਦਾ ਕਮਾਲ ਕੀਤਾ ਹੈ।

ਆਪ ਦੇ ਨਾਟਕਾਂ ਦਾ ਪ੍ਰਦਰਸ਼ਨ ਦਰਸ਼ਕਾਂ ਨੂੰ ਅਨੰਦ ਹੀ ਨਹੀਂ ਦਿੰਦੇ, ਸਗੋਂ ਜੀਵਨ-ਘੋਲ ਘੁਲਣ ਦਾ ਸ਼ਕਤੀਸ਼ਾਲੀ ਉਤਸ਼ਾਹ ਵੀ ਦਿੰਦਾ ਹੈ। ਸੋਚਣ ਲਈ ਮਜਬੂਰ ਕਰਦਾ ਹੈ। ਆਪਣੇ ਦੁੱਖਾਂ ਦੇ ਕਾਰਣ ਲੱਭਣ ਦਾ ਸੰਕੇਤ ਕਰਦਾ ਹੈ।

ਆਪ ਦੇ ਨਾਟਕਾਂ ਵਿਚ ਬਨਾਵਟ ਨਹੀਂ, ਸਗੋਂ ਜੀਵਨ ਦੀਆਂ ਅਸਲੀ ਝਾਕੀਆਂ ਹਨ। ਆਪ ਦੇ ਨਾਟਕਾਂ ਦੇ ਵਾਰਤਾਲਾਪ ਵਿਚ ਕਾਟਵਾਂ ਵਿਅੰਗ ਹੈ। ਇਹ ਵਿਅੰਗ ਦਰਸ਼ਕਾਂ ਨੂੰ ਹਸਾਉਂਦਾ ਵੀ ਹੈ ਅਤੇ ਗ਼ਲਤ ਕੀਮਤਾਂ ਬਾਰੇ ਸੋਚਣ ਲਈ ਸੰਕੇਤ ਵੀ ਕਰਦਾ ਹੈ।

ਤਦੇ ਕਿਹਾ ਜਾਂਦਾ ਹੈ ਕਿ ਆਪ ਦੇ ਨਾਟਕਾਂ ਵਿੱਚੋਂ ਰਸੇ ਹੋਏ ਅੰਬ ਦੇ ਰਸ ਵਰਗਾ ਖੱਟਾ ਮਿੱਠਾ ਸੁਆਦ ਆਉਂਦਾ ਹੈ। ਆਪ ਦੇ ਨਾਟਕ ਮਨੁੱਖ ਨੂੰ ਆਪਣੀ ਹੋਣੀ ਬਦਲਣ ਲਈ ਉਤਸ਼ਾਹ ਹੀ ਨਹੀਂ ਦਿੰਦੇ, ਸਗੋਂ ਆਪਣੀ ਮਾਤ-ਬੋਲੀ ਨਾਲ ਪਿਆਰ ਕਰਨ ਲਈ ਵੀ ਪ੍ਰੇਰਨਾ ਦਿੰਦੇ ਹਨ।

ਆਪ ਨੇ ਆਪਣੇ ਨਾਟਕਾਂ ਦੇ ਵਿਸ਼ੇ ਜਿੱਥੇ ਵੱਖ-ਵੱਖ ਲਏ ਹਨ ਉੱਥੇ ਆਪਣੇ ਨਾਟਕਾਂ ਦੀ ਉਸਾਰੀ ਵਿਚ ਵੀ ਵੱਖ-ਵੱਖ ਸ਼ਿਲਪ ਦਾ ਪ੍ਰਯੋਗ ਕੀਤਾ ਹੈ। ਬੋਲੀ, ਸ਼ਬਦਾਵਲੀ, ਸਭਿਆਚਾਰ ਦੇ ਪੱਖੋਂ ਆਪ ਦੇ ਨਾਟਕ ਦੁਆਬੇ ਦੀ ਬੋਲੀ ਅਤੇ ਦੁਆਬੇ ਦੇ ਸੱਭਿਆਚਾਰ ਦੇ ਕੋਸ਼ ਕਹੇ ਜਾਂਦੇ ਹਨ, ਕਿਉਂਕਿ ਆਪ ਨੇ ਆਪਣੇ ਨਾਟਕ ਦੁਆਬੇ ਦੀ ਸੱਭਿਆਚਾਰਕ ਪਿੱਠ-ਭੂਮੀ ਵਿਚ ਉਸਾਰੇ ਹਨ।

ਆਪ ਦਾ ਜੀਵਨ, ਆਪਣੀ ਮਿਹਨਤ, ਆਪਣੀ ਲਗਨ ਅਤੇ ਆਪਣੇ ਵੱਡਿਆਂ ਦੀ ਵਡਿਆਈ ਉੱਤੇ ਨਾ ਮਾਣ ਕਰਨ ਵਾਲਾ ਆਪ ਦਾ ਸੁਭਾਅ ਅੱਜ ਦੇ ਬੱਚਿਆਂ ਨੂੰ ਆਪਾ ਪਛਾਨਣ ਦਾ ਸੰਕੇਤ ਦਿੰਦਾ ਹੈ। ਬੱਚਿਓ ! ਇਸ ਸੰਕੇਤ ਦੀ ਰਮਜ਼ ਪਛਾਣੋ ਅਤੇ ਆਪਣੇ ਅੰਦਰ ਸੁੱਤੀਆਂ ਉਸਾਰੂ ਰੁਚੀਆਂ ਨੂੰ ਜਗਾਓ।

# ਅਭਿਆਸ

1. **ਦੱਸੋ**—1. ਭਾਮ ਪਿੰਡ ਕਿਹੜੇ ਜ਼ਿਲ੍ਹੇ ਵਿਚ ਹੈ ?

2. ਭਾਮ ਕਾਹਦੇ ਲਈ ਮਸ਼ਹੂਰ ਸੀ ਅਤੇ ਉੱਥੇ ਕਿੰਨੇ ਭਾਂਤ ਦੇ ਅੰਬ ਹੁੰਦੇ ਸਨ ?

3. ਚਰਨ ਦਾਸ ਸਿੱਧੂ ਕਿਸ ਦਿਨ ਜਨਮਿਆ ਸੀ ਅਤੇ ਕਿਉਂ ਭਾਗਾਂ ਵਾਲਾ ਗਿਣਿਆ ਜਾਂਦਾ ਸੀ ?

4. ਚਰਨ ਦਾਸ ਸਿੱਧੂ ਨੇ ਦਸਵੀਂ ਅਤੇ ਬੀ. ਏ. ਕਿੱਥੇ ਪਾਸ ਕੀਤੀ ?

5. ਚਰਨ ਦਾਸ ਸਿੱਧੂ ਕਦੋਂ ਅੰਗਰੇਜ਼ੀ ਦਾ ਪ੍ਰੋਫੈਸਰ ਲੱਗਾ ਸੀ ਅਤੇ ਕਿੱਥੇ ਲੱਗਾ ਸੀ ?

6. ਚਰਨ ਦਾਸ ਸਿੱਧੂ ਨੇ ਪੀ. ਐਚ. ਡੀ. ਕਿਹੜੇ ਵਿਸ਼ੇ ਉੱਤੇ ਕੀਤੀ ਸੀ ?

7. ਚਰਨ ਦਾਸ ਸਿੱਧੂ ਨੇ ਕੁੱਲ ਕਿੰਨੇ ਨਾਟਕ ਲਿਖੇ ਹਨ ?

8. ਚਰਨ ਦਾਸ ਸਿੱਧੂ ਦੇ ਛਪੇ ਗਿਆਰਾਂ ਨਾਟਕਾਂ ਦੇ ਨਾਂ ਲਿਖੋ ।

9. ਚਰਨ ਦਾਸ ਸਿੱਧੂ ਨੇ ਆਪਣੇ ਨਾਟਕਾਂ ਵਿਚ ਕਿੱਥੋਂ ਦੀ ਬੋਲੀ ਵਰਤੀ ਹੈ ?

10. ਚਰਨ ਦਾਸ ਸਿੱਧੂ ਨੂੰ ਚੌਥੀ ਜਮਾਤ ਵਿਚ ਕਿਹੜੀਆਂ ਸੱਤਰਾਂ ਨੇ ਉਤ-ਸ਼ਾਹ ਦਿੱਤਾ ਸੀ ?

2. **ਬਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :**

1. ਚਰਨ ਦਾਸ ਸਿੱਧੂ ਜਮਾਂਦਰੂ ਹੀ ਬਹੁਤ......ਸੀ । (ਚੇਤੰਨ, ਹੁਸ਼ਿਆਰ)
2. ਆਪ ਨੇ......ਦੇ ਨਾਟਕਾਂ ਤੇ ਪੀ. ਐਚ. ਡੀ. ਕੀਤੀ । (ਸ਼ੇਕਸਪੀਅਰ, ਬਰਨਾਰਡ ਸ਼ਾਅ)
3. ਆਪ ਨੂੰ ਨਕਲਾਂ ਵੇਖਣ ਦਾ ਜਮਾਂਦਰੂ......ਸੀ । (ਸ਼ੌਕ, ਚਾਅ)
4. ਆਪ ਦੇ ਨਾਟਕਾਂ ਦਾ ਵਾਰਤਾਲਾਪ ਸ਼ੁੱਧ......ਦੀ ਪੰਜਾਬੀ ਬੋਲੀ ਵਿਚ ਹੈ । (ਦੁਆਬੇ, ਮਾਝੇ)
5. ਆਪਣੇ ਦੁੱਖਾਂ ਦੇ......ਲੱਭਣ ਦਾ ਸੰਕੇਤ ਕਰਦਾ । (ਕਾਰਨ, ਮਨੋਰਥ)

3. **ਇਹਨਾਂ ਸ਼ਬਦਾਂ ਦੇ ਅਰਥ ਦੱਸ ਕੇ ਵਾਕ ਬਣਾਓ :**

ਕ੍ਰਿਸ਼ਮਾ, ਸਵੈ-ਭਰੋਸਾ, ਪ੍ਰਸਿੱਧ, ਸੁਸਤੀ, ਫ਼ੈਸ਼ਨ-ਪ੍ਰਸਤੀ, ਸ਼ੌਕ, ਜਮਾਂਦਰੂ, ਸੰਕੇਤ, ਮਨੋਰਥ, ਖ਼ੁਸ਼ਹਾਲ, ਪ੍ਰਦਰਸ਼ਨ, ਦਰਸ਼ਕ ।

4. **ਭਾਮ ਪਿੰਡ ਬਾਰੇ ਪੰਜ ਵਾਕ ਲਿਖੋ ।**

5. ਵਾਕ ਪੂਰੇ ਕਰੋ :

1. ਤਿੰਨ ਭੈਣਾਂ ਇਸ ਤੋਂ ਵੱਡੀਆਂ......।
2. ਫਲ ਵਿਚ ਰਸ ਤਾਂ ਜਨਮਦਾ ਹੈ ਜੇ......।
3. ਮਨੁੱਖ ਮਾਂ, ਮਾਤ-ਭੂਮੀ ਅਤੇ ਮਾਤ-ਭਾਸ਼ਾ......।
4. ਇਸ ਪਿੰਡ ਵਿਚ ਸੁੰਦਰ ਪ੍ਰਕਿਰਤਕ......।
5. ਆਪ ਨਵੀਨਤਾ ਦੇ......।

6. ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :

ਕਲਾ—ਕਲਾਕਾਰ
ਫ਼ਨ—
ਸਾਹਿੱਤ—
ਵਾਰਤਕ—
ਚਿੱਤਰ—

7. ਹੇਠਾਂ ਦਿੱਤੇ ਸ਼ਬਦਾਂ ਦੇ ਸਾਹਮਣੇ ਉਲਟ ਭਾਵਾਂ ਵਾਲੇ ਹੋਰ ਸ਼ਬਦ ਲਿਖੋ :

ਹੌਲੀ—
ਅਸਲੀ—
ਸਤਿਕਾਰ—
ਸਹਿਜ—
ਸੁਸਤੀ—
ਕਮਜ਼ੋਰੀ—
ਅਰੋਗ—

8. ਸਿੱਧੂ ਦੇ ਜੀਵਨ ਬਾਰੇ ਦਸ ਵਾਕ ਲਿਖੋ।

9. ਨਾਂਵ ਤੇ ਪੜਨਾਂਵ ਵਿਚ ਕੀ ਅੰਤਰ ਹੁੰਦਾ ਹੈ ? ਪਾਠ ਵਿੱਚੋਂ ਲੱਭ ਕੇ ਪੰਜ ਨਾਂਵ ਤੇ ਪੰਜ ਪੜਨਾਂਵ ਲਿਖੋ।

 

## ਪਾਠ ਪੰਜੀਵਾਂ

# ਬਾਂਸ

ਬਾਂਸ ਬਹੁਤ ਅਜੀਬ ਦਰੱਖ਼ਤ ਹੈ । ਇਸ ਨਾਲ ਬਹੁਤ ਅਨੋਖੀਆਂ ਕਥਾਵਾਂ ਜੁੜੀਆਂ ਹੋਈਆਂ ਹਨ । ਪੋਲੇ ਅਤੇ ਟੁੱਟੇ ਬਾਂਸਾਂ ਵਿੱਚੋਂ ਲੰਘਦੀ ਹਵਾ ਬੜੀਆਂ ਰਸੀਲੀਆਂ ਆਵਾਜ਼ਾਂ ਪੈਦਾ ਕਰਿਆ ਕਰਦੀ ਹੈ । ਇਹ ਸੁਰੀਲੀਆਂ ਆਵਾਜ਼ਾਂ ਮਨੁੱਖੀ ਮਨ ਨੂੰ ਬਹੁਤ ਟੁੰਬਦੀਆਂ ਹਨ ।

ਕਿਹਾ ਜਾਂਦਾ ਹੈ ਕਿ ਬੰਸਰੀ ਦੀ ਕਾਢ ਉਨ੍ਹਾਂ ਪੁਰਾਣੇ ਲੋਕਾਂ ਨੇ ਕੱਢੀ ਸੀ ਜਿਹੜੇ ਬਾਂਸਾਂ ਦੀਆਂ ਝਿੜੀਆਂ ਦੇ ਲਾਗੇ ਰਹਿੰਦੇ ਸਨ । ਝਿੜੀ ਦੇ ਲਾਗੇ ਵੱਸਦੇ ਜੁਆਨਾਂ ਨੂੰ ਬਾਂਸਾਂ ਦੀਆਂ ਝਿੜੀਆਂ ਵਿੱਚੋਂ ਹਵਾ ਨਾਲ ਪੈਦਾ ਹੋਈਆਂ ਧੁਨੀਆਂ ਬੜੀਆਂ ਪਿਆਰੀਆਂ ਲੱਗਦੀਆਂ ਸਨ ।

ਇਕ ਦਿਨ ਇਕ ਜੁਆਨ ਨੇ ਪੋਰੀ ਵਿਚ ਫੂਕ ਮਾਰ ਕੇ ਆਵਾਜ਼ ਕੱਢਣ ਦਾ ਯਤਨ ਕੀਤਾ । ਬੜੀ ਅਜੀਬ ਜੇਹੀ ਆਵਾਜ਼ ਨਿਕਲੀ । ਪੋਰੀ ਇਕ ਥਾਂ ਤੋਂ ਪਾਟੀ ਹੋਈ ਸੀ । ਫੂਕ ਮਾਰਦਿਆਂ ਸਹਿਜ-ਸੁਭਾਅ ਉਸ ਜੁਆਨ ਕੋਲੋਂ ਇਕ ਉਂਗਲ ਉਸ ਪਾਟੇ ਹੋਏ ਥਾਂ ਉੱਤੇ ਰੱਖੀ ਗਈ । ਇਸ ਨਾਲ ਆਵਾਜ਼ ਬਦਲ ਗਈ । ਉਸ ਨੇ ਬਾਂਸ ਦੀ ਪੋਰੀ ਵਿਚ ਦੋ ਤਿੰਨ ਥਾਈਂ ਆਪ ਮੋਰੀਆਂ ਕਰ ਲਈਆਂ ਅਤੇ ਉਨ੍ਹਾਂ ਉੱਤੇ ਉਂਗਲਾਂ ਰੱਖ ਕੇ ਵੱਖ-ਵੱਖ ਆਵਾਜ਼ਾਂ ਕੱਢੀਆਂ । ਇਉਂ ਉਸ ਨੇ ਬਾਂਸ ਦੀ ਬੰਸਰੀ ਬਣਾਉਣੀ ਆਰੰਭ ਕੀਤੀ ।

ਕਿਹਾ ਜਾਂਦਾ ਹੈ ਕਿ ਬੋਇਟਨ ਦੇ ਲੋਕਾਂ ਦਾ ਕੋਈ ਰਾਜਾ ਨਹੀਂ ਸੀ । ਇਕ ਦਿਨ ਬੋਇਟਨ ਇਲਾਕੇ ਦਾ ਇਕ ਗ਼ਰੀਬ ਆਦਮੀ ਆਪਣੀ ਘਰੇਲੂ ਲੋੜ ਲਈ ਬਾਂਸ ਦੀਆਂ ਪੋਰੀਆਂ ਕੱਟ ਰਿਹਾ ਸੀ । ਉਸ ਨੂੰ ਬਾਂਸ ਦੀ ਲੰਮੀ ਪੋਰੀ ਵਿੱਚੋਂ ਬਹੁਤ ਅਜੀਬ ਜੇਹੀ ਚੀਕ ਸੁਣਾਈ ਦਿੱਤੀ । ਡਰਦਿਆਂ ਉਸ ਦੇ ਹੱਥੋਂ ਕੁਹਾੜੀ ਡਿੱਗ ਪਈ । ਉਹ ਡਰ ਕੇ ਇਕ ਪਾਸੇ ਹੋ ਗਿਆ । ਪੋਰੀ ਵਿੱਚੋਂ ਫੇਰ ਆਵਾਜ਼ ਆਈ, "ਰੱਬ ਦੇ ਵਾਸਤੇ ਮੇਰੀਆਂ ਜੜ੍ਹਾਂ ਨਾ ਵੱਢੋ । ਇੱਥੇ ਮੈਂ ਕੈਦ ਵਿਚ ਬੈਠਾ ਹਾਂ, ਤੂੰ ਆਪਣੀ ਕੁਹਾੜੀ ਰਤਾ ਕੁ ਉੱਪਰ ਕਰ ਕੇ ਚਲਾ, ਰੱਬ ਤੇਰਾ ਭਲਾ ਕਰੇ ।' ਆਦਮੀ ਬਹੁਤ ਹੈਰਾਨ ਹੋਇਆ ਕਿ ਪੋਰੀ ਵਿਚ ਕੌਣ ਕੈਦ ਹੋ ਸਕਦਾ ਹੈ । ਉਹ ਹੋਰ ਡਰ ਗਿਆ । ਉਸ ਨੇ ਡਰਦਿਆਂ-ਡਰਦਿਆਂ ਲਾਗੇ ਹੋ ਕੇ ਆਵਾਜ਼ ਸੁਣਨ ਦਾ ਯਤਨ ਕੀਤਾ । ਫੇਰ ਆਵਾਜ਼ ਆਈ, 'ਇਸ ਵੱਢੀ ਸਾਰੀ ਪੋਰੀ ਨੂੰ ਖੜੇ ਰੁਖ ਬਚਾ ਕੇ ਪਾੜ ਸੁੱਟ ।'

ਆਦਮੀ ਨੇ ਆਵਾਜ਼ ਦੇ ਆਦੇਸ਼ ਅਨੁਸਾਰ ਕੀਤਾ। ਪੋਰੀ ਵਿੱਚੋਂ ਬਹੁਤ ਹੀ ਸੁੰਦਰ ਰਾਜਕੁਮਾਰ ਵਰਗਾ ਜੁਆਨ ਨਿਕਲਿਆ। ਆਦਮੀ ਉਸ ਨੂੰ ਵੇਖ ਕੇ ਬਹੁਤ ਹੈਰਾਨ ਵੀ ਹੋਇਆ ਅਤੇ ਖ਼ੁਸ਼ ਵੀ। ਉਹ ਰਾਜਕੁਮਾਰ ਆਦਮੀ ਦੇ ਨਾਲ ਘਰ ਆ ਗਿਆ। ਟਾਪੂ ਵਾਲਿਆਂ ਨੇ ਇਸ ਰਾਜਕੁਮਾਰ ਨੂੰ ਆਪਣਾ ਪਹਿਲਾ ਰਾਜਕੁਮਾਰ ਥਾਪ ਲਿਆ।

ਕੁਝ ਦਿਨਾਂ ਮਗਰੋਂ ਇਸ ਰਾਜਕੁਮਾਰ ਨੇ ਆਪਣੇ ਅਹਿਲਕਾਰਾਂ ਨੂੰ ਆਪਣੇ ਨਾਲ ਜੰਗਲ ਵਿਚ ਜਾਣ ਲਈ ਕਿਹਾ। ਦਰਬਾਰੀਆਂ ਨਾਲ ਰਾਜਕੁਮਾਰ ਜੰਗਲ ਵਿਚ ਪੁੱਜਿਆ। ਉਸ ਨੇ ਇਕ ਬਾਂਸ ਦੇ ਲਾਗੇ ਜਾ ਕੇ ਕਿਹਾ, 'ਬਾਂਸ ਦੀ ਇਸ ਲੰਮੀ ਪੋਰੀ ਨੂੰ ਖੜੇ ਰੁਖ ਪਾੜੋ।'

ਦਰਬਾਰੀਆਂ ਨੇ ਰਾਜਕੁਮਾਰ ਦੇ ਹੁਕਮ ਅਨੁਸਾਰ ਪੋਰੀ ਪਾੜੀ। ਉਸ ਪੋਰੀ ਵਿੱਚੋਂ ਬਹੁਤ ਸੋਹਣੀ ਰਾਜਕੁਮਾਰੀ ਵਰਗੀ ਮੁਟਿਆਰ ਨਿਕਲੀ। ਰਾਜਕੁਮਾਰ ਉਸ ਨੂੰ ਆਪਣੇ ਨਾਲ ਲੈ ਆਇਆ। ਸ਼ਹਿਰ ਆ ਕੇ ਰਾਜਕੁਮਾਰ ਨੇ ਉਸ ਨਾਲ ਵਿਆਹ ਕਰਾ ਲਿਆ।

ਸਾਰੇ ਬਾਂਸ ਬਮਬੋਸੋਈਡੀਆ ਨਾਂ ਦੇ ਘਾਹ ਦੇ ਪਰਵਾਰ ਨਾਲ ਸੰਬੰਧਤ ਹਨ। ਇਸ ਪਰਵਾਰ ਦੇ ਹੋਰ ਬੂਟਿਆਂ ਨਾਲੋਂ ਬਾਂਸ ਬਹੁਤ ਸੱਖਤ ਹੈ। ਬਾਂਸ ਦੀ ਪੋਰੀ ਬੇਲਣ ਵਰਗੀ ਹੁੰਦੀ ਹੈ। ਹੇਠਲੇ ਪਾਸਿਉਂ ਵਧੇਰੇ ਚੌੜੀ ਹੁੰਦੀ ਹੈ। ਉੱਪਰ ਵੱਲ ਚੌੜਾਈ ਘਟਦੀ ਜਾਂਦੀ ਹੈ। ਕੁਝ ਬਾਂਸ ਕੰਡਿਆਂ ਵਾਲੇ ਵੀ ਹੁੰਦੇ ਹਨ। ਬਾਂਸ ਦੀ ਮੁਟਾਈ ਸੱਤ ਸੈਂਟੀ-ਮੀਟਰ ਤਕ ਹੁੰਦੀ ਹੈ। ਇਸ ਦੀ ਲੰਬਾਈ ਆਮ ਕਰ ਕੇ ਚਾਲੀ ਮੀਟਰ ਤੋਂ ਅੱਸੀ ਮੀਟਰ ਤਕ ਹੁੰਦੀ ਹੈ, ਭਾਵੇਂ ਕਈ ਵਾਰੀ ਬਾਂਸ ਸੌ ਮੀਟਰ ਲੰਮਾ ਵੀ ਹੋ ਜਾਇਆ ਕਰਦਾ ਹੈ।

ਬਾਂਸ ਕਈ ਭਾਂਤ ਦੀਆਂ ਭੂਮੀਆਂ ਵਿਚ ਹੋ ਸਕਦਾ ਹੈ, ਪਰ ਇਹ ਬਹੁਤ ਖਾਰੀ ਤੇ ਤੇਜ਼ਾਬੀ ਧਰਤੀ ਵਿਚ ਨਹੀਂ ਹੁੰਦਾ। ਇਸ ਦੇ ਉਲਟ ਇਹ ਰੇਤਲੀ .ਤੇ ਬਹੁਤ ਉਪਜਾਊ ਧਰਤੀ ਵਿਚ ਬਹੁਤ ਹੁੰਦਾ ਹੈ।

ਬਾਂਸ ਭਾਰਤ, ਬਰ੍ਹਮਾ, ਮਲਾਇਆ, ਸਿੰਘਾਪੁਰ, ਜਾਪਾਨ, ਅਮਰੀਕਾ ਅਤੇ ਯੂਰਪ ਆਦਿ ਦੇਸ਼ਾਂ ਵਿਚ ਬਹੁਤ ਪੈਦਾ ਹੁੰਦਾ ਹੈ।

ਕੁਝ ਬਾਂਸ ਅੰਦਰੋਂ ਠੋਸ ਹੁੰਦੇ ਹਨ ਅਤੇ ਕੁਝ ਬਾਂਸ ਅੰਦਰੋਂ ਖੋਖਲੇ ਤੇ ਪੋਲੇ। ਠੋਸ ਬਾਂਸ ਨੂੰ ਨਰ-ਬਾਂਸ ਕਿਹਾ ਜਾਂਦਾ ਹੈ ਅਤੇ ਪੋਲੇ ਬਾਂਸ ਨੂੰ ਮਦੀਨ-ਬਾਂਸ ਕਿਹਾ ਜਾਂਦਾ ਹੈ।

ਅੱਜ ਵਿਗਿਆਨਕ ਦ੍ਰਿਸ਼ਟੀ ਨਾਲ ਡੈਨਡਰੋਕਲੈਮਸ ਸਟਰੀਕਟਸ ਦੇ ਨਿੱਗਰ ਤਣਿਆਂ ਨੂੰ ਹੀ ਨਰ-ਬਾਂਸ ਕਿਹਾ ਜਾਂਦਾ ਹੈ।

ਇਹੋ ਬਾਂਸ ਹੀ ਪਹਿਲਾਂ ਪੂਰਬੀ ਭਾਰਤ ਵਿਚ ਭਾਲਿਆਂ ਜਾਂ ਨੇਜ਼ਿਆਂ ਦੇ ਦਸਤਿਆਂ ਲਈ ਵਰਤੇ ਜਾਂਦੇ ਸਨ। ਨਰ-ਬਾਂਸ ਦੇ ਨੇਜ਼ੇ ਬਣਾਉਣ ਬਾਰੇ ਬੜੀ ਸੁਆਦੀ ਕਹਾਣੀ ਪ੍ਰਚਲਤ ਹੈ।

ਜਦ ਸਿਕੰਦਰ ਨੇ ਭਾਰਤ ਉੱਤੇ ਹਮਲਾ ਕੀਤਾ ਸੀ ਤਾਂ ਭਾਰਤੀ ਫ਼ੌਜਾਂ ਨੇ ਸਿਕੰਦਰ

ਦੀਆਂ ਫ਼ੌਜਾਂ ਵਿਰੁੱਧ ਨੇਜ਼ੇ ਬੜੀ ਬੀਰਤਾ ਨਾਲ ਵਰਤੇ ਸਨ। ਤਿੱਖੀਆਂ ਨੋਕਾਂ ਵਾਲੇ ਇਹ ਨੇਜ਼ੇ ਠੋਸ ਬਾਂਸ ਦੇ ਸਖ਼ਤ ਦਸਤਿਆਂ ਦੇ ਅੱਗੇ ਜੜੇ ਹੋਏ ਸਨ। ਯੂਨਾਨੀ ਫ਼ੌਜੀਆਂ ਨੂੰ ਲਾਠੀਆਂ ਵਰਗੇ ਇਹ ਦਸਤੇ ਬਹੁਤ ਚੰਗੇ ਲੱਗੇ ਸਨ। ਯੂਨਾਨੀ ਸਿਪਾਹੀ ਆਪਣੇ ਦੇਸ਼ ਨੂੰ ਵਾਪਸ ਜਾਂਦਿਆਂ ਭਾਰਤ ਵੱਲੋਂ ਸੁਗਾਤ ਦੇ ਰੂਪ ਵਿਚ ਇਹ ਬਾਂਸ ਦੇ ਦੱਸਤੇ ਲੈ ਗਏ ਸਨ।

ਪੋਲੇ ਬਾਂਸ ਤੇ ਖੋਖਲੇ ਬਾਂਸ ਵੀ ਬਹੁਤ ਗੁਣਕਾਰੀ ਹੁੰਦੇ ਹਨ। ਚੀਨੀ ਪਹਿਲੇ ਅਜਿਹੇ ਲੋਕ ਹਨ, ਜਿਨ੍ਹਾਂ ਨੇ ਰੇਸ਼ਮ ਲਈ ਕੈਟਰੀਪਲਰ ਕੀੜਾ ਪਾਲਿਆ ਸੀ। ਉਨ੍ਹਾਂ ਸਮਿਆਂ ਵਿਚ ਇਹ ਕੀੜਾ ਚੀਨ ਤੋਂ ਬਾਹਰ ਲੈ ਜਾਣ ਦੀ ਆਗਿਆ ਨਹੀਂ ਸੀ।

ਬਾਹਰਲੇ ਦੇਸਾਂ ਦੇ ਵਿਉਪਾਰੀ ਪੋਲੇ ਬਾਂਸ ਦੀਆਂ ਪੋਰੀਆਂ ਵਿਚ ਹੀ ਰੇਸ਼ਮ ਦਾ ਕੀੜਾ ਚੀਨ ਵਿੱਚੋਂ ਚੋਰੀ ਆਪਣੇ ਦੇਸ਼ ਵਿਚ ਲੈ ਗਏ ਸਨ। ਇਉਂ ਫੇਰ ਬਾਕੀ ਦੇਸ਼ਾਂ ਵਿਚ ਵੀ ਰੇਸ਼ਮ ਦਾ ਕੀੜਾ ਪਾਲਣ ਦਾ ਕੰਮ ਆਰੰਭ ਹੋ ਗਿਆ। ਅੱਜ-ਕੱਲ ਵੀ ਰੇਸ਼ਮ ਦਾ ਕੀੜਾ ਪੋਲੇ ਬਾਂਸ ਦੀ ਪੋਰੀ ਵਿਚ ਹੀ ਇਕ ਦੇਸ਼ ਤੋਂ ਦੂਜੇ ਦੇਸ਼ ਵਿਚ ਲੈ ਜਾਇਆ ਜਾਂਦਾ ਹੈ।

ਬਾਂਸ ਦਾ ਪੁੰਗਾਰਾ ਬਹੁਤ ਅਨੋਖਾ ਹੈ। ਬਾਂਸ ਦੀਆਂ ਛੋਟੀਆਂ ਪੋਰੀਆਂ ਵਰਖਾ ਰੁੱਤ ਦੇ ਆਰੰਭ ਵਿਚ ਹੀ ਫੁੱਟਣ ਲੱਗ ਪੈਂਦੀਆਂ ਹਨ। ਇਹ ਐਨੀ ਤੇਜ਼ੀ ਨਾਲ ਵਧਦੀਆਂ ਹਨ ਕਿ ਤਿੰਨਾਂ ਮਹੀਨਿਆਂ ਵਿਚ ਹੀ ਪੂਰੀ ਉਚਾਈ ਤਕ ਪੁੱਜ ਜਾਂਦੀਆਂ ਹਨ। ਬਾਂਸ ਦੀਆਂ ਪੋਰੀਆਂ ਦਾ ਐਨੀ ਤੇਜ਼ੀ ਨਾਲ ਵਧਣਾ, ਬਨਸਪਤ-ਜਗਤ ਦੇ ਅਜੂਬਿਆਂ ਵਿੱਚੋਂ ਇਕ ਅਜੂਬਾ ਹੈ। ਬਾਂਸ ਰਾਤ ਨੂੰ ਬਹੁਤ ਵਧਦਾ ਹੈ। ਜਦ ਲੰਬਾਈ ਪੂਰੀ ਹੋ ਜਾਂਦੀ ਹੈ ਤਾਂ ਬਾਂਸ ਦਾ ਵਾਧਾ ਰੁੱਕ ਜਾਂਦਾ ਹੈ।

ਬਾਂਸ ਵੀ ਕਈ ਹੋਰ ਬੂਟਿਆਂ ਵਾਂਗ ਆਪਣਾ ਬਚਾਅ ਆਪ ਕਰਨ ਦੀ ਸਮਰੱਥਾ ਰੱਖਦਾ ਹੈ। ਆਰੰਭ ਵਿਚ ਹੀ ਇਸ ਦੇ ਦੁਆਲੇ ਹੇਠਲੀਆਂ ਗੰਢਾਂ ਤੇ ਮੀਟਰ ਜਾਂ ਡੇਢ ਮੀਟਰ ਲੰਮੀਆਂ, ਸੱਖਤ ਅਤੇ ਕੰਡੀਆਂ ਵਾਲੀਆਂ ਹਰੀਆਂ ਟਹਿਣੀਆਂ ਫੁੱਟ ਪੈਂਦੀਆਂ ਹਨ। ਇਹ ਬੂਟੇ ਦੇ ਦੁਆਲੇ ਸਖ਼ਤ ਵਾੜ ਜੇਹੀ ਬਣਾ ਲੈਂਦੀਆਂ ਹਨ। ਇਉਂ ਪਸ਼ੂ ਬੂਟੇ ਨੂੰ ਨੁਕਸਾਨ ਨਹੀਂ ਪਹੁੰਚਾ ਸਕਦੇ।

ਬਾਂਸ ਨੂੰ ਹੋਰ ਬੂਟਿਆਂ ਵਾਂਗ ਹਰ ਸਾਲ ਫੁੱਲ ਪੈਂਦੇ ਹਨ। ਜਦ ਬਾਂਸਾਂ ਨੂੰ ਫੁੱਲ ਬਹੁਤ ਪੈਂਦੇ ਹਨ ਤਾਂ ਬਾਂਸ ਦਾ ਬੀ ਤਿਆਰ ਹੁੰਦਾ ਹੈ। ਬਾਂਸ ਦੇ ਜੰਗਲਾਂ ਲਾਗੇ ਰਹਿੰਦੇ ਲੋਕ ਬਾਂਸ ਦੇ ਬੀਆਂ ਨੂੰ ਪੀਹ ਕੇ ਆਟਾ ਬਣਾਉਂਦੇ ਹਨ। ਇਸ ਆਟੇ ਦੀ ਉਹ ਰੋਟੀ ਜਾਂ ਪੰਜੀਰੀ ਬਣਾ ਕੇ ਖਾਂਦੇ ਹਨ।

ਇਨ੍ਹਾਂ ਬੀਆਂ ਨੂੰ ਜੰਗਲ ਦੇ ਜਾਨਵਰ ਵੀ ਬਹੁਤ ਸੁਆਦ ਨਾਲ ਖਾਂਦੇ ਹਨ। ਚੂਹੇ ਹਾਥੀ, ਬਾਂਸ ਦੇ ਬੀ ਖਾਣ ਦੇ ਬਹੁਤ ਸ਼ੌਕੀਨ ਹਨ। ਤਦੇ ਕਿਹਾ ਜਾਂਦਾ ਹੈ ਕਿ ਜਦ ਹੇ ਬਾਂਸ ਦੇ ਬੀ ਖਾਂਦੇ ਹਨ ਤਾਂ ਉਨ੍ਹਾਂ ਦੀ ਜਨ-ਸੰਖਿਆ ਵਿਚ ਬਹੁਤ ਵਾਧਾ ਹੋ ਜਾਂਦਾ ਹੈ।

ਇਸ ਕਰ ਕੇ ਬਾਂਸ ਦੇ ਜੰਗਲਾਂ ਦੇ ਲਾਗੇ ਰਹਿਣ ਵਾਲੇ ਲੋਕ ਕਿਹਾ ਕਰਦੇ ਹਨ, 'ਬਾਂਸ ਨੂੰ ਫੁੱਲ ਪੈਣੇ ਅਤੇ ਫੁੱਲਾਂ ਦਾ ਖਿੜਨਾ ਕਾਲ ਪੈਣ ਦੀ ਨਿਸ਼ਾਨੀ ਹੁੰਦੀ ਹੈ।'

ਬਾਂਸ ਦਾ ਬੂਟਾ ਭਾਵੇਂ ਬੀਜਾਂ ਤੋਂ ਵੀ ਪੈਦਾ ਹੋ ਸਕਦਾ ਹੈ, ਪਰ ਬੀ ਬਹੁਤ ਚਿਰਾਂ ਮਗਰੋਂ ਪੈਂਦੇ ਹਨ। ਇਸ ਲਈ ਬਾਂਸ ਦਾ ਨਵਾਂ ਬੂਟਾ ਬਾਂਸ ਦੀਆਂ ਧਰਤੀ ਹੇਠਲੀਆਂ ਗੰਢੀਆਂ ਤੋਂ ਪੈਦਾ ਕੀਤਾ ਜਾਂਦਾ ਹੈ। ਇਹ ਗੰਢਾਂ ਬਹੁਤ ਫੁੱਲੀਆਂ ਹੋਈਆਂ ਹੁੰਦੀਆਂ ਹਨ। ਇਹ ਆਮ ਕਰ ਕੇ ਦਾਣੇਦਾਰ ਨਿਸ਼ਾਸਤੇ ਨਾਲ ਭਰੀਆਂ ਹੋਈਆਂ ਹੁੰਦੀਆਂ ਹਨ। ਇਹ ਨਿਸ਼ਾਸਤਾ ਠੰਢੇ ਪਾਣੀ ਵਿਚ ਨਹੀਂ ਘੁਲਦਾ, ਜਿਸ ਕਰ ਕੇ ਇਹ ਗੰਢੀਆਂ ਵਿਚ ਹੀ ਰਹਿੰਦਾ ਹੈ। ਜਦ ਬੂਟਾ ਫੁੱਟਦਾ ਹੈ ਤਾਂ ਇਹ ਨਿਸ਼ਾਸਤਾ ਖ਼ਾਸ ਭਾਂਤ ਦੀ ਖੰਡ ਵਿਚ ਬਦਲ ਜਾਂਦਾ ਹੈ। ਗੰਢੀਆਂ ਇਹ ਖੰਡ ਪੋਰੀਆਂ ਦੇ ਵਾਧੇ ਲਈ ਪਹੁੰਚਾਉਂ-ਦੀਆਂ ਹਨ।

ਬਾਂਸਾਂ ਦੇ ਜੰਗਲਾਂ ਵਿਚ ਰਹਿਣ ਵਾਲੇ ਲੋਕ ਬਾਂਸ ਦੀਆਂ ਹਰੀਆਂ ਕਰੂੰਬਲਾਂ ਨੂੰ ਰਿੰਨ੍ਹ ਕੇ ਖਾਂਦੇ ਹਨ। ਕੱਚੇ ਬਾਂਸ ਦੀਆਂ ਲੈਰੀਆਂ ਪੋਰੀਆਂ ਨੂੰ ਉਬਾਲ ਕੇ ਖਾਂਦੇ ਹਨ। ਬਾਂਸ ਦੀਆਂ ਲੈਰੀਆਂ ਪੋਰੀਆਂ ਦਾ ਅਚਾਰ ਵੀ ਬਣਾਇਆ ਜਾਂਦਾ ਹੈ।

ਬਾਂਸ ਆਦਿ ਕਾਲ ਤੋਂ ਮਨੁੱਖ ਦੀ ਸੇਵਾ ਕਰਦਾ ਆ ਰਿਹਾ ਹੈ। ਪੂਰਬ-ਇਤਿਹਾਸਕ ਸਮਿਆਂ ਵਿਚ ਲੋਕ ਬਾਂਸ ਦੀਆਂ ਦੋ ਸੁੱਕੀਆਂ ਪੋਰੀਆਂ ਨੂੰ ਰਗੜ ਕੇ ਅੱਗ ਪੈਦਾ ਕਰਿਆ ਕਰਦੇ ਸਨ।

ਪੁਰਾਣੇ ਲੋਕ ਦੋਸ਼ੀ ਨੂੰ ਡੰਨ ਵੀ ਬਾਂਸ ਨਾਲ ਦਿੰਦੇ ਸਨ। ਉੱਪਰ ਅਸੀਂ ਪੜ੍ਹਿਆ ਹੈ ਕਿ ਬਾਂਸ ਬਹੁਤ ਤੇਜ਼ੀ ਨਾਲ ਵਧਦਾ ਹੈ। ਦੋਸ਼ੀ ਨੂੰ ਉਸ ਧਰਤੀ ਉੱਤੇ ਬਿਠਾ ਦਿੱਤਾ ਜਾਂਦਾ ਸੀ ਜਿੱਥੇ ਬਾਂਸ ਫੁੱਟ ਰਿਹਾ ਹੁੰਦਾ ਸੀ। ਬਾਂਸ ਦੀਆਂ ਤਿੱਖੀਆਂ ਨੋਕਾਂ ਤੇਜ਼ੀ ਨਾਲ ਵਧਦੀਆਂ ਸਨ ਤੇ ਦੋਸ਼ੀ ਦੇ ਸਰੀਰ ਵਿੱਚੋਂ ਦੀ ਲੰਘ ਜਾਂਦੀਆਂ ਸਨ।

ਬਾਂਸ ਬਹੁਤ ਲਾਭਦਾਇਕ ਹੈ। ਬਾਂਸ ਮਨੁੱਖ ਦੇ ਬਹੁਤ ਕੰਮ ਆਉਂਦਾ ਹੈ। ਬਾਂਸ ਝੁੱਗੀਆਂ, ਛੱਪਰ, ਛੱਤਾਂ, ਮੰਜੀਆਂ, ਚਟਾਈਆਂ, ਛੱਤਰੀਆਂ ਦੇ ਦਸਤੇ, ਫ਼ਰਨੀਚਰ, ਅਟੈਚੀਕੇਸ, ਜੁੱਤੀਆਂ, ਕੁਰਸੀਆਂ, ਛਿੱਕੂ, ਫੂਲਦਾਨ, ਜੁੱਤੀਆਂ ਲਈ ਰੈਕ ਆਦਿ ਬਹੁਤ ਚੀਜ਼ਾਂ ਬਣਾਉਣ ਦੇ ਕੰਮ ਆਉਂਦਾ ਹੈ।

ਬਾਂਸ ਦੀਆਂ ਸੋਟੀਆਂ, ਝਾੜੂ, ਬੇੜੀਆਂ, ਤੀਰ ਕਮਾਨ, ਸੋਟੇ, ਖਿਡੌਣੇ, ਖੂੰਟੀਆਂ ਆਦਿ ਹੋਰ ਵੀ ਬਹੁਤ ਕੁਝ ਬਣਦਾ ਹੈ।

ਇਸ ਦੇ ਸੁੱਕੇ ਪੱਤਿਆਂ ਨਾਲ ਮੱਛੀ ਦਾ ਤੇਲ ਸਾਫ਼ ਕੀਤਾ ਜਾਂਦਾ ਹੈ। ਇਸ ਦੇ ਗੁੱਦੇ ਦੇ ਅਰਕ ਤੋਂ ਗੱਡੀਆਂ ਚਲਾਉਣ ਵਾਲਾ ਡੀਜ਼ਲ ਤਿਆਰ ਕੀਤਾ ਜਾਂਦਾ ਹੈ।

ਇਸ ਦੇ ਗੁੱਦੇ ਦੀ ਲੇਸ ਤੋਂ ਕਈ ਭਾਂਤ ਦਾ ਕਾਗਜ਼ ਬਣਦਾ ਹੈ। ਬਾਂਸ ਦੀ ਛਿੱਲ, ਬਾਂਸ ਦੇ ਪੱਤਿਆਂ, ਬਾਂਸ ਦੇ ਗੁੱਦੇ ਤੇ ਬਾਂਸ ਦੀਆਂ ਜੜ੍ਹਾਂ ਤੋਂ ਹੋਰ ਨਵੇਂ ਪਦਾਰਥ ਅਤੇ

ਚੀਜ਼ਾਂ ਤਿਆਰ ਕਰਨ ਲਈ ਅਜੇ ਕਈ ਪੱਖਾਂ ਤੋਂ ਰਸਾਇਣਕ ਖੋਜ ਕੀਤੀ ਜਾ ਰਹੀ ਹੈ।

ਬਾਂਸ ਬਹੁਤ ਅਜੀਬ ਬੂਟਾ ਹੈ ਅਤੇ ਮਨੁੱਖੀ ਸੱਭਿਆਚਾਰ ਦੇ ਵਿਕਾਸ ਵਿਚ ਇਸ ਦਾ ਬਹੁਤ ਵੱਡਾ ਹੱਥ ਹੈ।

## ਅਭਿਆਸ

1. **ਦੱਸੋ**—1. ਪੋਲੇ ਬਾਂਸਾਂ ਵਿੱਚੋਂ ਹਵਾ ਲੰਘੇ ਤਾਂ ਕੀ ਹੁੰਦਾ ਹੈ?
   2. ਬੰਸਰੀ ਦੀ ਕਾਢ ਕਿੰਨੇ ਕੱਢੀ ਸੀ?
   3. ਬਾਂਸ ਦੀ ਪੋਰੀ ਵਿੱਚੋਂ ਕੀ ਆਵਾਜ਼ ਆਈ?
   4. ਬਾਂਸ ਦੀ ਪੋਰੀ ਵਿੱਚੋਂ ਕੀ ਨਿਕਲਿਆ?
   5. ਰਾਜਕੁਮਾਰ ਨੇ ਇਕ ਬਾਂਸ ਲਾਗੇ ਜਾ ਕੇ ਕੀ ਕਿਹਾ?
   6. ਬਾਂਸ ਦੀ ਪੋਰੀ ਵਿੱਚੋਂ ਕੀ ਨਿਕਲਿਆ?
   7. ਬਾਂਸ ਕਿਹੜੇ ਪਰਵਾਰ ਵਿੱਚੋਂ ਹਨ?
   8. ਬਾਂਸ ਕਿੰਨਾ ਲੰਮਾ ਹੋ ਜਾਂਦਾ ਹੈ?
   9. ਬਾਂਸ ਕਿਹੜੇ ਦੇਸ਼ਾਂ ਵਿਚ ਬਹੁਤ ਹੁੰਦਾ ਹੈ?
   10. ਸਿਕੰਦਰ ਭਾਰਤ ਵੱਲੋਂ ਕੀ ਸੁਗਾਤ ਲੈ ਕੇ ਗਿਆ ਸੀ?
   11. ਰੇਸ਼ਮ ਦਾ ਕੀੜਾ ਕਿਹੜੀ ਚੀਜ਼ ਵਿਚ ਪਾ ਕੇ ਚੋਰੀ ਕੀਤਾ ਜਾਂਦਾ ਹੈ?
   12. ਬਾਂਸ ਕਦੋਂ ਬਹੁਤ ਵੱਧਦਾ ਹੈ?
   13. ਬਾਂਸ ਦੇ ਬੀ ਕਿਸ ਕੰਮ ਆਉਂਦੇ ਹਨ?
   14. ਆਮ ਬਾਂਸ ਦੇ ਬੂਟੇ ਕਿਵੇਂ ਤਿਆਰ ਕੀਤੇ ਜਾਂਦੇ ਹਨ?
   15. ਪੁਰਾਣੇ ਲੋਕ ਬਾਂਸ ਨਾਲ ਦੋਸ਼ੀ ਨੂੰ ਡੰਨ ਕਿਵੇਂ ਦਿੰਦੇ ਸਨ?
   16. ਬਾਂਸ ਤੋਂ ਕਿਹੜੀਆਂ ਕਿਹੜੀਆਂ ਚੀਜ਼ਾਂ ਬਣਦੀਆਂ ਹਨ?

2. **ਬਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :**
   1. ਮਨੁੱਖੀ ਸੱਭਿਆਚਾਰ ਦੇ ਵਿਕਾਸ ਵਿਚ ਇਸ ਦਾ ਬਹੁਤ ਵੱਡਾ......ਹੈ। (ਹੱਥ, ਪੈਰ)
   2. ਬੜੀ......ਜੇਹੀ ਆਵਾਜ਼ ਨਿਕਲੀ। (ਅਜੀਬ, ਅਨੋਖੀ)
   3. ਉਸ ਨੇ......ਦੀ ਬੰਸਰੀ ਬਣਾਉਣੀ ਆਰੰਭ ਕੀਤੀ। (ਬਾਂਸ, ਲੱਕੜ)
   4. ਰੱਬ ਦੇ ਵਾਸਤੇ ਮੇਰੀਆਂ......ਨਾ ਵੱਢੋ। (ਜੜ੍ਹਾਂ, ਲੱਤਾਂ)
   5. ਠੋਸ ਬਾਂਸ ਨੂੰ ਨਰ......ਕਿਹਾ ਜਾਂਦਾ ਹੈ। (ਬਾਂਸ, ਲੱਕੜ)

6. ਬਾਂਸ ਦਾ ਪੁੰਗਾਰਾ ਬਹੁਤ......ਹੈ । (ਅਨੋਖਾ, ਨਿਆਰਾ)

7. ਇਉਂ ਪਸ਼ੂ ਬੂਟੇ ਨੂੰ......ਨਹੀਂ ਪਹੁੰਚਾ ਸਕਦੇ । (ਨੁਕਸਾਨ, ਹਾਨੀ)

3. **ਇਹ ਸ਼ਬਦ ਵਾਕਾਂ ਵਿਚ ਵਰਤੋ :**

ਜਨ-ਸੰਖਿਆ, ਧਰਤੀ, ਨਿਸ਼ਸਤਾ, ਲੰਗੀਆਂ, ਸੁਰੀਲੀਆਂ, ਝਿੜੀਆਂ, ਸਹਿਜ-ਸੁਭਾਅ, ਅਹਿਲਕਾਰਾਂ, ਖੋਖਲੇ ।

4. **ਦਿੱਤੇ ਸ਼ਬਦਾਂ ਦੇ ਸਾਹਮਣੇ ਵਿਰੋਧੀ ਭਾਵਾਂ ਵਾਲੇ ਸ਼ਬਦ ਲਿਖੋ :**

ਕਥਾ—

ਪੋਲੇ—

ਰਸੀਲੀ—

ਝਿੜੀ—

ਅਹਿਲਕਾਰ—

ਪੁੱਜਿਆ—

ਘਟਦੀ—

ਨੁਕਸਾਨ—

ਤਿੱਖੀਆਂ—

5. **ਪਾਠ ਵਿੱਚੋਂ ਦਸ ਪੁਰਖ-ਵਾਚਕ ਪੜਨਾਂਉਂ ਲੱਭ ਕੇ ਲਿਖੋ ।**

6. **ਬਾਂਸ ਦੀਆਂ ਬਣੀਆਂ ਚੀਜ਼ਾਂ ਬਾਰੇ ਪੰਜ ਵਾਕ ਲਿਖੋ ?**

7. **ਦਿੱਤੇ ਵਾਕ ਦੇ ਸਾਹਮਣੇ ਇਕ ਸ਼ਬਦ ਲਿਖੋ :**

1. ਫ਼ੌਜ ਦਾ ਸਿਪਾਹੀ—
2. ਵਿਉਪਾਰ ਕਰਨ ਵਾਲਾ—
3. ਸ਼ਿਕਾਰ ਖੇਡਣ ਵਾਲਾ—
4. ਪੜ੍ਹਾਉਣ ਵਾਲਾ—
5. ਪੜ੍ਹਨ ਵਾਲਾ—
6. ਚਿੱਤਰ ਬਣਾਉਣ ਵਾਲਾ—
7. ਰਾਜ ਕਰਨ ਵਾਲਾ—
8. ਗਵਾਹੀ ਦੇਣ ਵਾਲਾ—

 

ਪਾਠ ਛੱਬੀਵਾਂ

# ਸਮਾਂ ਬਦਲ ਗਿਆ

ਅੱਧਾ ਸੌਣ ਬੀਤ ਗਿਆ ਸੀ, ਪਰ ਅਜੇ ਮੀਂਹ ਦੀ ਇਕ ਛਿੱਟ ਤੱਕ ਵੀ ਨਹੀਂ ਸੀ ਪਈ। ਦਿਨ ਰਾਤ ਅੱਗ ਵਰ੍ਹਦੀ ਰਹਿੰਦੀ। ਦਿਨ ਨੂੰ ਤਾਂ ਇਉਂ ਜਾਪਦਾ ਜਿਵੇਂ ਅੰਬਰਾਂ ਤੀਕ ਚਿੱਟੀ ਅੱਗ ਲੱਗੀ ਹੋਈ ਹੋਵੇ। ਚਾਰ ਚੁਫੇਰੇ ਸਾੜ ਸੀ। ਸੇਕ ਦਾ ਦਰਿਆ ਚਲ ਰਿਹਾ ਸੀ। ਇਹ ਦਰਿਆ ਸਭ ਕੁਝ ਸੁਆਹ ਕਰਦਾ ਜਾ ਰਿਹਾ ਸੀ। ਕਿਤੇ ਹਰਿਆਵਲ ਜਾਂ ਘਾਹ ਦਾ ਤੀਲਾ ਵੀ ਵਿਖਾਈ ਨਹੀਂ ਸੀ ਦੇ ਰਿਹਾ। ਕਿਤੇ ਕੋਈ ਪੰਛੀ ਨਜ਼ਰ ਨਹੀਂ ਸੀ ਆ ਰਿਹਾ। ਖੂਹਾਂ ਦਾ ਪਾਣੀ ਸੁੱਕ ਗਿਆ ਸੀ। ਨਦੀ ਨਾਲੇ ਵੱਗ-ਵੱਗ ਕੇ ਹਾਰ ਗਏ ਸਨ ਅਤੇ ਹੁਣ ਉਨ੍ਹਾਂ ਦੀਆਂ ਪੈੜਾਂ ਤੇ ਅੱਗ ਦੇ ਨਾਲੇ ਵੱਗ ਰਹੇ ਸਨ। ਗਰਮੀ ਐਨੀ ਹੋ ਗਈ ਸੀ ਕਿ ਇਕ ਸੌ ਪੰਜੀ ਦਰਜੇ ਤੀਕ ਅਪੜ ਗਈ ਸੀ।

ਅਖ਼ਬਾਰਾਂ, ਸਨਸਟਰੋਕ ਨਾਲ ਹੋਈਆਂ ਮੌਤਾਂ ਦੀਆਂ ਖ਼ਬਰਾਂ ਨਾਲ ਭਰੀਆਂ ਪਈਆਂ ਸਨ। ਹਜ਼ਾਰਾਂ ਪਸ਼ੂ ਪਾਣੀ ਨੂੰ ਸਹਿਕ-ਸਹਿਕ ਕੇ ਮਰ ਰਹੇ ਸਨ। ਮੌਸਮ ਦੱਸਣ ਵਾਲੇ ਕਹੀ ਜਾ ਰਹੇ ਸਨ ਕਿ ਅਜੇ ਮੀਂਹ ਨਹੀਂ ਪੈਣਾ। ਇਉਂ ਜਾਪਦਾ ਸੀ ਜਿਵੇਂ ਸੂਰਜ ਦੇਵਤਾ ਕਰੋਪੀ ਹੋ ਗਿਆ ਸੀ ਤੇ ਧਰਤੀ ਤੋਂ ਹਰ ਭਾਂਤ ਦਾ ਜੀਵਨ ਖ਼ਤਮ ਕਰਨ ਲਈ ਤੁਲਿਆ ਹੋਇਆ ਸੀ।

ਹਰਿਆਨੇ ਜੱਟਾਂ ਦੇ ਲਾਗੇ ਬਰਫ਼ ਦਾ ਕਾਰਖ਼ਾਨਾ ਸੀ। ਇਹ ਕਾਰਖਾਨਾ ਦਿਆਲ ਚੰਦ ਇਕ ਸ਼ਾਹ ਦਾ ਸੀ, ਜਿਸ ਨੇ ਇਸ ਕਸਬੇ ਵਿਚ ਆਪਣੇ ਜੱਦੀ ਕੰਮ ਸ਼ਾਹੂਕਾਰੇ ਨਾਲ ਪੈਸਾ ਕਮਾ ਕੇ ਪਿਛਲੇ ਸਾਲ ਇਹ ਕਾਰਖ਼ਾਨਾ ਲਾਇਆ ਸੀ। ਔੜ ਲਗਣ ਨਾਲ ਬਰਫ਼ 75 ਪੈਸੇ 40 ਕਿਲੋ ਤੋਂ ਅਠ ਰੁਪੈ ਕੁਇੰਟਲ ਹੋ ਗਈ ਸੀ। ਇਸ ਕਾਰਖ਼ਾਨੇ ਵਿਚ 160 ਕੁਇੰਟਲ ਦੇ ਲਗਭਗ ਬਰਫ਼ ਬਣਦੀ ਸੀ ਪਰ ਸਾਰੀ ਝੱਟਪੱਟ ਲੋਕ ਰੇੜ੍ਹੀਆਂ, ਠੇਲ੍ਹਿਆਂ, ਗੱਡੀਆਂ ਤੇ ਲੈ ਜਾਂਦੇ ਸਨ। ਦਿਆਲ ਚੰਦ ਬਹੁਤ ਖ਼ੁਸ਼ ਸੀ ਕਿਉਂਕਿ ਉਸ ਦਾ ਕੰਮ ਬਹੁਤ ਚੱਲ ਰਿਹਾ ਸੀ। ਉਸ ਨੂੰ ਪਤਾ ਹੀ ਨਹੀਂ ਸੀ ਕਿ ਐਨੀ ਗਰਮੀ ਪੈ ਰਹੀ ਹੈ। ਲੋਕ ਮਰ ਰਹੇ ਹਨ। ਖੇਤ ਸੜ ਰਹੇ ਹਨ। ਖੂਹਾਂ ਦੇ ਪਾਣੀ ਸੁੱਕ ਰਹੇ ਹਨ। ਦਿਆਲ ਚੰਦ ਤਾਂ ਆਪਣੇ ਆਪ ਨੂੰ ਪਰਉਪਕਾਰੀ ਧਰਮਾਤਮਾ ਸਮਝ ਰਿਹਾ ਸੀ, ਕਿਉਂਕਿ ਉਹ ਗਰਮੀ ਵਿਚ ਲੋਕਾਂ ਨੂੰ ਠੰਢ ਪਹੁੰਚਾਣ ਲਈ ਬਰਫ਼ ਬਣਾ ਰਿਹਾ ਸੀ।

ਸ਼ਾਹ ਸੁੱਖਾਂ ਸੁੱਖਦਾ ਸੀ ਕਿ ਜੇ ਸੱਚਮੁੱਚ ਮੌਸਮ ਦੱਸਣ ਵਾਲਿਆਂ ਅਨੁਸਾਰ ਮੀਂਹ

ਨਾ ਪਿਆ ਤਾਂ ਉਹ ਦੇਵੀ ਦੇ ਮੰਦਰ ਇਕ ਹਜ਼ਾਰ ਰੁਪੈ ਦਾ ਸੋਨੇ ਦਾ ਕਲਸ ਚੜ੍ਹਾਏਗਾ। ਉਹ ਨਿਤ ਮੰਦਰ ਜਾਂਦਾ ਸੀ ਅਤੇ ਨੱਕ ਰਗੜਦਾ ਸੀ 'ਹੇ ਮੇਰੀ ਪੂਜਨੀਕ ਦੇਵੀ, ਮਿਹਰ ਕਰੀਂ, ਦੋ ਮਹੀਨੇ ਹੋਰ ਅਜੇ ਮੀਂਹ ਨਾ ਪੁਆਈ। ਮੀਂਹ ਦੀ ਅਜੇ ਕੋਈ ਲੋੜ ਨਹੀਂ।'

ਉਧਰ ਪਿੰਡਾਂ ਵਿਚ ਲੋਕ ਮਰ ਰਹੇ ਸਨ। ਕਿਸਾਨਾਂ ਦੀ ਖੇਤੀ ਸੜ ਰਹੀ ਸੀ ਅਤੇ ਉਹ ਭੁੱਖੇ ਮਰ ਰਹੇ ਸਨ। ਮਜ਼ਦੂਰ ਬਹੁਤ ਬੁਰੀ ਤਰ੍ਹਾਂ ਸੜ ਰਹੇ ਸਨ।

ਵਿੱਦਿਆ ਮਹਿਕਮੇ ਵੱਲੋਂ ਸਾਰੇ ਵਿਦਿਆਲਿਆਂ ਵਿਚ ਆਦੇਸ਼ ਆਇਆ ਕਿ ਛੋਟੇ ਸਕੂਲਾਂ ਦੇ ਸਭ ਬੱਚੇ ਅਤੇ ਬੱਚੀਆਂ ਲਾਗਲੇ ਗੁਰਦਵਾਰਿਆਂ ਅਤੇ ਮੰਦਰਾਂ ਵਿਚ ਜਾ ਕੇ ਪਰਮਾਤਮਾ ਅੱਗੇ ਬੇਨਤੀ ਕਰਨ ਕਿ ਉਹ ਮੀਂਹ ਵਰ੍ਹਾਵੇ ਤੇ ਸੜਦੀ ਦੁਨੀਆਂ ਨੂੰ ਬਚਾਵੇ।

ਪੁਰਾਣੇ ਖ਼ਿਆਲ ਦੇ ਅਧੀਨ ਕਿ ਜੇ ਕੁੜੀਆਂ ਗੁੱਡੀਆਂ ਫੂਕਣ ਤਾਂ ਮੀਂਹ ਪੈਂਦਾ ਹੈ, ਕਈ ਪਿੰਡਾਂ ਦੀਆਂ ਕੁੜੀਆਂ ਗੁੱਡੀਆਂ ਫੂਕ ਰਹੀਆਂ ਸਨ।

ਪਿੰਡਾਂ ਦੇ ਭੁੱਖੇ ਗ਼ਰੀਬ ਪੇਂਡੂਆਂ ਨੇ ਇਕ ਦਿਨ ਵਰਤ ਰੱਖ ਕੇ ਯਗ ਕੀਤਾ। ਸਾਧਾਂ ਸੰਤਾਂ ਤੇ ਫ਼ਕੀਰਾਂ ਨੂੰ ਭੋਗ ਲੁਆਇਆ।

ਕੋਈ ਕਹਿ ਰਿਹਾ ਸੀ ਕਿ ਮੀਂਹ ਬੰਨ੍ਹਿਆ ਹੋਇਆ ਏ। ਕੋਈ ਕਹਿ ਰਿਹਾ ਸੀ ਕਿ ਸਾੜਸਤੀ ਆਈ ਹੋਈ ਏ। ਕੋਈ ਕਹਿ ਰਿਹਾ ਸੀ ਇਹ ਸਾੜਸਤੀ ਸਾਡੇ ਪਾਪਾਂ ਦਾ ਫਲ ਹੈ।

ਨਿੱਕੇ ਨਿੱਕੇ ਬੱਚੇ ਨਿਤ ਮੰਦਰਾਂ ਵਿਚ ਜਾ ਕੇ ਨਿੱਕੇ ਨਿੱਕੇ ਹੱਥ ਜੋੜ ਕੇ ਇਉਂ ਅਰਦਾਸਾਂ ਕਰਦੇ 'ਰੱਬਾ ਰੱਬਾ ਮੀਂਹ ਵਸਾ, ਆਪਣੇ ਬੱਚਿਆਂ ਤਾਂਈ ਬਚਾ।'

ਲਾਲਾ ਦਿਆਲ ਚੰਦ ਇਨ੍ਹਾਂ ਬੱਚਿਆਂ ਨੂੰ ਮੰਦਰ ਜਾਂਦਿਆਂ ਨਿਤ ਦੇਖਦਾ। ਉਹ ਸੜ ਕੇ ਸੁਆਹ ਹੋ ਜਾਂਦਾ ਤੇ ਹੱਸਣ ਲੱਗ ਪੈਂਦਾ 'ਬੱਚੇ ਤਾਂ ਇਉਂ ਨੱਠੇ ਫਿਰਦੇ ਅਰਦਾਸਾਂ ਕਰਦੇ ਨੇ ਜਿਵੇਂ ਇਨ੍ਹਾਂ ਬੱਚਿਆਂ ਨੇ ਮੀਂਹ ਪੁਆ ਹੀ ਲੈਣਾ ਏ। ਜੇ ਰਬ ਇਹੋ ਜਿਹੇ ਨਾਦਾਨ ਬੇ-ਸਮਝ ਬੱਚਿਆਂ ਦੀਆਂ ਅਰਜ਼ਾਂ ਸੁਣ ਕੇ ਕੰਮ ਕਰੇ, ਤਾਂ ਦੁਨੀਆਂ ਹੀ ਤਬਾਹ ਹੋ ਜਾਏ। ਬੱਚੇ ਵੱਧ ਤੋਂ ਵੱਧ ਚੀਨੀ ਮੰਗ ਸਕਦੇ ਹਨ, ਟੌਫੀਆਂ ਮੰਗ ਸਕਦੇ ਨੇ, ਮੀਂਹ ਨਹੀਂ ਮੰਗ ਸਕਦੇ।'

ਸੇਠ ਦਿਆਲ ਚੰਦ ਜਦ ਆਪਣੇ ਦੁੱਧ ਵਰਗੇ ਚਿੱਟੇ ਸਰ੍ਹਾਣੇ ਨਾਲ ਢੋ ਲਾ ਕੇ ਬੈਠਦਾ ਤੇ ਕੈਸ਼ ਗਿਣਦਾ ਜਾਂ ਬਰਫ਼ ਨਾਲ ਠੰਢੇ ਕੀਤੇ ਅੰਬ ਖਾਂਦਾ ਤਾਂ ਇਉਂ ਗੱਲਾਂ ਕਰਦਾ 'ਬਸ ਹੁਣ ਤਾਂ ਹਰ ਮਹੀਨੇ ਲੱਖ ਬਚ ਜਾਇਆ ਕਰੇਗਾ। ਰੱਬ ਵੀ ਤਾਂ ਮੌਜੀ ਠਾਕਰ ਏ। ਜਦ ਇਕ ਵਾਰੀ ਰੱਬ ਨੂੰ ਚੇਤਾ ਭੁਲ ਗਿਆ ਫੇਰ ਕਿੰਨਾ ਚਿਰ ਚੇਤਾ ਨਹੀਂ ਆਉਣ ਲਗਾ ਮੀਂਹ ਪੁਆਣ ਦਾ'।

ਇਕ ਦਿਨ ਜਦ ਦਿਆਲ ਚੰਦ ਮੰਦਰ ਪੁੱਜਾ ਤਾਂ ਉੱਥੇ ਸਤ ਕੁ ਸਾਲ ਦਾ ਮਸੂਮ ਜਿਹਾ ਬੱਚਾ ਹੱਥ ਜੋੜੀ ਮੰਦਰ ਵਿਚ ਖੜਾ ਸੀ। ਉਹ ਬਹੁਤ ਪਿਆਰਾ ਜਾਪ ਰਿਹਾ ਸੀ। ਉਸ ਦੇ ਚਿਹਰੇ ਤੇ ਇਕ ਨੂਰੀ ਚਮਕ ਸੀ। ਲਾਲੇ ਨੂੰ ਉਹ ਧਰਤੀ ਦਾ ਰੱਬ ਜਾਪ ਰਿਹਾ

ਸੀ। ਲਾਲਾ ਉਸ ਦੇ ਚਿਹਰੇ ਤੋਂ ਡਰ ਗਿਆ।

ਬੱਚੇ ਨੇ ਬੜੇ ਮਿੱਠੇ ਸ਼ਬਦਾਂ ਵਿਚ ਇਉਂ ਕਹਿਣਾ ਆਰੰਭਿਆ 'ਹੇ ਪਿਆਰੇ ਰੱਬਾ... ਤੂ ਕਿਥੇ ਸੌਂ ਗਿਆ ਏਂ ? .. ਸਾਡੇ ਤੇ...' ਬਸ ਉਹ ਇਸ ਤੋਂ ਵੱਧ ਕੁਝ ਨਾ ਕਹਿ ਸਕਿਆ। ਉਹ ਮੰਦਰ ਤੋਂ ਬਾਹਰ ਆ ਗਿਆ।

ਲਾਲੇ ਨੂੰ ਪਹਿਲਾਂ ਡਰ ਆਇਆ ਤੇ ਫੇਰ ਉਸ ਬੱਚੇ ਉੱਤੇ ਖਿਝ ਆਈ। ਫੇਰ ਉਸ ਨੇ ਬੱਚੇ ਨੂੰ ਮਾਰਨਾ ਚਾਹਿਆ, ਪਰ ਲਾਲਾ ਉਸ ਨੂੰ ਮਾਰਨ ਦਾ ਬਹਾਨਾ ਨਾ ਲੱਭ ਸਕਿਆ ਤੇ ਉਂਝ ਮਾਰਨ ਲਈ ਉਸ ਵਿਚ ਹਿੰਮਤ ਨਾ ਪਈ।

ਆਖ਼ਰ ਲਾਲਾ ਕੁਝ ਸੋਚ ਕੇ ਉਸ ਵਲ ਵਧਿਆ ਤੇ ਉਸ ਕੋਲ ਆ ਕੇ ਕਹਿਣ ਲੱਗਾ 'ਓਏ ਕਮੀਨੇ, ਤੂੰ ਇਥੇ ਕਿਉਂ ਆਇਆ ਏਂ ?'

'ਮੈਂ ਕਮੀਨ ਨਹੀਂ।'

'ਹੋਰ ਤੂੰ ਬ੍ਰਾਹਮਣ ਏਂ ?'

'ਮੈਨੂੰ ਨਹੀਂ ਪਤਾ ਪਰ ਮੈਂ ਕਮੀਨ ਨਹੀਂ.....।'

ਲਾਲਾ ਤਾਂ ਬਹਾਨਾ ਭਾਲ ਰਿਹਾ ਸੀ, ਇਸ ਲਈ ਉਸ ਨੇ ਮੁੰਡੇ ਨੂੰ ਫੜ ਕੇ ਦੋ ਚਪੇੜਾਂ ਮਾਰ ਦਿੱਤੀਆਂ, 'ਜਾਹ ਦੌੜ ਜਾ, ਨਹੀਂ ਤਾਂ ਹੱਡੀਆਂ ਭੰਨ ਦਿਆਂਗਾ...।' ਬੱਚਾ ਰੋਂਦਾ ਰੋਂਦਾ ਚਲਾ ਗਿਆ।

ਉਹ ਫੇਰ ਮੰਦਰ ਦੇ ਅੰਦਰ ਜਾ ਕੇ ਇਉਂ ਕਹਿਣ ਲਗਾ 'ਫੇਰ ਕਹਿੰਦੇ ਨੇ ਮੀਂਹ ਨਹੀਂ ਪੈਂਦਾ। ਮੀਂਹ ਸੁਆਹ ਪਵੇ ਜਦ ਮੰਦਰ ਨੂੰ ਇਹ ਲੋਕ ਭ੍ਰਿਸ਼ਟ ਕਰ ਰਹੇ ਨੇ... ਇਨ੍ਹਾਂ ਕਮੀਨਿਆਂ ਨੂੰ ਤਾਂ ਅੱਜ-ਕੱਲ ਆਖ਼ਰ ਆਈ ਹੋਈ ਏ। ਐਵੇਂ ਰੌਲੀ ਪਾਈ ਜਾਂਦੇ ਨੇ।'

ਫੇਰ ਦੇਵੀ ਦੇ ਅੱਗੇ ਅਰਦਾਸਾਂ ਕਰਕੇ ਚਲਾ ਗਿਆ ਤੇ ਇਹ ਵੀ ਪਰਣ ਕਰ ਗਿਆ 'ਅੱਗੋਂ ਤੋਂ ਮੈਂ ਇਸ ਮੰਦਰ ਦੀ ਪੂਰੀ ਰਾਖੀ ਕਰਾਂਗਾ ਕਿ ਕੋਈ ਨੀਚ ਆ ਕੇ ਇਸ ਮੰਦਰ ਦੀ ਪਵਿੱਤਰਤਾ ਨਾ ਭਰਿਸ਼ਟ ਕਰੇ।

ਦਿਆਲ ਚੰਦ ਆਪਣੀ ਗੱਦੀ ਤੇ ਬੈਠਾ ਪੈਸੇ ਗਿਣਦਾ ਸੀ ਕਿ ਬਹੁਤ ਹੀ ਠੰਡੀ ਹਵਾ ਦਾ ਬੁੱਲਾ ਅੰਦਰ ਆਇਆ। ਉਸ ਨੇ ਸਮਝਿਆ ਕਿ ਸ਼ਾਇਦ ਲਾਗੇ ਕਿਸੇ ਨੇ ਬਰਫ਼ ਦਾ ਸੱਚਾ ਲਿਆ ਰੱਖਿਆ ਏ, ਇਸ ਕਰਕੇ ਪੱਖੇ ਦੀ ਹਵਾ ਠੰਢੀ ਹੋ ਗਈ ਏ। ਜਦ ਉਸ ਨੇ ਪਿਛਾਂਹ ਮੁੜ ਕੇ ਵੇਖਿਆ ਤਾਂ ਉਸ ਦੇ ਹਵਾਸ ਉਡ ਗਏ, ਕਿਉਂਕਿ ਉਸ ਨੂੰ ਬਾਰੀ ਥਾਣੀਂ ਕਾਲੀ ਘਟਾ ਵਿਖਾਈ ਦਿੱਤੀ। ਪਾਣੀ ਨਾਲ ਭਰੇ ਕਾਲੇ ਬਦਲ ਵਿਖਾਈ ਦਿੱਤੇ। ਉਸ ਨੂੰ ਨਿਸਚਾ ਹੋ ਗਿਆ ਕਿ ਇਹ ਠੰਡੀ ਹਵਾ ਵਰਖਾ ਦਾ ਸੰਕੇਤ ਹੈ।

ਲਾਲੇ ਨੂੰ ਪੈਸੇ ਗਿਣਨੇ ਭੁਲ ਗਏ। ਉਹ ਆਪਣੇ ਕਾਰਖ਼ਾਨੇ ਤੋਂ ਬਾਹਰ ਨਿਕਲ ਆਇਆ। ਬਾਹਰ ਆ ਕੇ ਉਸ ਨੇ ਵੇਖਿਆ ਕਿ ਚਾਰ ਚੁਫੇਰੇ ਕਾਲੇ ਬਦਲ ਉਠ ਰਹੇ

ਹਨ। ਚਿੱਟੇ-ਚਿੱਟੇ ਪੰਛੀ ਇਨ੍ਹਾਂ ਕਾਲੇ-ਕਾਲੇ ਬਦਲਾਂ ਦੇ ਅੱਗੇ ਉੱਡ ਰਹੇ ਸਨ, ਜਿਵੇਂ ਉਨ੍ਹਾਂ ਨੂੰ ਨਿਸਚਾ ਹੋ ਗਿਆ ਸੀ ਕਿ ਬਦਲ ਜਲ ਲਿਆਏ ਹਨ।

ਲਾਲੇ ਨੂੰ ਖਿਝ ਆ ਗਈ ਤੇ ਉਹ ਇਉਂ ਬੋਲੀ ਜਾ ਰਿਹਾ ਸੀ 'ਅੱਜ ਦੇਵੀ ਤੇ ਮੰਦਰ ਵੀ ਅੱਜ ਦੇ ਕਲਜੁਗੀ ਵਿਸ਼ਵਾਸਘਾਤੀ ਮਿੱਤਰ ਵਾਂਗ ਲੈਣਾ ਤੇ ਖਾਣਾ ਜਾਣਦੇ ਹਨ, ਕੰਮ ਸੁਆਰਨਾ ਨਹੀਂ ਜਾਣਦੇ। ਦੇਵੀ ਨੇ ਮੇਰੀ ਬੇਨਤੀ ਕਬੂਲ ਨਹੀਂ ਕੀਤੀ ਤੇ ਇਸ ਦੇ ਉਲਟ ਨਿੱਕੀ ਜੇਹੀ ਚੀਂਗ ਪੋਟ ਦੀ ਅਰਜ਼ ਮੰਨ ਲਈ, ਜਿਵੇਂ ਉਹ ਨਿੱਕੇ-ਨਿੱਕੇ ਉਸ ਦੇ ਉੱਤੇ ਸੋਨੇ ਦੇ ਛਤਰ ਝੁਲਾ ਦੇਣਗੇ। ਜੇ ਕੋਈ ਉੱਥੇ ਛੱਤਰ ਝੁਲਾ ਸਕਦਾ ਏ, ਤਾਂ ਉਹ ਕੇਵਲ ਮੈਂ ਹੀ ਝੁਲਾ ਸਕਦਾ ਹਾਂ।

ਬੜੀ ਮੁਸ਼ਕਲ ਨਾਲ ਉਸ ਨੇ ਦੋ ਘੰਟੇ ਬਿਤਾਏ ਤੇ ਫੇਰ ਉਹ ਮੰਦਰ ਗਿਆ। ਉਸ ਵੇਲੇ ਮੰਦਰ ਵਿਚ ਕੋਈ ਨਹੀਂ ਸੀ। ਪੁਜਾਰੀ ਸ਼ਾਇਦ ਰੋਟੀ ਖਾਣ ਗਿਆ ਹੋਇਆ ਸੀ।

ਹੁਣ ਬੱਦਲ ਸਾਰੇ ਆਸਮਾਨ ਤੇ ਛਾ ਗਏ ਸਨ। ਲਾਲਾ ਦਿਆਲ ਚੰਦ ਮੰਦਰ ਦੇ ਅੰਦਰ ਜਾ ਕੇ ਦੇਵੀ ਦੇ ਸਾਹਮਣੇ ਜਾ ਕੇ ਖੜਾ ਹੋ ਗਿਆ ਤੇ ਇਉਂ ਕਹਿਣ ਲਗਾ, 'ਕੀ ਮੇਰੀਆਂ ਬੇਨਤੀਆਂ ਤੇ ਤਰਸ ਨਹੀਂ ਆਉਂਦਾ? ਹੇ ਮਾਤਾ ਦੇਵੀ ਕੀ ਮੇਰੀਆਂ ਸੁਖਣਾ ਬੇ-ਅਰਥ ਨੇ? ਕੀ ਮੇਰੀ ਸੇਵਾ ਦਾ ਕੋਈ ਮੁੱਲ ਨਹੀਂ? ਕੀ ਮੇਰੀ ਬੇਨਤੀ ਨਹੀਂ ਕਬੂਲੀ ਜਾਏਗੀ? ਜੇ ਬੱਦਲਾਂ ਨੇ ਆ ਕੇ ਇਉਂ ਵਸਣਾ ਹੈ ਤੇ ਗਰਮੀ ਘਟਾਉਣੀ ਹੈ, ਤਾਂ ਮੈਂ ਪੈਸੇ ਵਾਲਾ ਕਿਵੇਂ ਬਣਾਂਗਾ? ਪੈਸੇ ਬਿਨਾਂ ਮੰਦਰ ਕਿਵੇਂ ਸੁਰਖਿਅਤ ਰਹਿਣਗੇ? ਕਿਵੇਂ ਸੁੰਦਰ ਬਣਨਗੇ? ਮੇਰੇ ਧਨ ਦੇ ਆਸਰੇ ਹੀ ਮੰਦਰ ਦਾ ਸੁੰਦਰ ਆਕਾਰ ਹੈ। ਜੇ ਮੇਰੇ ਵਰਗਾ ਧਨੀ ਮੰਦਰ ਦਾ ਖ਼ਿਆਲ ਨਹੀਂ ਰਖੇਗਾ, ਤਾਂ ਮੰਦਰ ਨਿਰੇ ਖੋਲੇ ਬਣ ਜਾਣਗੇ...।'

ਉਹ ਇਉਂ ਅਰਦਾਸ ਵੀ ਕਰਦਾ ਗਿਆ ਤੇ ਮਿਹਣੇ ਵੀ ਦਿੰਦਾ ਗਿਆ ਤੇ ਆਪਣੇ ਦਿੱਤੇ ਦਾਨ ਤੇ ਅਭਿਮਾਨ ਵੀ ਕਰਦਾ ਗਿਆ 'ਮਿਹਰ ਕਰੋ ..ਮਿਹਰ।'

ਫੇਰ ਰਤਾ ਗੁੱਸੇ ਤੇ ਗਿਲੇ ਨਾਲ ਬੋਲਿਆ 'ਕੀ ਮੈਂ ਸਾਰੇ ਚੜ੍ਹਾਏ ਹੋਏ ਕਲਸ਼ ਲੁਹਾ ਲਵਾਂ? ਫੇਰ ਕੀ ਹੋਵੇਗਾ? ਮੈਂ ਨਹੀਂ ਚਾਹੁੰਦਾ ਕਿ ਆਪਣੇ ਉਪਕਾਰ ਜਤਾਵਾਂ ਪਰ ਅੱਜ ਕੱਲਜੁਗ ਹੈ। ਇਸ ਜੁਗ ਵਿਚ ਕੀਤੇ ਉਪਕਾਰ ਜਤਾਉਣੇ ਜ਼ਰੂਰ ਪੈਂਦੇ ਹਨ। ਉਂਞ ਅੱਜ-ਕੱਲ ਕੌਣ ਪੁੱਛਦਾ ਹੈ। ਜਿਹੜਾ ਅੱਜ-ਕੱਲ ਆਪਣਾ ਕੀਤਾ ਨਾ ਜਤਾਏ, ਉਸ ਦੀ ਤਾਂ ਜੀਉਂਦਿਆਂ ਹੀ ਮੌਤ ਹੋ ਜਾਂਦੀ ਹੈ।'

ਫੇਰ ਰਤਾ ਹੋਰ ਲਹਿਜੇ ਵਿਚ ਬੋਲਿਆ, 'ਦੇਵੀ ਜੀ! ਅਜੇ ਵੀ ਮੇਰੀ ਬੇਨਤੀ ਮੰਨ ਲਓ। ਸਵੇਰ ਤੀਕ ਸਾਰੇ ਬੱਦਲ ਉਡਾ ਦਿਓ। ਇਨ੍ਹਾਂ ਨੂੰ ਆਪਣਾ ਕਰਤਵ ਨਾ ਕਰਨ ਦਿਓ। ਅਜੇ ਇਨ੍ਹਾਂ ਦੀ ਲੋੜ ਨਹੀਂ। ਦਿਲ ਪ੍ਰਚਾਵੇ ਲਈ ਰਾਤ ਨੂੰ ਭਾਵੇਂ ਬੱਦਲ ਕਰ ਲਿਆ ਕਰੋ। ਤੁਹਾਨੂੰ ਇਹ ਲੋਕ ਐਵੇਂ ਗਲਤ ਦੱਸ ਰਹੇ ਨੇ। ਗਰਮੀ ਨਾਲ ਕੋਈ ਨਹੀਂ ਮਰ ਰਿਹਾ, ਸਗੋਂ ਜਿਹੜੀ ਲੋੜੀਂਦੀ ਗ਼ਰਮੀ ਪੈਂਦੀ ਹੈ, ਉਸ ਨਾਲ ਤਾਂ ਹੁਣ ਸ਼ੁੱਧੀ ਹੋ ਰਹੀ ਏ। ਤੁਸੀਂ ਬੇਸ਼ਕ ਜਾ ਕੇ ਵੇਖ ਲਓ ਸਾਰੇ ਗਹਿਮਾ ਗਹਿਮ ਏ। ਜੇ ਲੋਕ ਮਰ ਰਹੇ ਹੋਣ, ਤਾਂ

ਐਨੀ.ਬਰਫ਼ ਕਿਵੇਂ ਵਿਕ ਸਕਦੀ ਏ। ਮਾਤਾ ਦੇਵੀ, ਇਹ ਸਭ ਆਪ ਨੂੰ ਧੋਖਾ ਦੇ ਰਹੇ ਨੇ। ਇਕ ਬਹੁਤ ਵੱਡਾ ਧੋਖਾ। ਤੁਹਾਨੂੰ ਐਵੇਂ ਮੀਂਹ ਪੁਆਉਣ ਲਈ ਕਹਿ ਰਹੇ ਨੇ। ਸਭ ਕੁਝ ਠੀਕ ਏ। ਬਿਲਕੁਲ ਠੀਕ ਏ।'

ਲਾਲਾ ਹੋਰ ਨਿਮਰਤਾ ਨਾਲ ਕਹਿਣ ਲਗਾ, 'ਮਾਤਾ ਦੇਵੀ ! ਤੂੰ ਇਨ੍ਹਾਂ ਕਮਲਿਆਂ ਦੀਆਂ ਗੱਲਾਂ ਵਿਚ ਨਾ ਜਾ। ਮੈਂ ਸੋਨੇ ਦਾ ਛੱਤਰ ਚੜ੍ਹਾਵਾਂਗਾ। ਜੇ ਇਕ ਹਜ਼ਾਰ ਥੋੜ੍ਹਾ ਏ, ਤਾਂ ਮੈਂ ਢਾਈ ਹਜ਼ਾਰ ਦਾ ਕਲਸ ਚੜ੍ਹਾ ਦਿਆਂਗਾ। ਤੁਸੀਂ ਖ਼ੁਸ਼ ਰਹੋ। ਆਪਣੀ ਮਿਹਰ ਦਾ ਹੱਥ ਇਸ ਗ਼ਰੀਬ ਤੇ ਰਖੋ। ਜੇ ਇਹ ਵੀ ਥੋੜ੍ਹਾ ਏ ਤਾਂ ਜਿੰਨਾ ਜੀ ਕਰਦਾ ਏ ਮੰਗ ਲਓ। ਤੁਸੀਂ ਤਾਂ ਆਪ ਸਿਆਣੇ ਹੋ, ਲਛਮੀ ਦੇ ਪੁਜਾਰੀਆਂ ਨਾਲ ਨਹੀਂ ਵਿਗਾੜੀ ਦੀ। ਇਨ੍ਹਾਂ ਦੀਆਂ ਬੇਨਤੀਆਂ ਨਹੀਂ ਠੁਕਰਾਈ ਦੀਆਂ। ਇਨ੍ਹਾਂ ਲਛਮੀ ਦੇ ਆਸ਼ਕਾਂ ਦੇ ਆਸਰੇ ਤਾਂ ਦੁਨੀਆਂ ਖੜੋਤੀ ਏ, ਮੰਦਰ ਖੜੋਤੇ ਨੇ। ਇਹ ਲੋਕ ਵਿਚਾਰੇ ਤਾਂ ਨਿਰੀਆਂ ਮਿੰਨਤਾਂ ਹੀ ਕਰ ਸਕਦੇ ਨੇ। ਕੇਵਲ ਬੇਨਤੀਆਂ ਹੀ ਕਰ ਸਕਦੇ......ਇਹ ਭੁੱਖੇ ਤਾਂ ਕੁਝ ਨਹੀਂ ਦੇ ਸਕਦੇ ਤੁਹਾਨੂੰ। ਸੋ ਤੁਸੀਂ ਮੇਰੀ ਬੇਨਤੀ ਕਬੂਲ ਕਰੋ।'

ਐਨਾ ਕੁਝ ਕਹਿ ਕੇ ਤੇ ਆਪਣਾ ਦਿਲ ਪੱਕਾ ਕਰ ਕੇ ਦਿਆਲ ਚੰਦ ਨੂੰ ਪੱਕਾ ਨਿਸਚਾ ਹੋ ਗਿਆ ਕਿ ਉਸ ਦੀ ਬੇਨਤੀ ਕਬੂਲ ਹੋ ਗਈ ਹੈ, ਕਿਉਂਕਿ ਹੁਣ ਆਕਾਸ਼ ਤੋਂ ਬੱਦਲ ਖਿੰਡ ਗਏ ਸਨ।

ਸਵੇਰੇ ਬੱਚੇ ਮੰਦਰ ਗਏ। ਹਰ ਬੱਚੇ ਦੇ ਹੱਥ ਜੁੜੇ ਹੋਏ ਸਨ। ਉਨ੍ਹਾਂ ਦੇ ਨਾਲ ਉਨ੍ਹਾਂ ਦਾ ਅਧਿਆਪਕ ਵੀ ਸੀ। ਜਦ ਬੱਚੇ ਮੰਦਰ ਵਿੱਚੋਂ ਨਿਕਲੇ ਤਾਂ ਉਨ੍ਹਾਂ ਦੇ ਚਿਹਰਿਆਂ ਉੱਤੇ ਅਨੋਖਾ ਨਿਸਚਾ ਵਿਖਾਈ ਦੇ ਰਿਹਾ ਸੀ।

ਦਿਆਲ ਚੰਦ ਇਕ ਪਾਸੇ ਖੜਾ ਇਨ੍ਹਾਂ ਬੱਚਿਆਂ ਨੂੰ ਵੇਖ ਰਿਹਾ ਸੀ। ਉਹ ਇਉਂ ਅਨੁਭਵ ਕਰ ਰਿਹਾ ਸੀ ਕਿ ਬੱਚੇ ਮਾਤਾ ਦੇਵੀ ਨੂੰ ਤੋਤਲੀ ਆਵਾਜ਼ ਵਿਚ ਇਉਂ ਕਹਿ ਰਹੇ ਸਨ ਜਿਵੇਂ ਆਪਣੇ ਪਿਤਾ ਕੋਲੋਂ ਪਿਆਰ ਨਾਲ ਪੈਸਾ ਮੰਗਿਆ ਕਰਦੇ ਨੇ 'ਦੇਵੀ ਜੀ ! ਵਰਸਾ ਦਿਓ ਨਾ ਮੀਂਹ। ਸਾਨੂੰ ਗਰਮੀ ਲਗਦੀ ਏ। ਹੋਰ ਨਾ ਤਰਸਾਓ।'

ਐਨ ਉਸੇ ਵੇਲੇ ਆਕਾਸ਼ ਤੇ ਬੱਦਲ ਆ ਗਏ ਅਤੇ ਲਾਲੇ ਨੂੰ ਇਉਂ ਜਾਪਿਆ ਜਿਵੇਂ ਬਾਪ ਗੁੱਸੇ ਹੁੰਦੇ ਹੋਏ ਵੀ ਬੱਚਿਆਂ ਦੀਆਂ ਤੋਤਲੀਆਂ ਸੁਣ ਕੇ ਪੈਸੇ ਦੇਣ ਲਈ ਮਜਬੂਰ ਹੋ ਗਿਆ ਹੈ ਤੇ ਉਸ ਦੇ ਹੱਥ ਅਚੇਤ ਜੇਬ ਵਿਚ ਪਏ ਬਟੂਏ ਵੱਲ ਚਲੇ ਗਏ ਹਨ। ਇਹ ਦੇਵੀ ਵੀ ਬੱਚਿਆਂ ਤੇ ਦਿਆਲ ਹੋ ਗਈ ਏ।

ਲਾਲੇ ਦੇ ਅੰਦਰ ਗੁੱਸੇ ਦੀ ਲਹਿਰ ਉੱਠੀ ਤੇ ਉਸ ਦਾ ਜੀ ਕੀਤਾ ਕਿ ਮੂਰਤੀ ਦੇ ਕੋਲ ਪਿਆ ਸੰਖ ਚੁੱਕ ਕੇ ਦੇਵੀ ਦੇ ਵਿਚ ਮਾਰੇ ਤੇ ਦੇਵੀ ਦੀ ਮੂਰਤੀ ਨੂੰ ਤੋੜ ਦੇਵੇ, ਪਰ ਉਹ ਇਹ ਨਾ ਕਰ ਸਕਿਆ। ਉਹ ਆਪਣਾ ਗੁੱਸਾ ਅੰਦਰੋਂ ਅੰਦਰੀ ਪੀ ਗਿਆ।

ਲਾਲਾ ਇਉਂ ਤੜਫ਼ਨ ਲਗਾ 'ਹੁਣ ਬਰਫ਼ ਵਿਕਣੋਂ ਬੰਦ ਹੋ ਜਾਵੇਗੀ। ਕਾਰਖ਼ਾਨਾ ਬੰਦ ਹੋ ਜਾਵੇਗਾ। ਉਸ ਦੀਆਂ ਆਸਾਂ ਤੇ ਪਾਣੀ ਫਿਰ ਜਾਵੇਗਾ...ਹਾਏ ਮੈਂ ਕੀ ਕਰਾਂ ?

ਕਿਸ ਦੇ ਚਰਨ ਫੜਾਂ ? ਕਿਸ ਦੀਆਂ ਮਿੰਨਤਾਂ ਕਰਾਂ ? ਕਿੱਥੇ ਜਾ ਕੇ ਸੀਸ ਝੁਕਾਵਾਂ ? ਹਾਏ ਮੈਂ ਕੀ ਕਰਾਂ.. ? ਮੈਂ ਤਬਾਹ ਹੋ ਗਿਆ...ਹੁਣ ਕੀ ਬਣੇਗਾ ?'

ਉਹ ਅੰਦਰ ਚਲਾ ਗਿਆ। ਪੁਜਾਰੀ ਉੱਥੇ ਬੈਠਾ ਸੀ। ਲਾਲੇ ਨੇ ਝੱਟ ਜੇਬ ਵਿੱਚੋਂ ਪੰਜਾਹ ਦਾ ਨੋਟ ਕੱਢ ਕੇ ਉਸ ਦੀ ਤਲੀ ਤੇ ਰਖਿਆ ਤੇ ਕਿਹਾ, 'ਲਓ ਜੀ, ਕਰੋ ਅਰਦਾਸ ਮੇਰੀ ਕਾਮਨਾ ਦੀ ਪੂਰਤੀ ਲਈ। ਝੱਟਪੱਟ ਕਰੋ ਪੁਜਾਰੀ ਜੀ।'

ਪਹਿਲਾਂ ਤਾਂ ਪੁਜਾਰੀ ਦਾ ਮਨ ਨਾ ਮੰਨਿਆ ਤੇ ਜਨਤਾ ਦੇ ਲਾਭ ਦੇ ਵਿਰੁੱਧ ਰੱਬ ਤੇ ਦੇਵੀ ਅਗੇ ਅਰਦਾਸ ਕਰਨ ਨੂੰ ਜੀ ਨਾ ਕੀਤਾ, ਪਰ ਹੱਥ ਵਿਚ ਫੜੇ ਨੋਟ ਨੇ ਉਸ ਨੂੰ ਅਰਦਾਸ ਕਰਨ ਲਈ ਮਜਬੂਰ ਕਰ ਦਿੱਤਾ।

ਪੁਜਾਰੀ ਅਰਦਾਸ ਕਰਨ ਲੱਗਾ, ਪਰ ਜਦ ਉਸ ਨੇ ਦਿਆਲ ਚੰਦ ਦੀ ਕਾਮਨਾ ਪੂਰਤੀ ਦੇ ਸ਼ਬਦ ਵਰਤੇ ਤਾਂ ਉਸ ਨੂੰ ਇਉਂ ਅਨੁਭਵ ਹੋਇਆ, ਜਿਵੇਂ ਦੇਵੀ ਇਹ ਅਰਦਾਸ ਸਵੀਕਾਰ ਕਰਨ ਨੂੰ ਤਿਆਰ ਨਹੀਂ।

ਲਾਲਾ ਹੱਥ ਜੋੜੀ ਖੜਾ ਮੂਰਤੀ ਦੀਆਂ ਅੱਖਾਂ ਵੱਲ ਵੇਖ ਰਿਹਾ ਸੀ। ਉਸ ਦਾ ਅੰਗ ਅੰਗ ਕੰਬ ਰਿਹਾ ਸੀ। ਉਸ ਨੂੰ ਵੀ ਇਉਂ ਅਨੁਭਵ ਹੋਇਆ ਕਿ ਦੇਵੀ ਉਸ ਦੀ ਆਸ ਪੂਰੀ ਕਰਨੋਂ ਇਨਕਾਰ ਕਰ ਰਹੀ ਏ।

ਦਿਆਲ ਚੰਦ ਗੁੱਸੇ ਵਿਚ ਜਲ ਉਠਿਆ ਤੇ ਦੇਵੀ ਦੇ ਚਰਨਾਂ ਵਿਚ ਪਏ ਇਕ ਬਹੁਤ ਵੱਡੇ ਪਿੱਤਲ ਦੇ ਦੀਵੇ ਨੂੰ ਚੁੱਕ ਕੇ ਦੇਵੀ ਉੱਤੇ ਦੇ ਮਾਰਿਆ 'ਬੋਲ ਮੇਰਾ ਕੰਮ ਕਰਨਾ ਕਿ ਨਹੀਂ... ਕਰਨਾ ਕਿ ਨਹੀਂ...ਬੋਲ...' ਉਹ ਗੁੱਸੇ ਨਾਲ ਪਾਗਲ ਹੋ ਗਿਆ।

ਪੁਜਾਰੀ ਨੇ ਅਰਦਾਸ ਮੁਕਾਈ ਤੇ ਲਾਲੇ ਨੂੰ ਪਾਗਲ ਸਮਝ ਕੇ ਬਾਹਰ ਕੱਢ ਦਿੱਤਾ। ਲਾਲਾ ਲੜਖੜਾਂਦਾ ਹੋਇਆ ਬਾਹਰ ਆ ਗਿਆ। ਉਹ ਡਿੱਗਦਾ ਹੋਇਆ ਕਾਰਖ਼ਾਨੇ ਵੱਲ ਤੁਰ ਪਿਆ ਤੇ ਮਸੀਂ ਕਾਰਖ਼ਾਨੇ ਅਪੜਿਆ। ਐਨ ਉਸੇ ਵੇਲੇ ਵਰਖਾ ਆਰੰਭ ਹੋ ਗਈ ਤੇ ਐਨੀ ਤੇਜ਼ ਹੋ ਗਈ ਕਿ ਝੱਟ-ਪੱਟ ਸਾਰੇ ਪਾਣੀ ਹੀ ਪਾਣੀ ਹੋ ਗਿਆ। ਕਾਰਖ਼ਾਨੇ ਦਾ ਵਿਹੜਾ ਵੀ ਪਾਣੀ ਨਾਲ ਭਰ ਗਿਆ। ਉਸ ਨੂੰ ਕਾਰਖ਼ਾਨਾ ਡਿੱਗਦਾ ਜਾਪਿਆ। ਉਹ ਕਾਰਖਾਨੇ ਤੋਂ ਹੌਲੀ-ਹੌਲੀ ਬਾਹਰ ਆਇਆ। ਵਰਖਾ ਹੋਰ ਤੇਜ਼ ਹੋ ਗਈ। ਬੱਚੇ ਪਾਣੀ ਵਿਚ ਖੇਡਦੇ ਗਾਈ ਜਾ ਰਹੇ ਸਨ 'ਰੱਬਾ ਰੱਬਾ ਮੀਂਹ ਵਸਾ, ਸਾਡੀ ਕੋਠੀ ਦਾਣੇ ਪਾ।' ਲਾਲਾ ਵਸਦੇ ਮੀਂਹ ਵੱਲ ਵੇਖੀ ਜਾ ਰਿਹਾ ਸੀ ਤੇ ਫੇਰ ਘੇਰਨੀ ਖਾ ਕੇ ਡਿਗ ਪਿਆ। ਉਹ ਮਸੀਂ ਉਠਿਆ ਤੇ ਬਸ ਇਹ ਹੀ ਕਹਿ ਸਕਿਆ 'ਹੁਣ ਰੱਬ ਸਾਡੀ ਨਹੀਂ ਮੰਨਦਾ, ਦੇਵੀ ਸਾਡੀ ਨਹੀਂ ਸੁਣਦੀ, ਲੋਕਾਂ ਦੀ ਸੁਣਦੀ ਏ। ਸਮਾਂ ਬਦਲ ਗਿਆ, ਲੋਕਾਂ ਦਾ ਸਮਾਂ ਆ ਗਿਆ।'

## ਅਭਿਆਸ

1. **ਦੱਸੋ**—1. ਲੋਕ ਕਿਉਂ ਤੜਫ ਰਹੇ ਸਨ ?
   2. ਨਿੱਕੇ ਨਿੱਕੇ ਬੱਚੇ ਮੰਦਰ ਵਿਚ ਕੀ ਅਰਦਾਸ ਕਰਦੇ ਸਨ ?

3. ਦਿਆਲ ਚੰਦ ਗੱਦੀ ਤੇ ਬੈਠਾ ਪੈਸੇ ਗਿਣਦਾ ਹੋਇਆ ਕਿਉਂ ਘਬਰਾ ਗਿਆ ਸੀ ?
4. ਦਿਆਲ ਚੰਦ ਨੇ ਪੁਜਾਰੀ ਨੂੰ ਕੀ ਕਿਹਾ ?
5. ਦੇਵੀ ਨੇ ਕਿਉਂ ਸੇਠ ਦੀ ਬੇਨਤੀ ਨਾ ਸੁਣੀ ?
6. ਦਿਆਲ ਚੰਦ ਗੁੱਸੇ ਵਿਚ ਕੀ ਕਰਨ ਲੱਗਾ ਸੀ ?
7. ਦੇਵੀ ਨੇ ਕਿਨ੍ਹਾਂ ਦੀ ਬੇਨਤੀ ਕਬੂਲ ਕੀਤੀ ਸੀ ?
8. ਦਿਆਲ ਚੰਦ ਘੇਰਨੀ ਖਾ ਕੇ ਡਿਗਦਾ ਹੋਇਆ ਕੀ ਕਹਿੰਦਾ ਹੈ ?
9. ਇਸ ਕਹਾਣੀ ਦਾ ਨਾਂ 'ਸਮਾਂ ਬਦਲ ਗਿਆ' ਕਿਉਂ ਰਖਿਆ ਗਿਆ ਹੈ ?

2. **ਇਸ ਕਹਾਣੀ ਨੂੰ ਸੰਖੇਪ ਕਰ ਕੇ ਲਿਖੋ ।**

3. **ਬ੍ਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :**
   1. ਖੂਹਾਂ ਦਾ ਪਾਣੀ......ਗਿਆ ਸੀ । (ਸੁਕ, ਮੁਕ)
   2. ਰੱਬਾ ਰੱਬਾ......ਵਸਾ, ਆਪਣੇ ਬੱਚਿਆਂ ਤਾਈਂ ਬਚਾਅ । (ਮੀਂਹ, ਪਾਣੀ)
   3. ਉਸ ਦੇ ਚਿਹਰੇ ਤੇ ਇਕ ਨੂਰੀ......ਸੀ । (ਚਮਕ, ਲਿਸ਼ਕ)
   4. ਜਾਹ ਦੌੜ ਜਾ, ਨਹੀਂ ਤਾਂ......ਭੰਨ ਦਿਆਂਗਾ । (ਹੱਡੀਆਂ, ਲੱਤਾਂ)
   5. ਪਾਣੀ ਨਾਲ ਭਰੇ......ਬੱਦਲ ਵਿਖਾਈ ਦਿੱਤੇ । (ਕਾਲੇ, ਚਿੱਟੇ)
   6. ਉਨ੍ਹਾਂ ਦੇ ਚਿਹਰਿਆਂ ਉੱਤੇ ਅਨੋਖਾ..... ਵਿਖਾਈ ਦੇ ਰਿਹਾ ਸੀ । (ਨਿਸਚਾ, ਭਰੋਸਾ)
   7. ਇਹ ਦੇਵੀ ਵੀ......ਤੇ ਦਿਆਲ ਹੋ ਗਈ ਏ । (ਬੱਚਿਆਂ, ਬੁਢਿਆਂ)

4. **ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**
   ਗਹਿਮਾ ਗਹਿਮ, ਮਸੀਂ, ਮਿਹਰ, ਭਰਿਸ਼ਟ, ਅਰਜ਼ਾਂ, ਨਕ ਰਗੜਦਾ, ਚਮਤ੍ਰ, ਕਾਰਖਾਨਾ, ਸ਼ਾਹੂਕਾਰ, ਅਨੁਭਵ, ਤੋਤਲੀਆਂ, ਅੱਗ ਵਰ੍ਹਦੀ ।

5. **ਸੇਠ ਦਿਆਲ ਚੰਦ ਤੇ ਪੰਜ ਵਾਕ ਲਿਖੋ ।**

6. **ਵਿਸ਼ੇਸ਼ਣ ਕਿੰਨੇ ਭਾਂਤ ਦੇ ਹੁੰਦੇ ਹਨ ? ਹਰ ਭਾਂਤ ਦੇ ਦੋ ਵਿਸ਼ੇਸ਼ਣ ਪਾਠ ਵਿੱਚੋਂ ਲੱਭ ਕੇ ਲਿਖੋ ।**

7. **ਦਿੱਤੇ ਸ਼ਬਦਾਂ ਦੇ ਸਾਹਮਣੇ ਉਲਟ ਅਰਥਾਂ ਵਾਲੇ ਸ਼ਬਦ ਲਿਖੋ :**

   ਗਰਮੀ—
   ਬੇ-ਸਮਝ—
   ਹੱਸਣ—
   ਸੁਆਰਨਾ—
   ਨਿੱਕੇ ਨਿੱਕੇ—
   ਬੇ-ਅਰਥ—
   ਡਿੱਗਦਾ—

□ □

ਪਾਠ ਸਤਾਈਵਾਂ

# ਮੇਲੇ ਲੱਗਦੇ ਰਹਿਣ

(ਇਹ ਨਾਟਕ 9-9-87 ਨੂੰ ਰੋਟਰੀ ਕਲੱਬ ਅੰਮ੍ਰਿਤਸਰ ਵਿਚ ਖੇਡਿਆ ਗਿਆ।)

ਪਾਤਰ :

ਦਇਆਵੀਰ—ਜੁਆਨ ਸਿੱਖ ਮੁੰਡਾ
ਚਰਨ ਦਾਸ—ਹਿੰਦੂ ਜੁਆਨ
ਹਰਨਰਾਇਣ—ਪੰਜਾਹ ਸਾਲ ਦਾ ਹਿੰਦੂ
ਦਲੇਰ ਸਿੰਘ—ਪੰਤਾਲੀ ਸਾਲ ਦਾ ਸਿੱਖ
ਸੰਤਾ ਸਿੰਘ—ਮੁੰਦਰੀਆਂ ਵਾਲਾ ਤੇ ਮਨਾਦੀ ਵਾਲਾ ਅਤੇ ਬੰਤਾ ਸਿੰਘ ਦਾ ਸਾਥੀ
ਬੰਤਾ ਸਿੰਘ—ਫ਼ਸਾਦੀ
ਹਰਜੋਤ—ਹਰਨਰਾਇਣ ਦੀ ਧੀ, ਉਮਰ 15 ਸਾਲ
ਬੱਚਾ—ਛੇ ਕੁ ਮਹੀਨੇ ਦਾ।

(ਆਬਾਦੀ ਦੇ ਬਾਹਰਲੇ ਪਾਸੇ ਮੇਲੇ ਨੂੰ ਜਾਣ ਵਾਲਾ ਰਾਹ। ਰਾਹ ਵਿਚ ਇਕ ਪਾਸੇ ਲੱਕੜ ਦਾ ਮੁੱਢ ਪਿਆ ਹੈ। ਰਾਹ ਵਿਚ ਪੱਤੇ ਖਿੱਲਰੇ ਹੋਏ ਹਨ।)

(ਸਵੇਰ ਦੇ ਦਸ ਕੁ ਵਜੇ ਦਾ ਸਮਾਂ ਹੈ। ਵਿਸਾਖੀ ਦਾ ਦਿਨ ਹੈ। ਮੇਲੇ ਜਾਂਦੇ ਲੋਕਾਂ ਦੀਆਂ ਆਵਾਜ਼ਾਂ ਆਉਂਦੀਆਂ ਹਨ।)

ਆਵਾਜ਼ਾਂ—ਮਾਰਦਾ ਦਮਾਮਾ ਜੱਟ ਮੇਲੇ ਆ ਗਿਆ।
ਆ ਨੀ ਪ੍ਰੇਮੀਏ ਵਿਸਾਖੀ ਚੱਲੀਏ।

(ਮੁੰਦਰੀਆਂ ਵਾਲਾ ਆਉਂਦਾ ਹੈ। ਉਸ ਦੇ ਹੱਥ ਵਿਚ ਥੈਲਾ ਹੈ। ਥੈਲੇ ਵਿਚ ਮੁੰਦਰੀਆਂ ਹਨ। ਕੁਝ ਮੁੰਦਰੀਆਂ ਦੋਹੀਂ ਹੱਥੀਂ ਪਾਈਆਂ ਹੋਈਆਂ ਹਨ।)

ਸੰਤਾ ਸਿੰਘ—ਦਰਸ਼ਕੋ ! ਤੁਸੀਂ ਮੇਲੇ ਨਹੀਂ ਗਏ। ਮਸੀਂ-ਮਸੀਂ ਕਰਫ਼ੀਊ ਹਟਿਆ ਤੇ ਮੇਲੇ ਲੱਗਣ ਲੱਗੇ ਨੇ। ਕਰਫ਼ੀਊ ਨੇ ਤਾਂ ਜੀਊਣਾ ਹੀ ਹਰਾਮ ਕੀਤਾ ਹੋਇਆ ਸੀ। (ਬਦਲ ਕੇ) ਕਰਫੀਊ ਲਾਉਣ ਵਾਲਿਆਂ ਦੇ ਘਰੀਂ ਤਾਂ ਚੋਰੀਂ ਛਪੀ ਸਭ ਕੁਝ ਪੁੱਜ ਜਾਂਦੈ, ਪਰ ਮੇਰੇ ਵਰਗੇ ਗ਼ਰੀਬ ਮਾਰੇ ਜਾਂਦੇ ਨੇ। (ਬਦਲ ਕੇ) ਦਰਸ਼ਕੋ ! ਕੀ ਤੁਹਾਨੂੰ ਮੇਲੇ ਚੰਗੇ ਨਹੀਂ ਲੱਗਦੇ ? ਅੱਛਾ ਜੇ ਮੇਲੇ ਨਹੀਂ ਜਾਣਾ ਤਾਂ ਇੱਥੇ ਹੀ ਲੈ ਲਉ ਮੁੰਦਰੀਆਂ। ਸੱਤਾਂ ਧਾਤਾਂ ਦੀਆਂ ਬਣੀਆਂ ਮੁੰਦਰੀਆਂ। ਹਰ ਭਾਂਤ ਦਾ ਰੋਗ

ਹਟਾਉਣ ਵਾਲੀਆਂ ਮੁੰਦਰੀਆਂ। (ਆਪਣੇ ਹੱਥ ਦੀਆਂ ਉਂਗਲੀਆਂ 'ਚੋਂ ਮੁੰਦਰੀਆਂ ਲਾਹ-ਲਾਹ ਕੇ ਦਰਸ਼ਕਾਂ ਨੂੰ ਵਿਖਾਉਂਦਾ ਹੈ।) ਤੁਸੀਂ ਕੋਈ ਹੁੰਗਾਰਾ ਨਹੀਂ ਦਿੱਤਾ ਤੁਸੀਂ ਏਥੇ ਨਹੀਂ ਲੈਣੀਆਂ ਤਾਂ ਕਿਸੇ ਰਾਹੀਂ ਮੇਲੇ 'ਚੋਂ ਲਉਗੇ, ਚਲੋ ਤੁਹਾਡੀ ਮਰਜ਼ੀ . .. ਫੇਰ ਆਓ ਮੇਲੇ ਚਲੀਏ। (ਬਦਲ ਕੇ) ਸਿਆਣੇ ਦਰਸ਼ਕੋ ! ਜਦ ਮੇਲੇ ਬੰਦ ਹੁੰਦੇ ਨੇ ਤਾਂ ਮੇਲੀ ਵਿੱਛੜਦੇ ਨੇ। ਜਦ ਮੇਲੀ ਵਿੱਛੜਦੇ ਨੇ ਤਾਂ ਸਾਂਝਾਂ ਟੁੱਟਦੀਆਂ ਨੇ। ਜਦ ਸਾਂਝਾਂ ਟੁੱਟਦੀਆਂ ਨੇ ਤਾਂ ਫ਼ਸਾਦ ਹੁੰਦੇ ਨੇ। ਦਰਸ਼ਕੋ ! ਮੇਲੇ ਬੰਦ ਨਾ ਹੋਣ ਦਿਓ। ਤੁਸੀਂ ਅਜੇ ਵੀ ਚੁੱਪ ਹੋ। ਚਲੋ ਤੁਹਾਡੀ ਇੱਛਿਆ। ਕੀ ਜ਼ੋਰ ਪਰਾਏ ਦਿਲ ਤੇ।

(ਦਇਆਵੀਰ ਸਿੰਘ ਮਿੱਟੀ ਦੇ ਖਿਡੌਣਿਆਂ ਦਾ ਛਾਬਾ ਲਈ ਆਉਂਦਾ ਹੈ।)

ਦਇਆਵੀਰ—ਲੈ ਲਓ ਖਿਡੌਣੇ। ਮਿੱਟੀ ਦੇ ਖਿਡੌਣੇ। (ਖਿਡੌਣਿਆਂ ਦਾ ਛਾਬਾ ਲਾਹੁੰਦਾ ਹੈ।)

ਸੰਤਾ ਸਿੰਘ—(ਉਸ ਵੱਲ ਵੇਖ ਕੇ) ਮੇਲੇ ਲੈ ਕੇ ਚਲਿਆਂ ਖਿਡੌਣੇ।

ਦਇਆਵੀਰ—ਹਾਂ।

ਸੰਤਾ ਸਿੰਘ--ਮੇਲੇ ਵਿਚ ਮਿੱਟੀ ਦੇ ਖਿਡੌਣੇ ਨਹੀਂ ਵਿਕਦੇ। ਦਰਸ਼ਕੋ ! ਵੇਖੋ ਇਹਦੀ ਅਕਲ, ਮਿੱਟੀ ਦੇ ਖਿਡੌਣੇ ਵੇਚਣ ਜਾ ਰਿਹਾ। (ਹੱਸਦਾ ਹੈ) ਪਲਾਸਟਿਕ ਦੇ ਜੁੱਗ ਵਿਚ ਮਿੱਟੀ ਦੇ ਖਿਡੌਣੇ, ਵਾਹ-ਵਾਹ ਮੇਲ।

ਦਇਆਵੀਰ—ਕੀ ਵਿਕਦਾ ?

ਸੰਤਾ ਸਿੰਘ—ਦਰਸ਼ਕੋ ! ਦੱਸੋ ਵਿਚਾਰੇ ਨੂੰ ਮੇਲੇ ਵਿਚ ਕੀ ਵਿਕਦਾ। ਮੇਲੇ ਵਿਚ ਵਿਕਦਾ 'ਦਿਉਰ ਭਰਜਾਈ ਦਾ ਕਿੱਸਾ', 'ਇਸ਼ਕ ਮਾਸ਼ੂਕ ਦੀ ਕਹਾਣੀ', 'ਗਰਮ-ਗਰਮ ਜਲੇਬ', 'ਬੰਦ ਬੋਤਲਾਂ ਤੇ ਜਾਂ ਵਿਕਦੀਆਂ ਮੁੰਦਰੀਆਂ।'

ਦਇਆਵੀਰ—ਮੁੰਦਰੀਆਂ ਤਾਂ ਅੱਜ-ਕੱਲ ਕੋਈ ਪਾਉਂਦਾ ਹੀ ਨਹੀਂ।

ਸੰਤਾ ਸਿੰਘ—ਦਰਸ਼ਕੋ ! ਦੱਸੋ ਤੁਸੀਂ ਮੁੰਦਰੀਆਂ ਪਾਈਆਂ ਹੋਈਆਂ ਕਿ ਨਹੀਂ ? ਅੱਜ-ਕੱਲ ਮੇਲਾ ਹੀ ਮੁੰਦਰੀਆਂ ਦਾ। ਮਿਲਣੀ ਦੀ ਮੁੰਦਰੀ, ਕੁੜਮਾਈ ਦੀ ਮੁੰਦਰੀ, ਪਿਆਰ ਨਿਸ਼ਾਨੀ ਦੀ ਮੁੰਦਰੀ। ਮੇਲੇ ਵਿਚ ਵਿਕਦੀਆਂ ਮੇਰੀਆਂ ਸੱਤਾਂ ਧਾਤਾਂ ਦੀਆਂ ਮੁੰਦਰੀਆਂ। (ਮੁੰਦਰੀਆਂ ਵਿਖਾਉਂਦਾ ਹੈ)

ਦਇਆਵੀਰ—ਮੈਂ ਨਹੀਂ ਮੰਨਦਾ।

ਸੰਤਾ ਸਿੰਘ—ਨਾ ਮੰਨ। (ਬਦਲ ਕੇ) ਭਾਈ ਜਾਨ ਇਹ ਸਾਧਾਰਨ ਮੁੰਦਰੀਆਂ ਨਹੀਂ। ਹਰ ਭਾਂਤ ਦਾ ਰੋਗ ਹਟਾਉਣ ਵਾਲੀਆਂ ਮੁੰਦਰੀਆਂ ਨੇ। (ਇਕ ਮੁੰਦਰੀ ਲਾਹ ਕੇ ਵਿਖਾਉਂਦਾ ਹੋਇਆ) ਇਹ ਗੱਠੀਆਂ ਹਟਾਉਂਦੀ ਹੈ, (ਉਹ ਪਾ ਕੇ ਤੇ ਦੂਜੀ ਲਾਹ ਕੇ ਵਿਖਾਉਂਦਾ ਹੋਇਆ) ਇਹ ਰੀਹ ਦਾ ਦਰਦ ਹਟਾਉਂਦੀ ਹੈ, (ਉਹ ਪਾ ਕੇ

ਤੇ ਤੀਜੀ ਲਾਹ ਕੇ ਵਿਖਾਉਂਦਾ ਹੋਇਆ) ਜਿਹੜਾ ਇਹ ਪਾਏਗਾ, ਵੋਟਰ ਦੁਆਲੇ ਪੈਲਾਂ ਪਾਉਣਗੇ।

ਦਇਆਵੀਰ—ਨਿਰਾ ਝੂਠ। ਇਹ ਨਹੀਂ ਹੋ ਸਕਦਾ।

ਸੰਤਾ ਸਿੰਘ—ਭਾਈ ਸਾਹਿਬ ਮੇਲੇ ਤੇ ਦੁਨੀਆਂ ਵਿਚ ਵਿੱਕਦਾ ਹੀ ਝੂਠ ਆ।

ਦਇਆਵੀਰ—ਝੂਠ ?

ਸੰਤਾ ਸਿੰਘ—ਹਾਂ ਝੂਠ। ਇੱਥੇ ਝੂਠਾ ਸੋਨਾ ਵਿਕਦਾ ਏ। ਝੂਠੀ ਚਾਂਦੀ ਵਿਕਦੀ ਏ। ਝੂਠੇ ਨੇਤਾ ਵਿਕਦੇ ਨੇ। ਨਹੀਂ ਯਕੀਨ ਤਾਂ ਦਰਸ਼ਕਾਂ ਤੋਂ ਪੁੱਛ ਲੈ। ਇਹ ਵੀ ਸੱਤਾਂ ਪੱਤਣਾਂ ਦੇ ਤਾਰੂ ਜਾਪਦੇ ਨੇ।

ਦਇਆਵੀਰ—ਲੋਕ ਝੂਠੀਆਂ ਚੀਜ਼ਾਂ ਖ਼ਰੀਦ ਲੈਂਦੇ ਨੇ ?

ਸੰਤਾ ਸਿੰਘ—ਲੋਕ ਗਾਹਕ ਹੀ ਝੂਠ ਦੇ ਨੇ।

ਦਇਆਵੀਰ—ਕਿਉਂ ?

ਸੰਤਾ ਸਿੰਘ—ਕਿਉਂਕਿ ਲੋਕ ਆਪ ਝੂਠੇ ਨੇ। ਝੂਠੇ ਨੂੰ ਕੇਵਲ ਝੂਠ ਪਿਆਰਾ ਲਗਦੈ। (ਬਦਲ ਕੇ) ਤੁਸੀਂ ਦੱਸੋ ਦਰਸ਼ਕੋ ! ਕੀ ਮੈਂ ਠੀਕ ਨਹੀਂ ਕਹਿ ਰਿਹਾ ? ਲੋਕਾਂ ਨੂੰ ਸੱਚ ਦਾ ਪਤਾ ਹੀ ਨਹੀਂ। ਸੱਚ ਦੀ ਪਛਾਣ ਹੀ ਨਹੀਂ। ਕੀ ਤੈਨੂੰ ਪਛਾਣ ਏਂ ਅਸਲੀ ਘਿਉ ਦੀ ? ਅਸਲੀ ਦੁੱਧ ਦੀ। ਅਸਲੀ ਮਨੁੱਖ ਦੀ। ਦਰਸ਼ਕੋ ! ਕੀ ਤੁਹਾਨੂੰ ਪਹਿਚਾਣ ਏ ਅਸਲੀ ਨੇਤਾ ਦੀ ? ਨਹੀਂ, ਤੁਹਾਨੂੰ ਨਹੀਂ ਪਛਾਣ। ਜੇ ਪਛਾਣ ਹੁੰਦੀ ਤਾਂ ਇਉਂ ਦੁਖੀ ਨਾ ਹੁੰਦੇ ਜਿਵੇਂ ਹੁਣ ਹੋ, ਤਦੇ ਸਿਆਣੇ ਕਹਿੰਦੇ ਨੇ।

ਦਇਆਵੀਰ—ਕੀ ?

ਸੰਤਾ ਸਿੰਘ—ਜੇ ਇਸ ਜੁੱਗ ਵਿਚ ਖਟਣਾ ਏ ਤਾਂ ਝੂਠ ਬੋਲਣਾ ਸਿੱਖੋ। ਝੂਠਾ ਮਾਲ ਵੇਚਣਾ ਸਿੱਖੋ। ਝੂਠੇ ਲਾਰੇ ਲਾਉਣੇ ਸਿੱਖੋ, ਸਭ ਨੂੰ ਕੁਰਾਹੇ ਪਾਉਣਾ ਸਿੱਖੋ।

ਦਇਆਵੀਰ—ਲੋਕ ਕਹਿੰਦੇ ਨੇ ਝੂਠ ਦੇ ਪੈਰ ਨਹੀਂ ਹੁੰਦੇ।

ਸੰਤਾ ਸਿੰਘ—(ਹੱਸਦਾ ਹੋਇਆ) ਵਾਹ ਮੇਰੇ ਭੋਲੇ ਨਾਥ, ਇਥੇ ਤਾਂ ਪੈਰ ਹੀ ਝੂਠ ਦੇ ਹੁੰਦੇ ਨੇ। ਸੱਚ ਤਾਂ ਬਿਨਾਂ ਪੈਰਾਂ ਮਾਰਿਆ ਜਾਂਦੈ। ਝੂਠ ਦੇ ਪੈਰਾਂ ਨਾਲ ਹੀ ਘਟੀਆ ਤੋਂ ਘਟੀਆ ਇਨਸਾਨ ਰਾਜ ਤਖ਼ਤ ਹਥਿਆ ਲੈਂਦੈ। ਦਵਾਈ ਤਾਂ ਇਕ ਪਾਸੇ ਰਹੀ ਇੱਥੇ ਤਾਂ ਜ਼ਹਿਰ ਵੀ ਅਸਲੀ ਨਹੀਂ ਮਿਲ ਸਕਦੀ। (ਬਦਲ ਕੇ) ਇੱਥੇ ਕੇਵਲ ਹੱਥਿਆਰ ਹੀ ਅਸਲੀ ਨੇ।

ਦਇਆਵੀਰ—ਕੀ ?

ਸੰਤਾ ਸਿੰਘ—ਨਕਲੀ ਦਵਾਈਆਂ ਨਾਲ ਲੋਕ ਅਜਾਈਂ ਮੌਤ ਮਰਦੇ ਨੇ ਤੇ ਅਸਲੀ ਹੱਥਿਆਰਾਂ ਨਾਲ ਇੱਥੇ ਫ਼ਸਾਦ ਹੁੰਦੇ ਨੇ। (ਬਦਲ ਕੇ) ਹੱਥਿਆਰਾਂ ਨੂੰ ਇੱਥੇ ਕਿਸੇ ਪੂਜਣਾ ਥੋੜੀ ਹੁੰਦੈ। ਹੱਥਿਆਰਾਂ ਨੇ ਚੱਲਣਾ ਹੁੰਦਾ। ਵੈਰੀ ਨਾ ਲੱਭਾ ਤਾਂ

ਸਕੇ ਭਰਾ ਤੇ ਚਲ ਗਏ। ਹੱਥਿਆਰ ਵਰਤੀਂਦਾ ਰਹੇ ਤਾਂ ਹੱਥਿਆਰ, ਨਹੀਂ ਤਾਂ ਕਵਾੜੀਆਂ ਦਾ ਮਾਲ।

ਦਇਆਵੀਰ—ਤੇਰੀ ਇਹ ਗੱਲ ਤਾਂ ਠੀਕ ਜਾਪਦੀ ਏ।

ਸੰਤਾ ਸਿੰਘ—ਮੇਰੀਆਂ ਮੁੰਦਰੀਆਂ ਵਾਂਗ ਮੇਰੀਆਂ ਸਭ ਗੱਲਾਂ ਸੱਚੀਆਂ ਨੇ। (ਬਦਲ ਕੇ) ਆ ਚਲੀਏ, ਨਾਲੇ ਤੈਨੂੰ ਪਤਾ ਲੱਗ ਜਾਊ ਕੀ ਵਿਕਦੇ ਅੱਜ ਮੇਲੇ ਵਿਚ।

ਦਇਆਵੀਰ—ਮੈਂ ਆਪਣੇ ਸਾਥੀ ਨੂੰ ਉਡੀਕਦਾਂ।

ਸੰਤਾ ਸਿੰਘ—ਜਿਸ ਨੂੰ ਨਾਲ ਲੈ ਜਾਣਾ ਹੋਵੇ, ਉਸ ਨੂੰ ਘਰੋਂ ਹੀ ਨਾਲ ਲੈ ਕੇ ਤੁਰੀਦਾ ਏ।

(ਮੁਨਾਦੀ ਵਾਲਾ ਆਉਂਦਾ ਹੈ ਤੇ ਢੋਲ ਵਜਾਉਂਦਾ ਹੋਇਆ ਕਹਿੰਦਾ ਹੈ।)

ਮੁਨਾਦੀ ਵਾਲਾ—ਸੁਣੋਂ ਲੋਕੋ ਸੁਣੋਂ, ਧਿਆਨ ਨਾਲ ਸੁਣੋਂ। ਆਓ ਵੇਖੋ, ਮੇਲੇ ਵਿਚ ਜਾਦੂ ਦਾ ਖੇਲ੍ਹ। ਆਓ ਵੇਖੋ, ਹਾਥੀ ਸਾਈਕਲ ਚਲਾਉਂਦਾ। ਅਸਲੀ ਤਲਵਾਰਾਂ ਦਾ ਗੱਤਕਾ, ਅਸਲੀ ਪਿਸਤੌਲਾਂ ਦੀ ਲੜਾਈ। ਵੇਖੋ ਗੱਡਿਆਂ ਦੀ ਦੌੜ। ਨੇਤਾਵਾਂ ਦੀ ਕੁਸ਼ਤੀ, ਐਕਟਰਾਂ ਦਾ ਦੰਗਲ। (ਢੋਲ ਵਜਾ ਕੇ) ਹੋਰ ਸੁਣੋਂ ਮੇਲੇ ਵਿਚ ਜਾਦੂ ਦੇ ਕੱਪੜਿਆਂ ਦੀ ਸੇਲ ਲੱਗ ਗਈ ਏ। ਇੱਥੋਂ ਲਓ ਚਿੱਟਾ ਨਾਇਲੋਨ ਦਾ ਕੱਪੜਾ, ਇਹ ਕੱਪੜਾ ਪਾਓ ਤੇ ਆਪਣਾ ਹਰ ਕੁਕਰਮ, ਦੁਰਾਚਾਰ ਲੁਕਾ ਕੇ ਦੇਸ਼-ਭਗਤ ਬਣ ਜਾਓ।

(ਢੋਲ ਤੇ ਡੱਗਾ ਲਾਉਂਦਾ ਚਲਾ ਜਾਂਦਾ ਹੈ)

ਦਇਆਵੀਰ—ਇਹ ਚਿੱਟੇ ਕੱਪੜੇ ਪਾ ਕੇ ਤਾਂ ਫੇਰ ਆਦਮੀ ਬਗਲਾ-ਭਗਤ ਬਣ ਜਾਵੇਗਾ।

ਸੰਤਾ ਸਿੰਘ—ਭਾਈ ਜਾਨ ਜੁੱਗ ਹੀ ਬਗਲੇ-ਭਗਤਾਂ ਦਾ, ਬਾਕੀ ਭਗਤ ਤਾਂ ਦਰ-ਦਰ ਮੰਗਦੇ ਫਿਰਦੇ ਨੇ ਫ਼ਕੀਰਾਂ ਵਾਂਗ। (ਬਦਲ ਕੇ) ਆ ਚਲੀਏ।

ਦਇਆਵੀਰ—ਤੂੰ ਚਲ, ਮੈਂ ਆਉਂਦਾ।

ਸੰਤਾ ਸਿੰਘ—(ਮੁੰਦਰੀ ਕੱਢ ਕੇ ਵਿਖਾਉਂਦਾ ਹੋਇਆ ਤੇ ਨੱਚਦਾ ਹੋਇਆ) ਜਿਹੜਾ ਇਹ ਮੁੰਦਰੀ ਪਾਏਗਾ, ਹਰ ਮੁਰਾਦ ਪਾਏਗਾ। ਜਿਹੜਾ ਇਹ ਮੁੰਦਰੀ ਪਾਏਗਾ, ਉਹ ਹਰ ਕੁਰਸੀ ਹਥਿਆਏਗਾ। ਜਿਹੜਾ ਇਹ ਮੁੰਦਰੀ ਪਾਏਗਾ, ਉਹ ਦੇਸ਼-ਭਗਤ ਕਹਿਲਾਏਗਾ। ਆਓ ਪਾਓ ਮੁੰਦਰੀਆਂ।

(ਚਲਾ ਜਾਂਦਾ ਹੈ)

ਦਇਆਵੀਰ—ਇਹਨੂੰ ਕੀ ਪਤਾ ਲੋਕ ਇਹ ਖਿਡੌਣੇ ਕਿੰਨੇ ਪਸੰਦ ਕਰਦੇ ਨੇ। (ਬਦਲ ਕੇ) ਇਹ ਲੋਕ ਝੂਠ ਤੇ ਜਿਊਂਦੇ ਨੇ। ਰੌਲੇ ਤੇ ਜੀਊਂਦੇ ਨੇ। (ਬਦਲ ਕੇ ਤੇ ਆਸ਼ਾਵੰਦ ਭਾਵਨਾ ਨਾਲ) ਮੇਰੇ ਖਿਡੌਣੇ ਜ਼ਰੂਰ ਵਿਕਣਗੇ। (ਉਦਾਸ ਹੋ ਕੇ) ਜੇ ਨਾ ਵਿਕੇ ਤਾਂ ਕੀ ਕਰਾਂਗਾ......ਮਾਂ ਬੀਮਾਰ ਏ......ਅੰਨ ਦਾਣਾ ਮੁੱਕਾ ਪਿਆ......। ਆਪਣੇ

ਖਿਡੌਣੇ ਸਾਫ਼ ਕਰਦਾ ਹੈ)

ਦਇਆਵੀਰ—ਕਿਰਨਦੀਪ ਨਹੀਂ ਆਇਆ। ਚੰਗਾ ਥਾਂ ਤਾਂ ਹੀ ਮਿਲੇਗਾ ਜੇ ਪਹਿਲਾਂ ਪੁੱਜਾਂਗੇ। ਬਹੁਤ ਵਾਰੀ ਮੇਰੇ ਵਰਗਾ ਚੰਗਾ ਥਾਂ ਨਾ ਮਿਲਣ ਤੇ ਮਾਰ ਖਾ ਜਾਇਆ ਕਰਦੈ। (ਪਿਛਾਂਹ ਵੇਖ ਕੇ) ਇਕੱਲਾ ਹੀ ਚਲਾ ਜਾਵਾਂ? (ਆਪੇ ਜੁਆਬ ਦੇ ਕੇ) ਨਹੀਂ ਉਸ ਨੂੰ ਨਾਲ ਲੈ ਕੇ ਜਾਵਾਂਗਾ। ਇਕ-ਇਕ ਤੇ ਦੋ ਗਿਆਰਾਂ। (ਬਦਲ ਕੇ) ਮੈਂ ਇਉਂ ਹੋਕਾ ਦਿਆਂਗਾ ਤੇ ਉਹ ਖਿਡੌਣੇ ਵੇਚੇਗਾ।

ਦਇਆਵੀਰ—ਚਿੜੀ ਲੈ ਲਓ, ਨੇਤਾ ਲੈ ਲਓ।
ਉਸ ਤੋਂ ਸ਼ਰਾਬ ਦਾ ਠੇਕਾ ਲੈ ਲਓ।
ਸਾਧੂ ਲੈ ਲਓ, ਸੰਤ ਲੈ ਲਓ।
ਅੱਜ ਦਾ ਅਸਲ ਭਗਵੰਤ ਲੈ ਲਓ।

ਦਇਆਵੀਰ—ਜਦ ਮੈਂ ਇਉਂ ਗਾਇਆ ਤਾਂ ਲੋਕਾਂ ਟੁੱਟ ਪੈਣੈਂ ਖਿਡੌਣਿਆਂ ਤੇ। (ਆਪਣੇ ਖਿਡੌਣੇ ਦਰਸ਼ਕਾਂ ਵੱਲ ਕਰਦਾ ਹੋਇਆ) ਲਓ ਖਿਡੌਣੇ ਤੁਹਾਡਾ ਨੰਨਾ ਮੁੰਨਾ ਖੇਡੇਗਾ, ਤੁਹਾਡੀ ਜ਼ਨਾਨੀ ਖੇਡੇਗੀ।

(ਚੱਕਰ ਕੱਢ ਕੇ ਆਪਣੇ ਖਿਡੌਣੇ ਛਾਬੇ ਵਿਚ ਰੱਖ ਲੈਂਦਾ ਹੈ)

ਦਇਆਵੀਰ—ਮੇਰੇ ਉਸਤਾਦ ਨੇ ਮੈਨੂੰ ਐਸਾ ਹੁਨਰ ਬਖ਼ਸ਼ਿਆ ਹੈ ਕਿ ਮੈਂ ਇੱਕੋ ਮਿੱਟੀ ਨੂੰ ਕਈ ਵੱਖ-ਵੱਖ ਰੂਪ ਦੇ ਸਕਦਾਂ। ਧੰਨ ਉਸਤਾਦ। ਧੰਨ ਕਲਾ (ਆਪਣੇ ਖਿਡੌਣਿਆਂ ਤੇ ਮੱਥਾ ਟੇਕਦਾ ਹੈ। (ਇਕ ਹਿੰਦੂ ਦੀ ਮੂਰਤੀ ਚੁੱਕ ਕੇ) ਕੀ ਤੁਸੀਂ ਦੱਸ ਸਕਦੇ ਹੋ ਕਿ ਇਹ ਉਸ ਮਿੱਟੀ ਦੀ ਬਣੀ ਹੋਈ ਏ ਜਿਸ ਦੀ ਸਿੱਖ ਦੀ ਮੂਰਤੀ? (ਉਠਾ ਕੇ ਦਰਸ਼ਕਾਂ ਵੱਲ ਮੂੰਹ ਕਰ ਕੇ) ਕੀ ਤੁਸੀਂ ਆਪਣੀ ਧਰਤੀ ਦੀ ਮਿੱਟੀ ਦੇ ਖਿਡੌਣੇ ਵੀ ਨਹੀਂ ਖ਼ਰੀਦਣੇ? ਕਮਾਲ ਏ? ਕੀ ਬਣੇਗਾ ਜੇ ਤੁਹਾਨੂੰ ਆਪਣੇ ਦੇਸ਼ ਦੀ ਮਿੱਟੀ ਨਾਲ ਵੀ ਪਿਆਰ ਨਹੀਂ?

(ਮੇਲੇ ਵਿੱਚੋਂ ਖਿਡੌਣੇ ਵੇਚਣ ਵਾਲਿਆਂ ਦੀਆਂ ਆਵਾਜ਼ਾਂ ਆਉਂਦੀਆਂ ਹਨ)

ਆਵਾਜ਼—ਮੇਰੇ ਖਿਡੌਣੇ ਅਜਬ ਨਿਆਰੇ।
ਲੈ ਜਾਓ ਮੇਰੇ ਵੀਰ ਪਿਆਰੇ।

ਦਇਆਵੀਰ—ਹੈਂ! ਲੋਕ ਤਾਂ ਖਿਡੌਣੇ ਮੇਲੇ ਵਿਚ ਵੇਚਣ ਵੀ ਲੱਗ ਪਏ। ਮੈਂ ਅਜੇ ਇੱਥੇ ਹੀ ਬੈਠਾਂ। ਮੇਰੇ ਵਰਗੇ ਸੁੱਸਤ ਆਦਮੀ ਦਾ ਕੀ ਬਣੇਗਾ? ਮੁੰਦਰੀਆਂ ਵਾਲਾ ਵੀ ਚਲਾ ਗਿਆ।

(ਆਪਣੇ ਛਾਬੇ ਵਿਚ ਖਿਡੌਣੇ ਟਿਕਾ ਕੇ ਰੱਖਦਾ ਹੈ)

(ਗੋਲੀਆਂ ਚੱਲਣ ਲੱਗ ਪੈਂਦੀਆਂ ਹਨ। 'ਹਾਏ ਮਰ ਗਿਆ', ਹਾਏ ਮੇਰਾ ਆਦਮੀ ਮਾਰਿਆ ਗਿਆ', 'ਮੇਰਾ ਬੱਚਾ ਚੁੱਕਿਆ ਗਿਆ', 'ਜ਼ਾਲਮੋ ਤਰਸ ਕਰੋ' ਆਵਾਜ਼ਾਂ

ਉੱਚੀਆਂ ਹੁੰਦੀਆਂ ਹਨ ।)

ਦਇਆਵੀਰ—ਇਹ ਕੀ ਹੋ ਗਿਆ ? ਕੀ ਫੇਰ ਫ਼ਸਾਦ ਛਿੜ ਪਏ ? ਫੇਰ ਹੱਥਿਆਰ ਨਿਕਲ ਆਏ ? ਫੇਰ ਨਹੁੰ ਮਾਸ ਭਿੜ ਪਏ ? ਮਸੀਂ-ਮਸੀਂ ਖੁੱਲ੍ਹੇ ਸਨ ਮੇਲੇ । (ਬਦਲ ਕੇ) ਪਹਿਲਾਂ ਤਾਂ ਹੱਥਿਆਰ ਬਣਾਉਣ ਵਾਲਿਆਂ ਨੂੰ ਫਾਹੇ ਲਾਉਣਾ ਚਾਹੀਦੈ । (ਰੋਣ-ਹਾਕਾ ਹੋ ਕੇ) ਹੁਣ ਮੇਰੇ ਖਿਡੌਣੇ ਕਿੱਥੇ ਵਿਕਣਗੇ ?......ਮਾਂ ਦੀ ਦਵਾਈ ਕਿਵੇਂ ਲਿਆਵਾਂਗਾ ?

ਆਵਾਜ਼ਾਂ—ਤੂੰ ਕਿਉਂ ਮੇਲੇ ਆਇਆ ਏਂ ? ਦੌੜ ਜਾਹ । ਹੱਥਿਆਰਾਂ ਦੀ ਲੀਲ੍ਹਾ ਸ਼ੁਰੂ ਹੋ ਗਈ ਏ । ਹੁਣ ਇਹ ਮੇਲਾ ਨਹੀਂ ਮੌਤ ਦਾ ਮੈਦਾਨ ਏ......ਦੌੜ ਜਾਹ...... ਦੌੜ ਜਾਹ ।

(ਦਇਆਵੀਰ ਆਪਣਾ ਛਾਬਾ ਸਾਂਭ ਕੇ ਤੁਰਨ ਲੱਗਦਾ ਹੈ)

(ਗੋਲੀਆਂ ਚੱਲਣ ਦੀਆਂ ਆਵਾਜ਼ਾਂ ਆਉਂਦੀਆਂ ਹਨ ਤੇ ਨੇੜੇ ਆਉਂਦੀਆਂ ਹਨ ।)

(ਹਰਨਰਾਇਣ ਬਹੁਤ ਗੁੱਸੇ ਵਿਚ ਆਉਂਦਾ ਹੈ ।)

ਹਰਨਰਾਇਣ—ਇੱਥੋਂ ਦੀ ਕੋਈ ਬੱਚਾ ਲੈ ਕੇ ਤਾਂ ਨਹੀਂ ਲੰਘਿਆ ?

ਦਇਆਵੀਰ—ਨਹੀਂ ।

ਹਰਨਰਾਇਣ—ਉਹ ਏਧਰ ਹੀ ਆਇਆ ਸੀ ।

ਦਇਆਵੀਰ—ਏਧਰ ਕੋਈ ਨਹੀਂ ਆਇਆ ।

ਹਰਨਰਾਇਣ—ਫੇਰ ਐਨੀ ਛੇਤੀ ਕਿੱਥੇ ਗ਼ਾਇਬ ਹੋ ਗਿਆ ? ਠੀਕ-ਠੀਕ ਦੱਸ ।

ਦਇਆਵੀਰ—ਮੈਂ ਠੀਕ ਕਹਿ ਰਿਹਾ ਹਾਂ ।

ਹਰਨਰਾਇਣ—ਮੈਂ ਸਪੋਲੀਆ ਮਾਰਨਾ ।

ਦਇਆਵੀਰ—ਸਪੋਲੀਆ ?

ਹਰਨਰਾਇਣ—ਹਾਂ ਵੈਰੀ ਦਾ ਬੱਚਾ । ਜੰਮਦੀਆਂ ਸੂਲਾਂ ਦਾ ਮੂੰਹ ਭੰਨਿਆ ਜਾਵੇ ਤਾਂ ਸੁਖੀ ਰਹਿੰਦਾ ਆਦਮੀ ।

ਦਇਆਵੀਰ—ਬੱਚੇ ਸਪੋਲੀਏ ਨਹੀਂ ਹੁੰਦੇ ।

ਹਰਨਰਾਇਣ—ਵੈਰੀਆਂ ਦੇ ਬੱਚੇ ਸਪੋਲੀਏ ਹੀ ਹੁੰਦੇ ਨੇ ।

ਦਇਆਵੀਰ—ਬਿਲਕੁਲ ਨਹੀਂ ।

ਹਰਨਰਾਇਣ—ਤੂੰ ਬਕਵਾਸ ਬੰਦ ਕਰ । (ਹਰਨਰਾਇਣ ਆਲੇ-ਦੁਆਲੇ ਵੇਖਦਾ ਹੈ । ਮੂੜ੍ਹ ਦੇ ਪਿੱਛੇ ਜਾਂਦਾ ਹੈ । ਨੁੱਕਰਾਂ ਵੇਖਦਾ ਹੈ ਕਿ ਕਿਤੇ ਉੱਥੇ ਲਕੋਇਆ ਹੋਇਆ ਤਾਂ ਨਹੀਂ । ਦਇਆਵੀਰ ਡਰਿਆ ਹੋਇਆ ਵੇਖੀ ਜਾਂਦਾ ਹੈ । ਗੋਲੀਆਂ ਚੱਲਣ ਦੀਆਂ ਆਵਾਜ਼ਾਂ ਆਉਂਦੀਆਂ ਹਨ । ਹਰਨਰਾਇਣ ਚਲਾ ਜਾਂਦਾ ਹੈ)

ਦਇਆਵੀਰ—ਇਨ੍ਹਾਂ ਨੂੰ ਰੱਬ ਦਾ ਰੂਪ ਸਪੋਲੀਆ ਜਾਪਦੈ......ਪਤਾ ਨਹੀਂ ਮੇਲਾ ਝੱਟ-ਪੱਟ ਕਿਵੇਂ ਮੈਦਾਨਿ-ਜੰਗ ਬਣ ਗਿਆ।

(ਗੋਲੀਆਂ ਚੱਲਣ ਦੀਆਂ ਆਵਾਜ਼ਾਂ ਆਉਂਦੀਆਂ ਹਨ)।

ਦਇਆਵੀਰ—ਇਹ ਤਾਂ ਮੇਲੇ ਵੱਲੋਂ ਆਉਂਦੀਆਂ ਜਾਪਦੀਆਂ ਨੇ।

(ਦਇਆਵੀਰ ਛਾਬਾ ਚੁੱਕ ਕੇ ਜਾਣ ਲੱਗਦਾ ਹੈ। ਦਲੇਰ ਸਿੰਘ ਲਹੂ ਲਿਬੜੀ ਤਲਵਾਰ ਲਈ ਆਉਂਦਾ ਹੈ।)

ਦਲੇਰ ਸਿੰਘ—ਉਏ ਇੱਥੋਂ ਕੋਈ ਬੱਚਾ ਲੈ ਕੇ ਤਾਂ ਨਹੀਂ ਲੰਘਿਆ?

ਦਇਆਵੀਰ—ਨਹੀਂ।

ਦਲੇਰ ਸਿੰਘ—ਜ਼ਰੂਰ ਲੰਘਿਆ ਏ, ਦੱਸ?

ਦਇਆਵੀਰ—ਮੈਂ ਸੱਚ ਕਹਿ ਰਿਹਾਂ। ਮੇਰੇ ਹੁੰਦਿਆਂ ਕੋਈ ਨਹੀਂ ਲੰਘਿਆ। (ਡਰਦਾ ਡਰਦਾ) ਬੱਚਾ ਕਿਸ ਦਾ ਏ? ਤੁਸੀਂ ਲਹੂ ਲਿਬੜੀ ਤਲਵਾਰ ਕਿਉਂ ਲਈ ਫਿਰਦੇ ਹੋ?

ਦਲੇਰ ਸਿੰਘ—(ਚਪੇੜ ਮਾਰਦਾ ਹੋਇਆ) ਤੂੰ ਕੌਣ ਹੁੰਦਾ ਪੁਛਣ ਵਾਲਾ? ਵੈਰੀਆਂ ਦਾ ਬੱਚਾ। ਹਿੰਦੂਆਂ ਦਾ ਬੱਚਾ।

ਦਇਆਵੀਰ—ਬੱਚੇ ਸਭ ਦੇ ਸਾਂਝੇ ਹੁੰਦੇ ਨੇ।

(ਦਲੇਰ ਸਿੰਘ ਉਸ ਦੇ ਛਾਬੇ ਨੂੰ ਲੱਤ ਮਾਰਨ ਲੱਗਦਾ ਹੈ। ਦਇਆਵੀਰ ਬਚਾਉਂਦਾ ਹੈ ਅਤੇ ਡਰਦਾ ਇਕ ਪਾਸੇ ਹੋ ਜਾਂਦਾ ਹੈ। ਦਲੇਰ ਸਿੰਘ ਚਾਰੇ ਪਾਸੇ ਪੜਤਾਲ ਕਰ ਕੇ ਚਲਾ ਜਾਂਦਾ ਹੈ।)

ਦਇਆਵੀਰ—(ਸਹਿਮਿਆ ਹੋਇਆ) ਮੇਰੇ ਦੇਸ਼ ਦੇ ਲੋਕਾਂ ਨੂੰ ਕੀ ਹੋ ਗਿਆ ਏ? (ਹਉਕਾ ਭਰ ਕੇ) ਕੀ ਰੱਬ ਦਾ ਭਾਣਾ ਵਾਪਰਨ ਵਾਲਾ ਏ! ਮੇਲੇ ਆਏ ਲੋਕ ਮੌਤ ਵਿਹਾਜ ਰਹੇ ਨੇ।

(ਦਇਆਵੀਰ ਆਪਣੇ ਖਿਡੌਣਿਆਂ ਦਾ ਛਾਬਾ ਲੈ ਕੇ ਸੱਜੇ ਪਾਸੇ ਜਾਂਦਾ ਹੈ। ਜਦ ਉਸ ਦੀ ਪਿੱਠ ਹੀ ਕੇਵਲ ਦਿਸਦੀ ਹੈ ਤਾਂ ਖੱਬੇ ਪਾਸਿਉਂ ਹਰਜੋਤ ਬਹੁਤ ਘਬਰਾ-ਹਟ ਵਿਚ ਦੌੜੀ ਆਉਂਦੀ ਹੈ। ਉਸ ਦਾ ਸਿਰ ਖੁੱਲ੍ਹਾ ਅਤੇ ਕੱਪੜੇ ਪਾਟੇ ਹੋਏ ਹਨ)।

ਹਰਜੋਤ—(ਦਇਆਵੀਰ ਦੀ ਪਿੱਠ ਵੇਖ ਕੇ) ਵੀਰਾ ਬਚਾਈਂ।

(ਉਸ ਦੇ ਪਿੱਛੇ ਸੰਤਾ ਸਿੰਘ ਤੇ ਬੰਤਾ ਸਿਘ ਤਲਵਾਰਾਂ ਲਈ ਆਉਂਦੇ ਹਨ। ਉਨ੍ਹਾਂ ਨੇ ਆਪਣੇ ਮੂੰਹ ਉੱਤੇ ਕੱਪੜਾ ਬੰਨ੍ਹਿਆ ਹੋਇਆ ਹੈ।)

ਸੰਤਾ ਸਿੰਘ—ਆਪੇ ਖੜੀ ਹੋ ਜਾਹ।

(ਦਇਆਵੀਰ ਝੱਟ-ਪੱਟ ਆਪਣੇ ਖਿਡੌਣਿਆਂ ਦਾ ਛਾਬਾ ਸੁੱਟ ਕੇ ਹਰਜੋਤ ਅਤੇ

ਤਲਵਾਰਾਂ ਵਾਲਿਆਂ ਦੇ ਵਿਚਕਾਰ ਆ ਜਾਂਦਾ ਹੈ। ਉਸ ਦੇ ਦੋ ਖਿਡੌਣੇ ਟੁੱਟ ਜਾਂਦੇ ਹਨ। ਇਕ ਹਿੰਦੂ ਦੀ ਮੂਰਤੀ ਹੈ ਤੇ ਇਕ ਸਿੱਖ ਦੀ।)

ਦਇਆਵੀਰ—ਤੂੰ ਹੁਣੇ ਮੁੰਦਰੀਆਂ ਵੇਚਦਾ ਸੀ ਤੇ ਹੁਣ ਤਲਵਾਰ ਫੜ੍ਹ ਕੇ ਭੈਣਾਂ ਤੇ ਵਾਰ ਕਰਨ ਆ ਗਿਆ ?

ਸੰਤਾ ਸਿੰਘ—ਮੈਂ ਮੁੰਦਰੀਆਂ ਵਾਲਾ ਨਹੀਂ। ਤੇਰੀਆਂ ਅੱਖਾਂ ਧੋਖਾ ਖਾ ਰਹੀਆਂ ਨੇ।

ਦਇਆਵੀਰ—ਨਹੀਂ, ਤੇਰੀਆਂ ਅੱਖਾਂ ਫਿਰ ਗਈਆਂ ਨੇ।

ਸੰਤਾ ਸਿੰਘ—ਤੂੰ ਇਕ ਪਾਸੇ ਹੱਟ। ਅੱਖਾਂ ਦੀ ਗੱਲ ਫੇਰ ਕਰੀਂ।

ਦਇਆਵੀਰ—ਨਹੀਂ ਹੱਟਦਾ।

ਬੰਤਾ ਸਿੰਘ—ਤੇਰੀ ਇਹ ਕੀ ਲੱਗਦੀ ਏ ?

ਦਇਆਵੀਰ—ਭੈਣ।

ਬੰਤਾ ਸਿੰਘ—ਇਹ ਤਾਂ ਹਿੰਦੂਆਂ ਦੀ ਧੀ ਏ, ਤੇਰੀ ਭੈਣ ਕਿਵੇਂ ਹੋਈ ?

ਦਇਆਵੀਰ—ਮੈਨੂੰ ਇਸ ਨੇ ਵੀਰ ਕਿਹਾ ਏ।

ਬੰਤਾ ਸਿੰਘ—ਵੀਰ ਕਹਿਣ ਨਾਲ ਕੋਈ ਵੀਰ ਨਹੀਂ ਬਣ ਜਾਇਆਂ ਕਰਦਾ।

ਦਇਆਵੀਰ—ਇਹ ਮੇਰੇ ਭਾਰਤ ਦੀ ਜਾਈ ਏ।

ਬੰਤਾ ਸਿੰਘ—ਇਹਦੇ ਕੁੱਲਗਦਿਆਂ ਨੇ ਜਿਹੜੀਆਂ ਤੇਰੀਆਂ ਭੈਣਾਂ ਮਾਰੀਆਂ ਨੇ ਅਤੇ ਭੈਣਾਂ ਵਿਧਵਾ ਕੀਤੀਆਂ ਨੇ, ਉਹ ਵੀ ਇਸ ਧਰਤੀ ਦੀਆਂ ਜਾਈਆਂ ਸਨ।

ਦਇਆਵੀਰ—ਉਹ ਉਨ੍ਹਾਂ ਦੀ ਕਾਇਰਤਾ ਸੀ। ਤੁਸੀਂ ਬਹਾਦਰ ਹੋ, ਤੁਸੀਂ ਕਾਇਰਤਾ ਵਾਲਾ ਕੰਮ ਨਾ ਕਰੋ।

ਬੰਤਾ ਸਿੰਘ—ਤੂੰ ਆਪਣੇ ਕਹਾਣੇ ਛੱਡ ਤੇ ਇਕ ਪਾਸੇ ਹੋ।

ਦਇਆਵੀਰ—ਮੂਰਖਤਾ ਦਾ ਜੁਆਬ ਮੂਰਖਤਾ ਨਾਲ ਨਹੀਂ ਦੇਈਦਾ।

(ਸੰਤਾ ਸਿੰਘ ਪਛਾਣਿਆ ਜਾਣ ਕਰ ਕੇ ਜੁਆਬ ਸੁਆਲ ਨਹੀਂ ਕਰਦਾ, ਸਗੋਂ ਵੇਖੀ ਹੀ ਜਾਂਦਾ ਹੈ।)

ਬੰਤਾ ਸਿੰਘ—ਤੂੰ ਆਪਣੀ ਸਿੱਖਿਆ ਨਾ ਝਾੜ। ਤੂੰ ਇਕ ਪਾਸੇ ਹੱਟ ਨਹੀਂ ਤਾਂ ਨਾਲ ਹੀ ਤੈਨੂੰ ਵੀ ਪਾਰ ਬੁਲਾਵਾਂਗੇ, ਸੁਣਿਆ। ਸਾਡੀਆਂ ਕਿਰਪਾਨਾਂ ਲਹੂ ਦੀਆਂ ਪਿਆ-ਸੀਆਂ ਨੇ। ਇਨ੍ਹਾਂ ਨੂੰ ਪਿਆਸ ਬੁਝਾ ਲੈਣ ਦੇਹ।

ਦਇਆਵੀਰ—ਬੁਝਾਓ ਪਿਆਸ, ਪਰ ਮੈਂ ਇਕ ਪਾਸੇ ਨਹੀਂ ਹੋਵਾਂਗਾ। (ਬਦਲ ਕੇ) ਤੁਸੀਂ ਮੈਨੂੰ ਜ਼ਰੂਰ ਮਾਰੋ ਅਤੇ ਨਵੀਂ ਕਹਾਣੀ ਪਾਓ, ਕਿ ਸਿੱਖ ਵੈਰੀ ਨੂੰ ਹੀ ਨਹੀਂ ਮਾਰਦੇ, ਵੈਰੀ ਨੂੰ ਬਚਾਉਣ ਵਾਲੇ ਸਿੱਖਾਂ ਨੂੰ ਵੀ ਮਾਰਦੇ ਹਨ।

ਸੰਤਾ ਸਿੰਘ—ਮਿੱਟੀ ਦੇ ਖਿਡੌਣੇ ਬਣਾਉਣ ਵਾਲਿਆ ਮਿੱਟੀ ਦਿਆ ਬਾਵਿਆ, ਇਕ ਪਾਸੇ ਹੋ।

ਦਇਆਵੀਰ—ਮੈਂ ਮਿੱਟੀ ਦਾ ਬਾਵਾ ਨਹੀਂ। ਮਿੱਟੀ ਦੀ ਸਾਂਝ ਦੀ ਸ਼ਕਤੀ ਹਾਂ। ਮੇਰੇ

ਹੁੰਦਿਆਂ ਤੁਸੀਂ ਮੇਰੀ ਭੈਣ ਨੂੰ ਕੁਝ ਨਹੀਂ ਕਹਿ ਸਕਦੇ ।

ਬੰਤਾ ਸਿੰਘ—ਤੇਰੇ ਵਰਗਿਆਂ ਨੇ ਸਾਡੀ ਕੌਮ ਦੀ ਪਿੱਠ ਲੁਆਈ ਏ ਮੂਰਖਾ ।

ਦਇਆਵੀਰ—ਇਹ ਸਮਾਂ ਦੱਸੇਗਾ ਕਿ ਪਿੱਠ ਕਿੰਨੇ ਲੁਆਈ ਏ ।

ਬੰਤਾ ਸਿੰਘ—ਤੂੰ ਪਿਛਾਂਹ ਹੱਟ, ਮਿਲਟਰੀ ਆ ਰਹੀ ਏ ।

ਦਇਆਵੀਰ—ਚੰਗੇ ਬਹਾਦਰ ਹੋ, ਹੁਣ ਮਿਲਟਰੀ ਤੋਂ ਡਰਨ ਵੀ ਲੱਗ ਪਏ ਹੋ ।

ਬੰਤਾ ਸਿੰਘ—(ਧੱਕਾ ਦੇ ਕੇ) ਤੇਰੀ ਬਹਾਦਰੀ ਵੀ ਵੇਖ ਲੈਂਦੇ ਹਾਂ ।

ਦਇਆਵੀਰ—ਮੈਂ ਦਇਆ ਦਾ ਵੀਰ ਬਹਾਦਰ ਹਾਂ । ਬਚਨਾਂ ਦਾ ਪੂਰਾ ਹਾਂ । ਮੈਂ ਬਚਨ ਦੇ ਕੇ ਪਿੱਛੇ ਨਹੀਂ ਹਟਿਆ ਕਰਦਾ ਕਦੀ ।

ਬੰਤਾ ਸਿੰਘ—ਅਸੀਂ ਇੱਟ ਦਾ ਜੁਆਬ ਪੱਧਰ ਨਾਲ ਦੇਣਾ ਜਾਣਦੇ ਹਾਂ ।

ਦਇਆਵੀਰ—ਮੈਂ ਪੱਥਰ ਦਾ ਜੁਆਬ ਸ਼ਾਂਤੀ ਨਾਲ ਦੇਣਾ ਜਾਣਦਾ ਹਾਂ ।

(ਦੋਵੇਂ ਦਇਆਵੀਰ ਨੂੰ ਇਕ ਪਾਸੇ ਕਰਨ ਦਾ ਯਤਨ ਕਰਦੇ ਹਨ । ਦਇਆਵੀਰ ਦੀਆਂ ਅੱਖਾਂ ਵਿਚ ਬਹੁਤ ਰੋਹ ਹੈ । ਉਹ ਇਕ ਪਾਸੇ ਨਹੀਂ ਹੁੰਦਾ । ਬੰਤਾ ਸਿੰਘ ਉਸ ਤੇ ਵਾਰ ਕਰਦਾ ਹੈ । ਦਇਆਵੀਰ ਦੀ ਖਬੀ ਬਾਂਹ ਤੇ ਤਲਵਾਰ ਲੱਗਦੀ ਹੈ । ਉਹ ਲਹੂ ਲੁਹਾਣ ਹੋ ਜਾਂਦਾ ਹੈ । ਦੋਵੇਂ ਹਰਜੋਤ ਨੂੰ ਫੜਨ ਲੱਗਦੇ ਹਨ । ਉਹ ਆਪਣਾ ਆਪ ਛੁਡਾਉਂਦੀ ਹੈ ।)

ਪਿਛਿਉਂ ਕੁਰਖਤ ਆਵਾਜ਼—ਦਹਿਸ਼ਤਵਾਦੀ ਭੂਤਰ ਗਏ ਨੇ । ਕਿਸੇ ਦਾ ਲਿਹਾਜ਼ ਨਾ ਕਰੋ । ਦੇਖਦਿਆਂ ਹੀ ਗੋਲੀ ਦਾਗ ਦਿਓ ।

(ਸੰਤਾ ਸਿੰਘ ਤੇ ਬੰਤਾ ਸਿੰਘ ਮੂੰਹ ਲਪੇਟ ਕੇ ਦੌੜ ਜਾਂਦੇ ਹਨ ।)

(ਹਰਜੋਤ ਆਪਣੀ ਪਾਟੀ ਹੁਈ ਚੁੰਨੀ ਪਾੜ ਕੇ ਦਇਆਵੀਰ ਦੀ ਬਾਂਹ ਦਾ ਲਹੂ ਪੂੰਝਦੀ ਹੈ ਤੇ ਫੇਰ ਪੱਟੀ ਬੰਨ੍ਹਦੀ ਹੈ)

ਹਰਜੋਤ—ਮੇਰੀ ਖ਼ਾਤਰ ਵੀਰਾ ਕਿਉਂ ਜਾਨ ਤੇ ਖੇਡਿਆ ? ਇਨ੍ਹਾਂ ਨੇ ਮੈਨੂੰ ਨਹੀਂ ਛੱਡਣਾ । ਕਿਸੇ ਦੀ ਕੀਤੀ ਵਧੀਕੀ ਮੇਰੇ ਪੇਸ਼ ਜ਼ਰੂਰ ਆਉਣੀ ਏ ।

ਦਇਆਵੀਰ—ਜਦ ਤੀਕ ਮੇਰੇ ਵਿਚ ਜਾਨ ਏ, ਮੈਂ ਤੇਰਾ ਵਾਲ ਵੀ ਵਿੰਗਾ ਨਹੀਂ ਹੋਣ ਦਿਆਂਗਾ ।

ਹਰਜੋਤ—ਵੀਰ ਤੂੰ ਨਿਹੱਥਾ ਇਨ੍ਹਾਂ ਦੀਆਂ ਲਹੂ-ਪਿਆਸੀਆਂ ਤਲਵਾਰਾਂ ਤੇ ਲਹੂ-ਪਿਆਸੇ ਬਰਛਿਆਂ ਅੱਗੇ ਕੀ ਕਰੇਂਗਾ ?

ਦਇਆਵੀਰ—ਭੈਣ ਚਿੰਤਾ ਨਾ ਕਰ । ਇਨ੍ਹਾਂ ਕਾਇਰਾਂ ਦੀਆਂ ਤਲਵਾਰਾਂ ਮੇਰੀ ਦ੍ਰਿੜ੍ਹਤਾ ਅੱਗੇ ਨਹੀਂ ਖੜੋ ਸਕਦੀਆਂ ।

ਹਰਜੋਤ—(ਦਰਸ਼ਕਾਂ ਵੱਲ) ਦਰਸ਼ਕੋ ! ਤੁਸੀਂ ਆਦਮੀ ਨਹੀਂ, ਨਿਰੇ ਦਰਸ਼ਕ ਹੀ ਹੋ । ਤੁਹਾਡੇ ਸਾਹਮਣੇ ਦੋ ਆਦਮੀ ਤੁਹਾਡੀ ਭੈਣ ਨੂੰ ਚੁੱਕਣ ਆ ਗਏ । ਤੁਸੀਂ ਤਮਾਸ਼ਾ ਵੇਖਦੇ ਰਹੇ । ਕੀ ਤੁਸੀਂ ਉੱਠ ਕੇ ਸੋਧ ਨਹੀਂ ਸੀ ਸਕਦੇ ? ਤੁਸੀਂ ਹੱਸ ਹੱਸ ਗੱਲਾਂ ਕਰਦੇ

ਰਹੇ । ਮੂੰਗਫਲੀ ਖਾਂਦੇ ਰਹੇ । (ਬਦਲ ਕੇ) ਇਉਂ ਜਾਪਦੇ ਤੁਸੀਂ ਨਾ ਪੰਜਾਬੀ ਰਹੇ ਹੋ ਨਾ ਭਾਰਤੀ । ਤੁਸੀਂ ਵੀ ਹਿੰਦੂ ਤੇ ਸਿੱਖ ਵਿਚ ਵੰਡੇ ਗਏ ਹੋ । ਦਰਸ਼ਕੋ ! ਇਹ ਗੱਲ ਸੁਣ ਲਓ । ਗੁਨਾਹ ਕਰਨਾ ਐਡਾ ਵੱਡਾ ਗੁਨਾਹ ਨਹੀਂ ਹੁੰਦਾ ਜਿੰਨਾ ਗੁਨਾਹ ਹੁੰਦਾ ਵੇਖਣਾ । ਤੁਸੀਂ ਜ਼ੁਲਮ ਹੁੰਦਾ ਵੇਖਦੇ ਰਹੇ । ਤੁਸੀਂ ਬਹੁਤ ਵੱਡੇ ਗੁਨਾਹਗਾਰ ਹੋ । ਤੁਹਾਡਾ ਇਹ ਗੁਨਾਹ ਕਦੀ ਵੀ ਮੁਆਫ਼ ਨਹੀਂ ਕੀਤਾ ਜਾਵੇਗਾ ।

ਦਇਆਵੀਰ—(ਦੁਖੀ ਦਿਲ ਨਾਲ) ਭੈਣ ਇਨ੍ਹਾਂ ਨੂੰ ਕੁਝ ਨਾ ਕਹਿ । ਮੇਰੇ ਦੇਸ਼ ਦੇ ਇਹ ਲੋਕ ਸਦਾ ਹੀ ਦਰਸ਼ਕ ਰਹੇ ਨੇ । ਤਦੇ ਅਸੀਂ ਸਦੀਆਂ ਤੋਂ ਮਾਰ ਖਾਂਦੇ ਆ ਰਹੇ ਹਾਂ, ਭਾਵੇਂ ਕੋਈ ਇਨ੍ਹਾਂ ਦੀਆਂ ਧੀਆਂ ਚੁੱਕ ਲੈ ਜਾਵੇ, ਭਾਵੇਂ ਘਰਾਂ ਅਤੇ ਧਰਮ ਅਸਥਾਨਾਂ ਨੂੰ ਸਾੜ ਦੇਵੇ । ਬਸ ਇਹ ਦੇਖਦੇ ਰਹਿਣਗੇ ਜਾਂ ਸ਼ਰਾਬ ਦੇ ਨਸ਼ੇ ਵਿਚ ਦੁਨੀਆਂ ਨਾਲੋਂ ਟੁੱਟ ਕੇ ਪਏ ਰਹਿਣਗੇ । ਇਹ ਅਹਿਲ ਨੇ । ਨਿਰਜਿੰਦ ਲੋਥਾ ਨੇ ।

ਹਰਜੋਤ—ਆ ਵੀਰਾ ਆਪਾਂ ਇੱਥੋਂ ਚਲੀਏ ਤੇ ਨਵੀਂ ਪੀਹੜੀ ਨੂੰ ਜਗਾਈਏ, ਜਿਹੜੀ ਇਨ੍ਹਾਂ ਦਰਸ਼ਕਾਂ ਨੂੰ, ਕੁਰਸੀਆਂ ਅਤੇ ਤਖ਼ਤ ਉੱਤੇ ਬੈਠੇ ਦਰਸ਼ਕਾਂ ਨੂੰ ਆਦਮੀ ਬਣਾਵੇ । ਭਾਰਤੀ ਬਣਾਵੇ ।

(ਹਰਜੋਤ ਸਾਰੇ ਖਿਡੌਣੇ ਸਾਫ਼ ਕਰਕੇ ਛਾਬੇ ਵਿਚ ਰੱਖਦੀ ਹੈ ।)

ਦਇਆਵੀਰ—ਭੈਣ ਟੁੱਟੇ ਵੀ ਰੱਖ ਲੈ ।

ਹਰਜੋਤ—ਇਹ ਕੀ ਕਰਨੇ ਨੇ, ਇਨ੍ਹਾਂ ਦੀਆਂ ਤਾਂ ਗਰਦਨਾਂ ਵੱਖ ਹੋ ਗਈਆਂ ਨੇ ।

ਦਇਆਵੀਰ—ਕੋਈ ਨਈਂ ।

ਹਰਜੋਤ—ਨਹੀਂ ਵੀਰ ਇਹ ਨਹੀਂ ਜੁੜਨੇ । ਇਹ ਇੱਥੇ ਹੀ ਰਹਿਣ ਦੇਈਏ । (ਚੁੱਕ ਕੇ ਵੇਖਦੀ ਹੋਈ) ਇਹ ਜੁੜਨ ਵਾਲੇ ਨਹੀਂ । ਨਾਲੇ ........ ।

ਦਇਆਵੀਰ—ਕੀ ?

ਹਰਜੋਤ—ਇਹ ਦਰਸ਼ਕਾਂ ਦੇ ਸਾਹਮਣੇ ਰਹਿਣ ਦੇਈਏ ।

ਦਇਆਵੀਰ—ਕਿਉਂ ?

ਹਰਜੋਤ—ਇਨ੍ਹਾਂ ਨੂੰ ਪਤਾ ਲੱਗੇ ਕਿ ਇਹ ਇਨ੍ਹਾਂ ਦੀ ਧਾਰਮਿਕ ਕੱਟੜਤਾ ਤੇ ਕਾਇਰਤਾ ਦਾ ਸਿੱਟਾ ਏ । (ਬਦਲ ਕੇ) ਇਨ੍ਹਾਂ ਦੋਹਾਂ ਦੇ ਸਿਰ ਲਹਿ ਗਏ ਨੇ । ਇਹ ਦੱਸ ਰਹੇ ਨੇ ਕਿ ਸਾਡੇ ਪੰਜਾਬੀਆਂ ਤੇ ਭਾਰਤੀਆਂ ਦੇ ਸਿਰ ਲਹਿ ਗਏ ਨੇ । ਇਹ ਖਿਨਾਂ ਸਿਰਾਂ ਤੋਂ ਜੀ ਰਹੇ ਨੇ । ਸੋਚ ਵਿਹੂਣੇ ਮਾਧੋ ।

ਦਇਆਵੀਰ—ਇਨ੍ਹਾਂ ਦੇ ਪੱਲੇ ਕੁਝ ਨਹੀਂ ਪੈਣਾ । ਇਨ੍ਹਾਂ ਦੇ ਪੱਲੇ ਵੀ ਪਾਟੇ ਹੋਏ ਨੇ ।

ਹਰਜੋਤ—ਸ਼ਾਈਦ ਕੋਈ ਰਾਹੀ ਵੇਖ ਲਵੇ ਤੇ ਉਸ ਨੂੰ ਰਮਜ਼ ਸਮਝ ਆ ਜਾਵੇ ।

ਦਇਆਵੀਰ—ਅੱਛਾ ਭੈਣ ਜਿਵੇਂ ਤੇਰੀ ਮਰਜ਼ੀ ।

(ਹਰਜੋਤ ਇਕ ਹੱਥ ਨਾਲ ਛਾਬਾ ਸਾਂਭ ਕੇ ਤੇ ਦੂਜੇ ਹੱਥ ਨਾਲ ਦਇਆਵੀਰ ਨੂੰ ਫੜ ਕੇ ਹੌਲੀ-ਹੌਲੀ ਲੈ ਜਾਂਦੀ ਹੈ ਤੇ ਜਾਂਦੀ ਹੋਈ ਦਰਸ਼ਕਾਂ ਵੱਲ ਬੜੀ ਘਿਰਨਾ ਨਾਲ ਵੇਖਦੀ ਹੈ।)

(ਚਾਨਣ ਟੁੱਟੇ ਖਿਡੌਣਿਆਂ ਤੇ ਕੇਂਦ੍ਰਿਤ ਹੁੰਦਾ ਹੈ। ਫੇਰ ਫੈਲਦਾ ਹੈ। ਫੇਰ ਮਧੱਮ ਹੋ ਜਾਂਦਾ ਹੈ ਤੇ ਫੇਰ ਸਾਰੇ ਫੈਲਦਾ ਹੈ।)

(ਚਰਨਦਾਸ ਆਉਂਦਾ ਹੈ। ਉਸ ਦੇ ਕੋਲ ਛੇ ਕੁ ਮਹੀਨੇ ਦਾ ਬੱਚਾ ਹੈ। ਬੱਚਾ ਬਹੁਤ ਪਿਆਰਾ ਹੈ। ਚਰਨਦਾਸ ਪਹਿਰਾਵੇ ਤੋਂ ਮੁਸਲਮਾਨ ਲੱਗਦਾ ਹੈ। ਉਸ ਨੇ ਸਲਵਾਰ ਪਾਈ ਹੋਈ ਹੈ।)

(ਚਰਨਦਾਸ ਬੱਚੇ ਨੂੰ ਚੁੱਕ ਕੇ ਲੈ ਜਾਣ ਲੱਗਦਾ ਹੈ ਤੇ ਦੂਜੇ ਪਾਸਿਉਂ ਹਰਨਰਾਇਣ ਆ ਜਾਂਦਾ ਹੈ।)

ਹਰਨਰਾਇਣ—ਖੜ੍ਹਾ ਹੋ ਜਾਹ, ਨਹੀਂ ਤਾਂ ਆਈ ਗੋਲੀ।

(ਚਰਨਦਾਸ ਪਰਵਾਹ ਨਾ ਕਰਦਾ ਹੋਇਆ ਜਾਣ ਲੱਗਦਾ ਹੈ।)

ਹਰਨਰਾਇਣ—(ਚਰਨਦਾਸ ਨੂੰ ਫੜਦਾ ਹੋਇਆ) ਇਸ ਪਿਓ ਨੂੰ ਕਿਧਰ ਲੈ ਚਲਿਆਂ ?

ਚਰਨਦਾਸ—ਪਿਓ ਤਾਂ ਮੈਂ ਵੀ ਨਹੀਂ ਬਣਿਆ, ਇਹ ਕਿੱਦਾਂ ਬਣ ਗਿਆ। (ਬਦਲ ਕੇ) ਘਰ ਆਪਣੇ।

ਹਰਨਰਾਇਣ—ਤੇਰਾ ਕੀ ਲੱਗਦਾ ?

ਚਰਨਦਾਸ—ਤੁਸੀਂ ਤਾਂ ਪਿਓ ਕਿਹਾ ਪਰ ਮੇਰਾ ਭਰਾ ਲਗਦੈ।

ਹਰਨਰਾਇਣ—ਤੇਰਾ ਭਰਾ ਨਹੀਂ ਹੋ ਸਕਦਾ, ਤੂੰ ਹਿੰਦੂ ਤੇ ਇਹ ਸਿੱਖ ਦਾ ਬੱਚਾ ਏ। (ਗੁੱਸੇ ਵਿਚ) ਤੂੰ ਬਕਵਾਸ ਕਰਦੈਂ। ਮੈਂ ਤਾਂ ਇਸ ਨੂੰ ਕਦੋਂ ਦਾ ਲਭਦਾਂ।

ਚਰਨਦਾਸ—ਕੀ ਸਿੱਖ ਦਾ ਬੱਚਾ ਮੇਰਾ ਭਰਾ ਨਹੀਂ ਹੋ ਸਕਦੈ ?

ਹਰਨਰਾਇਣ—ਨਹੀਂ।

ਚਰਨਦਾਸ—ਕਿਉਂ ?

ਹਰਨਰਾਇਣ—ਸਿੱਖ ਸਾਡੇ ਵੈਰੀ ਨੇ।

ਚਰਨਦਾਸ—ਤੁਹਾਡੇ ਹੋਣਗੇ, ਮੇਰੇ ਨਹੀਂ।

ਹਰਨਰਾਇਣ—ਇਸ ਦੇ ਭਰਾਵਾਂ ਨੇ ਸਾਡੇ ਭਰਾਵਾਂ ਦੇ ਲਹੂ ਨਾਲ ਹੋਲੀ ਖੇਡੀ ਏ।

ਚਰਨਦਾਸ—ਫੇਰ ਉਨ੍ਹਾਂ ਨੂੰ ਲੱਭ ਕੇ ਮਾਰੋ। ਡਿੱਗੀ ਖੋਤੀ ਤੋਂ, ਗੁੱਸਾ ਘੁਮਿਆਰ ਤੇ। ਇਹ ਕੀ ਹੋਇਆ ਭਲਾ ?

ਹਰਨਰਾਇਣ—ਉਨ੍ਹਾਂ ਨੂੰ ਵੀ ਲਭਾਂਗੇ।

ਚਰਨਦਾਸ—ਕੀ ਤੁਸੀਂ ਬਦਲਾ ਲੈਣਾ ਚਾਹੁੰਦੇ ਹੋ ਇਸ ਮਾਸੂਮ ਤੋਂ ?

ਹਰਨਰਾਇਣ— ਹਾਂ! ਅਸੀਂ ਕਦੀ ਆਪਣੇ ਸਿਰ ਤੇ ਕਿਸੇ ਦਾ ਭਾਰ ਨਹੀਂ ਰੱਖਿਆ।

ਚਰਨਦਾਸ—ਭਾਰ ਬੱਚਿਆਂ ਨੂੰ ਮਾਰ ਕੇ ਨਹੀਂ ਲਾਹੀਦਾ।

ਹਰਨਰਾਇਣ—ਅਸਲੀ ਭਾਰ ਖਿਸ ਨੂੰ ਮਾਰ ਕੇ ਲਹੇਗਾ।

ਚਰਨਦਾਸ—ਕਿਉਂ ?

ਹਰਨਰਾਇਣ—ਵੈਰੀ ਨੂੰ ਮਾਰਨ ਨਾਲੋਂ ਪਹਿਲਾਂ ਉਸ ਦੀ ਕੁਲ ਨਾਸ ਕਰਨੀ ਜ਼ਰੂਰੀ ਹੁੰਦੀ ਏ। ਇਹੋ ਅਕਲ ਤੇ ਰਾਜਨੀਤੀ ਏ।

ਚਰਨਦਾਸ—ਇਹ ਵਧੀਕੀ ਏ। ਮੈਂ ਨਹੀਂ ਹੋਣ ਦਿਆਂਗਾ।

ਹਰਨਰਾਇਣ—ਤੂੰ ਮੈਨੂੰ ਨਹੀਂ ਰੋਕ ਸਕਦਾ।

ਚਰਨਦਾਸ—ਮੈਂ ਰੋਕ ਸਕਦਾਂ ਤੇ ਰੋਕਾਂਗਾ।

ਹਰਨਰਾਇਣ—(ਬੱਚਾ ਖੋਹਣ ਦਾ ਯਤਨ ਕਰਦਾ ਹੋਇਆ।) ਇਧਰ ਕਰ ਇਨੂੰ।

ਚਰਨਦਾਸ—ਮੈਂ ਨਹੀਂ ਦਿਆਂਗਾ।

(ਚਰਨਦਾਸ ਬੱਚੇ ਨੂੰ ਲੈ ਕੇ ਦੌੜਦਾ ਹੈ, ਪਿੱਛੇ ਹਰਨਰਾਇਣ ਵੀ ਦੌੜਦਾ ਹੈ। ਕਿੰਨਾ ਚਿਰ ਦੋਵੇਂ ਦੌੜਦੇ ਹਨ। ਚਰਨਦਾਸ ਝੁਕਾਨੀਆਂ ਦਿੰਦਾ ਹੈ। ਹਰਨਰਾਇਣ ਡਿੱਗ ਪੈਂਦਾ ਹੈ। ਅੰਤ ਖਿਝ ਕੇ ਵਾਰ ਕਰਦਾ ਹੈ। ਤਲਵਾਰ ਚਰਨਦਾਸ ਦੀ ਸਜੀ ਬਾਂਹ ਤੇ ਲੱਗਦੀ ਹੈ। ਲਹੂ ਵਗਣ ਲੱਗ ਪੈਂਦਾ ਹੈ। ਹਰਨਰਾਇਣ ਬੱਚੇ ਨੂੰ ਚੁੱਕਣ ਲੱਗਦਾ ਹੈ। ਜ਼ਖ਼ਮੀ ਹੋਇਆ ਚਰਨਦਾਸ ਬੱਚੇ ਨੂੰ ਬਚਾਉਂਦਾ ਹੈ। ਲਹੂ ਬੱਚੇ ਨੂੰ ਵੀ ਲੱਗ ਜਾਂਦਾ ਹੈ।)

ਆਵਾਜ਼—ਫ਼ਸਾਦੀ ਭੂਤਰ ਗਏ ਨੇ। ਹੋਰ ਸਖ਼ਤੀ ਕਰੋ। ਇਹ ਹੁਣ ਬੱਚਿਆਂ ਨੂੰ ਮਾਰ ਰਹੇ ਹਨ।

(ਹਰਨਰਾਇਣ ਮੂੰਹ ਤੇ ਕੱਪੜਾ ਲਪੇਟ ਕੇ ਦੌੜ ਜਾਂਦਾ ਹੈ।)

(ਚਰਨਦਾਸ ਬਹੁਤ ਹੌਲੀ-ਹੌਲੀ ਉੱਠਦਾ ਹੈ। ਬੱਚੇ ਨੂੰ ਚੁੱਕਦਾ ਹੈ। ਬੱਚਾ ਰੋਂਦਾ ਹੈ। ਰੋਂਦੇ ਬੱਚੇ ਨੂੰ ਚੁੱਪ ਕਰਾਉਂਦਾ ਹੈ।)

ਚਰਨਦਾਸ—(ਬੱਚੇ ਨੂੰ ਚੁੱਪ ਕਰਾਉਂਦਾ ਹੋਇਆ) ਨਾ ਰੋ ਮੇਰੇ ਵੀਰ। ਇਸ ਦੇਸ਼ ਵਿਚ ਹੁਣ ਰੋ ਕੇ ਗੁਜ਼ਾਰਾ ਨਹੀਂ ਹੋ ਸਕਦਾ। ਕੁਝ ਕਰਨਾ ਪੈਣਾ। (ਬੱਚੇ ਨੂੰ ਚੁੱਕ ਕੇ ਦਰਸ਼ਕਾਂ ਵੱਲ) ਦਰਸ਼ਕੋ ! ਤੁਹਾਨੂੰ ਵੀ ਤਰਸ ਨਹੀਂ ਆਇਆ ਬੱਚੇ ਤੇ। ਕਿਸੇ ਦੇਸ਼ ਵਿਚ ਤੁਹਾਡੇ ਵਰਗੇ ਲੋਕ ਵੀ ਹੋ ਸਕਦੇ ਨੇ ਜਿਨ੍ਹਾਂ ਦਾ ਬੱਚੇ ਤੇ ਜ਼ੁਲਮ ਹੁੰਦਾ ਵੇਖ ਕੇ ਲਹੂ ਨਾ ਖੌਲੇ......(ਬਦਲ ਕੇ) ਜੇ ਇਹ ਤੁਹਾਡਾ ਬੱਚਾ ਹੁੰਦਾ ਭਲਾ......ਕੀ ਤੁਸੀਂ ਇਉਂ ਹੀ ਤਮਾਸ਼ਾ ਵੇਖਦੇ ਰਹਿੰਦੇ ? ਤੁਸੀਂ ਹੰਡ ਗਏ ਹੋ। ਸਿਆਸੀ ਤੇ ਇਆਸ਼ੀ ਖੇਲਾਂ 'ਚ ਸੁਆਹ ਹੋ ਗਏ ਹੋ। (ਬੱਚੇ ਵੱਲ) ਆ ਆਪਾਂ ਚਲੀਏ। ਅਗਲੀ ਪੀਹੜੀ ਨੂੰ ਜਗਾਈਏ। ਪੁਰਾਣੀ ਪੀਹੜੀ ਜ਼ੰਗਾਲੀ ਗਈ ਏ। ਇਸ ਨੂੰ ਸਿਉਂਕ ਲੱਗ ਗਿਆ ਏ, ਕਬਜ਼ੇ ਦੀ ਲਾਲਸਾ ਦਾ, ਮਾਇਆ ਤੇ ਕੁਰਸੀ ਹਥਿਆਉਣ ਦਾ

……ਇਨ੍ਹਾਂ ਦੇ ਤਾਂ ਹੁਣ ਦਰਸ਼ਨ ਕਰਨੇ ਵੀ ਗੁਨਾਹ ਏ।

(ਚਰਨਦਾਸ ਦਰਸ਼ਕਾਂ ਵੱਲ ਪਿੱਠ ਕਰ ਲੈਂਦਾ ਹੈ।)

(ਗੋਲੀਆਂ ਚਲਣ ਦੀਆਂ ਆਵਾਜ਼ਾਂ ਆਉਂਦੀਆਂ ਹਨ।)

ਚਰਨਦਾਸ—(ਚਿੰਤਾ ਵਿਚ) ਫੁੱਲ ਵਰਗੇ ਬੱਚੇ ਨੂੰ ਕਸਾਈਆਂ ਤੋਂ ਕਿਵੇਂ ਬਚਾਵਾਂ ? (ਦਰਸ਼ਕਾਂ ਵੱਲ) ਦਰਸ਼ਕੋ ! ਕੀ ਤੁਸੀਂ ਮੇਰੀ ਕੋਈ ਸਹਾਇਤਾ ਕਰ ਸਕਦੇ ਹੋ ? ਫ਼ਸਾਦੀਆਂ ਨੇ ਇਕ ਘਰ ਨੂੰ ਅੱਗ ਲਾ ਦਿੱਤੀ। ਘਰ ਵਾਲੇ ਸਭ ਅੰਦਰ ਹੀ ਸੜ ਗਏ ਪਰ ਇਕ ਸੜਦੀ ਰਜ਼ਾਈ ਵਿਚ ਪਿਆ ਇਹ ਬਚ ਗਿਆ। ਹੁਣ ਘਰ ਸਾੜਨ ਵਾਲੇ ਤੇ ਘਰਦਿਆਂ ਨੂੰ ਮਾਰਨ ਵਾਲੇ ਇਸ ਨੂੰ ਮਾਰਨ ਲਈ ਲੱਭ ਰਹੇ ਨੇ। ਦੱਸੋ ਮੈਂ ਕੀ ਕਰਾਂ ? ਬੱਚਿਆਂ ਵਾਲਿਓ ਦੱਸੋ। ਜੇ ਇਹ ਤੁਹਾਡਾ ਬੱਚਾ ਹੋਵੇ ਜਾਂ ਤੁਹਾਡੇ ਕਿਸੇ ਰਿਸ਼ਤੇਦਾਰ ਦਾ ਹੋਵੇ ਤਾਂ……। ਤੁਸੀਂ ਹੁੰਗਾਰਾ ਨਹੀਂ ਦਿੱਤਾ। ਚਲੋ ਨਾ ਸਹੀ, ਮੈਂ ਆਪੇ ਬਚਾਵਾਂਗਾ। ਹਰ ਹਾਲਤ ਬਚਾਵਾਂਗਾ.. ..ਮੇਰੀ ਸੋਚ ਤੁਹਾਡੀ ਸੋਚ ਵਾਂਗ ਜ਼ੰਗਾਲੀ ਨਹੀਂ ਅਜੇ।

(ਬੱਚਾ ਲੈ ਕੇ ਜਾਣ ਲੱਗਦਾ ਹੈ।)

(ਗੋਲੀਆਂ ਚੱਲਣ ਦੀਆਂ ਆਵਾਜ਼ਾਂ ਉੱਚੀਆਂ ਹੁੰਦੀਆਂ ਹਨ।)

ਚਰਨਦਾਸ—ਬੱਚੇ ਨੂੰ ਗੋਲੀਆਂ ਤੋਂ ਕਿਵੇਂ ਬਚਾਵਾਂ ? (ਮੰਚ ਦੇ ਸਿਰੇ ਤੇ ਪੁੱਜ ਜਾਂਦਾ ਹੈ।)

(ਦਲੇਰ ਸਿੰਘ ਆਉਂਦਾ ਹੈ।)

ਦਲੇਰ ਸਿੰਘ—ਅੱਛਾ ਬੱਚੇ ਨੂੰ ਤੂੰ ਚੁੱਕ ਲਿਆਇਆਂ ਏਂ ? ਖੜਾ ਹੋ ਜਾਹ।

ਚਰਨਦਾਸ—(ਮੁੜ ਕੇ) ਕੀ ਕਿਹਾ ?

ਦਲੇਰ ਸਿੰਘ—ਸੁਣਿਆ ਨਹੀਂ ?

ਚਰਨਦਾਸ—ਕੀ ?

ਦਲੇਰ ਸਿੰਘ—ਮੈਂ ਇਸ ਬੱਚੇ ਨੂੰ ਲਭ ਰਿਹਾਂ।

ਚਰਨਦਾਸ—ਕਾਹਦੇ ਲਈ ?

ਦਲੇਰ ਸਿੰਘ—ਪਾਰ ਬੁਲਾਉਣ ਲਈ।

ਚਰਨਦਾਸ—ਕਿਉਂ, ਇਸ ਮਾਸੂਮ ਨੇ ਕੀ ਕਸੂਰ ਕੀਤਾ ਏ ?

ਦਲੇਰ ਸਿੰਘ—ਇਹਦੇ ਵੱਡਿਆਂ ਨੇ ਤਾਂ ਕੀਤਾ ਏ। ਇਹ ਵੈਰੀਆਂ ਦਾ ਬੱਚਾ ਏ।

ਚਰਨਦਾਸ—ਬੱਚੇ ਸਭ ਦੇ ਸਾਂਝੇ ਹੁੰਦੇ ਨੇ। (ਬਦਲ ਕੇ) ਕਿਹੜੇ ਵੈਰੀਆਂ ਦਾ ?

ਦਲੇਰ ਸਿੰਘ—ਹਿੰਦੂਆਂ ਦਾ।

ਚਰਨਦਾਸ—ਤੁਹਾਨੂੰ ਕਿਵੇਂ ਪਤਾ ਇਹ ਹਿੰਦੂਆਂ ਦਾ ਬੱਚਾ ਏ ?

ਦਲੇਰ ਸਿੰਘ—ਤੂੰ ਹਿੰਦੂਆਂ ਦੇ ਘਰੋਂ ਚੁੱਕ ਕੇ ਲਿਆਇਆ।

ਚਰਨਦਾਸ—ਬਿਲਕੁਲ ਗ਼ਲਤ।

———

ਦਲੇਰ ਸਿੰਘ—ਮੈਂ ਆਪ ਤੈਨੂੰ ਉੱਥੋਂ ਚੁੱਕਦਿਆਂ ਵੇਖਿਆ।

ਚਰਨਦਾਸ—ਹਿੰਦੂਆਂ ਦੇ ਘਰ ਇਕ ਸਿੱਖ ਕਰਾਏਦਾਰ ਵੀ ਰਹਿੰਦਾ ਸੀ। ਇਹ ਉਸ ਦਾ ਬੱਚਾ ਏ।

ਦਲੇਰ ਸਿੰਘ—ਜੇ ਇਹ ਸਿੱਖ ਦਾ ਬੱਚਾ ਏ ਤਾਂ ਕੀ ਤੂੰ ਇਸ ਨੂੰ ਮਾਰਨ ਲਈ ਚੁੱਕਿਆ ਏ ?

ਚਰਨਦਾਸ—ਸਾਡੀ ਨਵੀਂ ਪੀਹੜੀ ਇਹ ਨੀਚ ਕੰਮ ਨਹੀਂ ਕਰਿਆ ਕਰਦੀ। ਨਾਲੇ ਤੁਹਾਨੂੰ ਕੀ ਪਤਾ ਨਹੀਂ ?

ਦਲੇਰ ਸਿੰਘ—ਕਾਹਦਾ ?

ਚਰਨਦਾਸ—ਕਿ ਬੱਚੇ ਦਾ ਕੋਈ ਧਰਮ ਨਹੀਂ ਹੁੰਦਾ।

ਦਲੇਰ ਸਿੰਘ—ਕਿਉਂ ਨਹੀਂ ਹੁੰਦਾ ? ਹੁੰਦਾ ਏ। (ਬਦਲ ਕੇ) ਲਿਆ ਬੱਚਾ।

ਚਰਨਦਾਸ—ਤੁਸੀਂ ਸਿਆਣੇ ਹੋ, ਦੱਸੋ ਕਦੀ ਫੁੱਲਾਂ ਦਾ ਵੀ ਧਰਮ ਹੁੰਦੈ। ਕਦੀ ਕਿਰਨਾਂ ਦਾ ਧਰਮ ਹੁੰਦੈ ? ਇਹ ਨਾ ਸਿੱਖ ਏ, ਨਾ ਮੁਸਲਮਾਨ ਏ ਤੇ ਨਾ ਹਿੰਦੂ, ਮੇਰੀ ਧਰਤੀ ਦਾ ਫੁੱਲ ਏ।

ਦਲੇਰ ਸਿੰਘ—ਐਵੇਂ ਕਹਾਣੇ ਨਾ ਪਾ।

ਚਰਨਦਾਸ—ਤੁਹਾਡੇ ਹਥਿਆਰਾਂ ਨੂੰ ਮਾਸੂਮ ਤੇ ਵਾਰ ਕਰਦਿਆਂ ਸ਼ਰਮ ਨਹੀਂ ਆਉਂਦੀ।

ਦਲੇਰ ਸਿੰਘ—ਜ਼ਬਾਨ ਬੰਦ ਕਰ। (ਉਹਦੀ ਵੱਲ ਵੱਧਦਾ ਹੋਇਆ) ਲਿਆ ਬੱਚਾ।

ਚਰਨਦਾਸ—ਮੈਂ ਨਹੀਂ ਦਿਆਂਗਾ।

ਦਲੇਰ ਸਿੰਘ—ਮੈਂ ਤੈਨੂੰ ਵੀ ਨਾਲ ਹੀ ਝਟਕਾ ਦਿਆਂਗਾ।

ਚਰਨਦਾਸ—ਬੇਸ਼ਕ ਝਟਕਾ ਦਿਓ ਪਰ ਮੈਂ ਆਪਣੇ ਭਰਾ ਨੂੰ......।

ਦਲੇਰ ਸਿੰਘ—(ਕੱਟ ਕੇ) ਤੇਰਾ ਭਰਾ ਕਿਵੇਂ ਹੋਇਆ......? ਤੂੰ ਮੁਸਲਮਾਨ ਤੇ ਇਹ ਹਿੰਦੂਆਂ ਦਾ ਬੱਚਾ ਏ।

ਚਰਨਦਾਸ—ਇਹ ਮੇਰੀ ਮਾਤ-ਭੂਮੀ ਦਾ ਜਾਇਆ ਏ। ਇਸ ਲਈ ਇਹ ਮੇਰਾ ਸਕਾ ਭਰਾ ਏ।

(ਦਲੇਰ ਸਿੰਘ ਬੱਚਾ ਖੋਹਣ ਲੱਗਦਾ ਹੈ। ਚਰਨਦਾਸ ਬੱਚਾ ਲੈ ਕੇ ਦੌੜਦਾ ਹੈ। ਦਲੇਰ ਸਿੰਘ ਫੜਨ ਦਾ ਯਤਨ ਕਰਦਾ ਹੈ। ਚਰਨਦਾਸ ਡਿੱਗ ਪੈਂਦਾ ਹੈ। ਬੱਚਾ ਵੀ ਡਿੱਗ ਪੈਂਦਾ ਹੈ। ਦਲੇਰ ਸਿੰਘ ਬੱਚੇ ਨੂੰ ਚੁਕਣ ਲੱਗਦਾ ਹੈ। ਚਰਨਦਾਸ ਝੱਟ-ਪੱਟ ਉਠ ਕੇ ਬੱਚੇ ਉਪਰ ਪੈ ਜਾਂਦਾ ਹੈ।)

ਦਲੇਰ ਸਿੰਘ—(ਚਰਨਦਾਸ ਨੂੰ ਧੂਹ ਕੇ ਇਕ ਪਾਸੇ ਕਰਦਾ ਹੋਇਆ)। ਪਾਸੇ ਹੋ।

ਆਵਾਜ਼—ਦਲੇਰ ਸਿੰਘ ਨੂੰ ਵੇਖਦਿਆਂ ਹੀ ਉਸ ਦੇ ਗੋਲੀ ਦਾਗ ਦਿਓ।

(ਗੋਲੀਆਂ ਚੱਲਣ ਦੀਆਂ ਆਵਾਜ਼ਾਂ ਆਉਂਦੀਆਂ ਹਨ।)

(ਦਲੇਰ ਸਿੰਘ ਜਿਧਰੋਂ ਆਇਆ ਸੀ ਉਧਰ ਚਲਾ ਜਾਂਦਾ ਹੈ।)

(ਦੂਜੇ ਪਾਸਿਉਂ ਦਇਆਵੀਰ ਤੇ ਹਰਜੋਤ ਆਉਂਦੇ ਹਨ। ਦਇਆਵੀਰ ਦੀ ਖੱਬੀ ਬਾਂਹ ਤੇ ਪੱਟੀ ਬੰਨ੍ਹੀ ਹੋਈ ਹੈ। ਚਰਨਦਾਸ ਮੁੜ ਕੇ ਵੇਖਦਾ ਹੈ। ਹਰਜੋਤ ਤੇਜ਼ੀ ਨਾਲ ਚਰਨਦਾਸ ਕੋਲ ਆਉਂਦੀ ਹੈ।)

ਹਰਜੋਤ—ਵੀਰ ਕੀ ਹੋਇਆ ?

ਚਰਨਦਾਸ—ਕੋਈ ਆਦਮੀ ਇਸ ਬੱਚੇ ਨੂੰ ਖੋਹ ਕੇ ਮਾਰਨਾ ਚਾਹੁੰਦਾ ਸੀ। ਮੈਂ ਬੱਚਾ ਨਾ ਦਿੱਤਾ ਤੇ ਉਸ ਨੇ ਮੇਰੇ ਤੇ ਵਾਰ ਕਰ ਦਿੱਤਾ।

(ਦਇਆਵੀਰ ਆਪਣੀ ਪੱਗ ਦਾ ਲੜ ਪਾੜ ਕੇ ਚਰਨਦਾਸ ਦਾ ਜ਼ਖ਼ਮ ਪੂੰਝਦਾ ਹੈ ਤੇ ਪੱਟੀ ਬੰਨ੍ਹਦਾ ਹੈ। ਹਰਜੋਤ ਆਪਣੀ ਚੁੰਨੀ ਨਾਲ ਬੱਚੇ ਦੇ ਲੱਗਾ ਲਹੂ ਪੂੰਝਦੀ ਹੈ।)

ਹਰਜੋਤ—(ਬੱਚੇ ਨੂੰ ਚੁੱਕ ਕੇ) ਕਿੰਨਾ ਪਿਆਰਾ ਬੱਚਾ ਏ। (ਬਦਲ ਕੇ) ਕੀ ਹੋ ਗਿਆ ਏ ਮੇਰੇ ਦੇਸ਼ ਨੂੰ। ਤਲਵਾਰਾਂ ਤੇ ਬਰਛੇ ਬੱਚਿਆਂ ਤੇ ਚੱਲਣ ਲੱਗ ਪਏ ਨੇ। ਮੈਨੂੰ ਬਚਾਉਂਦਿਆਂ ਦਇਆਵੀਰ ਦੀ ਖੱਬੀ ਬਾਂਹ ਵੱਢੀ ਗਈ ਤੇ ਬੱਚੇ ਨੂੰ ਬਚਾਉਂਦਿਆਂ ਤੇਰੀ ਸੱਜੀ ਬਾਂਹ।

ਚਰਨਦਾਸ—ਅਸੀਂ ਬਾਹਾਂ ਕੱਟਾ ਕੇ ਵੀ ਬਾਹਾਂ ਟੁੱਟਣ ਨਹੀਂ ਦਿਆਂਗੇ। ਦੇਸ਼ ਨੂੰ ਲੀਰੋ-ਲੀਰ ਨਹੀਂ ਹੋਣ ਦਿਆਂਗੇ।

ਦਇਆਵੀਰ—ਅਸੀਂ ਆਪ ਭਾਵੇਂ ਆਪਣੇ ਸੀਸ ਕਟਾ ਲਈਏ ਪਰ ਭਰਾਵਾਂ ਵਰਗੀਆਂ ਬਾਹਵਾਂ ਭੱਜਣ ਨਹੀਂ ਦਿਆਂਗੇ।

ਚਰਨਦਾਸ—ਅਸੀਂ ਫ਼ਸਾਦ ਨਹੀਂ ਹੋਣ ਦਿਆਂਗੇ। ਗੋਲੀਆਂ ਖਾ ਕੇ ਗੋਲੀਆਂ ਚਲਾਉਣ ਵਾਲਿਆਂ ਦੇ ਮੂੰਹ ਭੰਨ ਦਿਆਂਗੇ।

ਦਇਆਵੀਰ—(ਆਪਣੀ ਜ਼ਖ਼ਮੀ ਖੱਬੀ ਬਾਂਹ ਚਰਨਦਾਸ ਦੀ ਸੱਜੀ ਬਾਂਹ ਨਾਲ ਜੋੜ ਕੇ) ਆਪਾਂ ਇਉਂ ਟੁੱਟੀਆਂ ਬਾਹਾਂ ਜੋੜ ਲਵਾਂਗੇ। ਸਾਡੀਆਂ ਸਾਂਝੀਆਂ ਬਾਹਾਂ ਕੋਈ ਭੰਨ ਨਹੀਂ ਸਕਦਾ ਭਾਵੇਂ ਕਿੰਨੇ ਬਰਛੇ ਚੱਲਣ।

ਆਵਾਜ਼—ਵੀਰਾਂ ਵਾਜ ਨਾ ਜੋੜੀਆਂ, ਪੁੱਤਰਾਂ ਵਾਜ ਨਾ ਨਾਂ
ਵੀਰ ਜਿਨ੍ਹਾਂ ਦੇ ਮਰ ਗਏ, ਟੁੱਟ ਗਈ ਵਿਚਾਲਿਉਂ ਬਾਂਹ।

ਦੋਵੇ—ਅਸੀਂ ਜੋੜੀਆਂ ਨਹੀਂ ਟੁੱਟਣ ਦਿਆਂਗੇ। ਬਾਹਾਂ ਨਹੀਂ ਟੁੱਟਣ ਦਿਆਂਗੇ।

ਹਰਜੋਤ—ਬਾਹਾਂ ਸਲਾਮਤ ਰਹਿਣਗੀਆਂ ਤਾਂ ਬੱਚੇ ਸਲਾਮਤ ਰਹਿਣਗੇ। ਬੱਚੇ ਸਲਾਮਤ ਰਹਿਣਗੇ ਤਾਂ ਦੇਸ਼ ਸਲਾਮਤ ਰਹੇਗਾ।

(ਹਰਨਰਾਇਣ ਆਉਂਦਾ ਹੈ। ਹੁਣ ਉਸ ਕੋਲ ਕੋਈ ਹਥਿਆਰ ਨਹੀਂ ਹੈ। ਚਰਨਦਾਸ ਉਸ ਵੱਲ ਵੇਖੀ ਜਾਂਦਾ ਹੈ। ਦਇਆਵੀਰ ਵੀ ਹੈਰਾਨੀ ਨਾਲ ਉਸ

ਵੱਲ ਵੇਖਦਾ ਹੈ। ਹਰਨਰਾਇਣ ਵੀ ਦੋਹਾਂ ਨੂੰ ਉੱਥੇ ਵੇਖ ਕੇ ਘਬਰਾ ਜਾਂਦਾ ਹੈ।)

ਹਰਨਰਾਇਣ—(ਹਰਜੋਤ ਨੂੰ ਵੇਖ ਕੇ) ਹੈਂ ਮੇਰੀ ਧੀ ?

ਹਰਜੋਤ—(ਪਿਤਾ ਨੂੰ ਗਲਵਕੜੀ ਪਾਉਂਦੀ ਹੈ। ਹਰਨਰਾਇਣ ਪਿਆਰ ਦਿੰਦਾ ਹੈ।) ਹਾਂ ਪਿਤਾ ਜੀ।

ਹਰਨਰਾਇਣ—ਮੈਂ ਸਮਝਿਆ ਸੀ ਤੈਨੂੰ ਕਿਸੇ ਨੇ ਮਾਰ ਸੁਟਿਆ।

ਹਰਜੋਤ—ਦੋ ਆਦਮੀ ਮਾਰ ਸੁੱਟਣ ਲੱਗੇ ਸਨ ਪਰ (ਦਇਆਵੀਰ ਵੱਲ ਇਸ਼ਾਰਾ ਕਰਕੇ) ਇਸ ਵੀਰ ਨੇ ਬੱਚਾ ਲਿਆ।

ਹਰਨਰਾਇਣ—(ਘਬਰਾ ਕੇ) ਸਿੱਖ !

(ਚਰਨਦਾਸ, ਹਰਨਰਾਇਣ ਵੱਲ ਵੇਖੀ ਜਾਂਦਾ ਹੈ।)

ਹਰਜੋਤ—ਹਾਂ। ਇਸ ਨੇ ਮੈਨੂੰ ਬਚਾਉਣ ਲਈ ਆਪਣੀ ਬਾਂਹ ਤੇ ਵਾਰ ਸਹਿਆ।

ਚਰਨਦਾਸ—(ਬਹੁਤ ਗੰਭੀਰ ਹੋ ਕੇ) ਭੈਣ ਕੀ ਤੈਨੂੰ ਪਤਾ ਇਸ ਬੱਚੇ ਨੂੰ ਮਾਰਨ ਲੱਗਿਆਂ ਕਿਸ ਨੇ ਮੈਨੂੰ ਜ਼ਖ਼ਮੀ ਕੀਤਾ ਸੀ ?

ਹਰਜੋਤ—ਕੋਈ ਹੋਣਾ ਦੇਸ਼ ਧਰੋਹੀ, ਧਰਮ ਧਰੋਹੀ, ਪਾਪੀ ਤੇ ਜ਼ਾਲਮ।

ਚਰਨਦਾਸ—(ਹਰਨਰਾਇਣ ਵੱਲ ਇਸ਼ਾਰਾ ਕਰ ਕੇ) ਇਨ੍ਹਾਂ ਨੇ ਮੈਨੂੰ ਜ਼ਖ਼ਮੀ ਕੀਤਾ ਏ।

ਹਰਜੋਤ—(ਝੱਟ-ਪੱਟ ਹਰਨਰਾਇਣ ਤੋਂ ਪਿੱਛਾਂ ਹੱਟਦੀ ਹੋਈ।) ਪਿਤਾ ਜੀ ਤੁਸੀਂ ? ਤੁਸੀਂ ਫੁੱਲ ਵਰਗੇ ਬੱਚੇ ਮਾਰ ਕੇ ਭਾਜੀਆਂ ਲਾਹੁੰਦੇ ਹੋ ? ਮੈਂ ਕੀ ਸੁਣ ਰਹੀ ਹਾਂ ? ਧਰਤੀਏ, ਮੈਨੂੰ ਵਿਹਲ ਦੇਹ, ਮੈਂ ਇਹ ਨਹੀਂ ਸੁਣ ਸਕਦੀ। ਤੁਸੀਂ ਪਿਤਾ ਕਹਾਉਣ ਦੇ ਕਾਬਲ ਨਹੀਂ। ਕਿਸੇ ਦੇ ਬੱਚੇ ਨੂੰ ਮਾਰਨ ਵਾਲਾ ਪਿਤਾ ਨਹੀਂ ਹੋ ਸਕਦਾ। ਮੇਰੀਆਂ ਅੱਖਾਂ ਤੋਂ ਦੂਰ ਚਲੇ ਜਾਓ। (ਰੋਂਦੀ ਹੋਈ) ਕੀ ਮੈਂ ਬੱਚੇ ਮਾਰਨ ਵਾਲੇ ਦੀ ਧੀ ਹਾਂ ?

ਹਰਨਰਾਇਣ—ਬੇਟੀ ਮੈਨੂੰ ਖਿਮਾਂ ਕਰ ਦੇਹ, ਮੈਂ ਗੁਨਾਹਗਾਰ ਹਾਂ।

ਹਰਜੋਤ—ਕੀ ਤੁਹਾਡੇ ਅੰਦਰਲੀ ਜੋਤ ਬੁੱਝ ਗਈ ਏ ? ਪਿਤਾ ਜੀ, ਤੁਸੀਂ ਖਿਮਾਂ ਦੇ ਕਾਬਲ ਨਹੀਂ। ਬਿਲਕੁਲ ਕਾਬਲ ਨਹੀਂ। ਤੁਸੀਂ ਪਾਪੀ ਹੋ। ਜ਼ਾਲਮ ਹੋ। ਆ ਵੀਰ ਚੱਲੀਏ। ਮੈਂ ਇੱਥੇ ਨਹੀਂ ਠਹਿਰ ਸਕਦੀ।

ਹਰਨਰਾਇਣ—ਮੈਂ ਲੋਕਾਂ ਦੀ ਚੁੱਕ ਵਿਚ ਆ ਗਿਆ ਸੀ।

ਹਰਜੋਤ—ਕੀ ਤੁਹਾਡੀ ਬੁੱਧੀ ਮਲੀਨ ਹੋ ਗਈ ਸੀ ? ਸੋਚ ਮਰ ਗਈ ਸੀ ?

ਚਰਨਦਾਸ—ਭੈਣ ਆਪਣੇ ਪਿਤਾ ਨੂੰ ਮੁਆਫ਼ ਕਰ ਦੇਹ। ਇਸ ਪੀਹੜੀ ਕੋਲ ਧਾਰਮਿਕ ਵੰਡੀਆਂ ਬਿਨਾਂ ਕੁਝ ਹੈ ਨਹੀਂ। ਇਸ ਪੀਹੜੀ ਨੂੰ ਡੰਨ ਦੇਣ ਦਾ ਵੀ ਕੋਈ ਲਾਭ ਨਹੀਂ।

ਹਰਨਰਾਇਣ—(ਚਰਨਦਾਸ ਦੇ ਕਦਮਾਂ ਤੇ ਡਿੱਗਦਾ ਹੋਇਆ) ਬੇਟਾ ਮੈਨੂੰ ਖ਼ਿਮਾਂ ਕਰ ਦੇਹ।

ਚਰਨਦਾਸ—ਖਿਮਾਂ ਆਪਣੀ ਆਤਮਾ ਤੋਂ ਮੰਗੋ, ਜਿਸ ਨੂੰ ਤੁਸੀਂ ਆਪ ਜ਼ਖ਼ਮੀ ਕੀਤਾ ਏ।

ਹਰਨਰਾਇਣ—ਹਰਦੂ ਲਾਹਨਤ ਸਾਡੇ, ਅਸੀਂ ਮੂਰਖ ਭਾਜੀਆਂ ਪਾਉਣ ਅਤੇ ਲਾਹੁਣ ਦੇ ਚੱਕਰ ਵਿਚ ਲੱਗੇ ਹੋਏ ਹਾਂ। ਨਵੀਂ ਪੀਹੜੀ ਆਪਣੀਆਂ ਜਾਨਾਂ ਤੇ ਖੇਡ ਕੇ ਸਾਡੀਆਂ ਧੀਆਂ ਭੈਣਾਂ ਬਚਾ ਰਹੀ ਏ। (ਬਦਲ ਕੇ) ਜਿਹੜੀ ਸਮਝ ਸਾਨੂੰ ਨਹੀਂ ਆਈ, ਉਹ ਨਵੀਂ ਪੀਹੜੀ ਨੂੰ ਆ ਗਈ ਏ।

(ਬੰਤਾ ਸਿੰਘ ਆਉਂਦਾ ਹੈ। ਹਰਜੋਤ ਕੋਲ ਬੱਚਾ ਵੇਖ ਕੇ ਹੈਰਾਨ ਹੁੰਦਾ ਹੈ। ਦਇਆਵੀਰ ਪਛਾਣ ਲੈਂਦਾ ਹੈ। ਉਸ ਕੋਲ ਵੀ ਹੁਣ ਹੱਥਿਆਰ ਨਹੀਂ ਹੈ।)

ਬੰਤਾ ਸਿੰਘ—ਹੈਂ ! ਮੇਰਾ ਬੱਚਾ।

ਹਰਜੋਤ—ਤੇਰਾ ਬੱਚਾ ਨਹੀਂ ਹੋ ਸਕਦਾ। ਤੂੰ ਹੀ ਮੈਨੂੰ ਮਾਰਨ ਆਇਆ ਸੀ ਨਾ ? ਤੂੰ ਹੀ ਦਇਆਵੀਰ ਨੂੰ ਜ਼ਖ਼ਮੀ ਕੀਤਾ ਸੀ ਨਾ ? (ਬਦਲ ਕੇ) ਇਹੋ ਜਿਹੇ ਬੱਚੇ ਦਾ ਤੂੰ ਬਾਪ ਨਹੀਂ ਹੋ ਸਕਦਾ। ਇਹ ਵੀ ਇਸ ਮਾਸੂਮ ਨੂੰ ਮਾਰਨ ਦੀ ਕੋਈ ਚਾਲ ਏ। ਮੈਂ ਬੱਚਾ ਨਹੀਂ ਦਿਆਂਗੀ।

ਹਰਨਰਾਇਣ—ਅੱਛਾ ਤੂੰ ਮਾਰਨ ਲੱਗਾ ਸੀ ਮੇਰੀ ਧੀ ਨੂੰ।

ਬੰਤਾ ਸਿੰਘ—ਬੇਟੀ ਮੈਨੂੰ ਖਿਮਾਂ ਕਰ ਦੇਹ।

ਹਰਜੋਤ—ਪਤਾ ਤੇਰਾ ਬੇਟਾ ਕੀਹਨੇ ਬਚਾਇਆ ?

ਬੰਤਾ ਸਿੰਘ—ਬੇਟੀ ਤੂੰ।

ਹਰਜੋਤ—ਨਹੀਂ, ਮੈਂ ਨਹੀਂ ਬਚਾਇਆ। ਵੀਰ ਚਰਨਦਾਸ (ਉਸ ਵੱਲ ਇਸ਼ਾਰਾ ਕਰਦੀ ਹੈ) ਨੇ ਬਚਾਇਆ ਤੇ ਬਚਾਉਂਦਿਆਂ ਆਪਣੀ ਬਾਂਹ ਜ਼ਖ਼ਮੀ ਕਰਾ ਲਈ ਏ।

ਬੰਤਾ ਸਿੰਘ—ਹਿੰਦੂ ਨੇ। ਵੀਰ ਮੈਨੂੰ ਖਿਮਾਂ ਕਰ ਦੇਹ।

ਚਰਨਦਾਸ—ਖਿਮਾਂ ਆਪਣੀ ਬੇਟੀ ਤੋਂ ਮੰਗੋ। (ਬਦਲ ਕੇ) ਕਈ ਵਾਰੀ ਮੈਂ ਸੋਚਦਾ ਹਾਂ ਕਿ ਤੁਹਾਨੂੰ ਸਭ ਨੂੰ ਕੀ ਹੋ ਗਿਆ ਏ ?

ਬੰਤਾ ਸਿੰਘ—ਮੈਂ ਤਾਂ ਆਪ ਸ਼ਰਮ ਨਾਲ ਮਰਦਾ ਜਾ ਰਿਹਾਂ। ਮੈਂ ਇਸ ਹਿੰਦੂ ਕੁੜੀ ਨੂੰ ਮਾਰਨ ਤੇ ਤੁਲਿਆ ਹੋਇਆ ਸਾਂ ਤੇ ਹਿੰਦੂ ਨੇ ਮੇਰਾ ਬੱਚਾ ਬਚਾਇਆ ਏ। ਅਸੀਂ ਕੀ ਕਰ ਰਹੇ ਹਾਂ। ਜੁਆਨ ਕੀ ਕਰ ਰਹੇ ਹਨ।

ਹਰਨਰਾਇਣ—ਮੈਂ ਮੂਰਖ ਫੁੱਲ ਵਰਗੇ ਬੱਚੇ ਨੂੰ ਸਪੋਲੀਆ ਕਹਿ ਕੇ ਮਾਰਨਾ ਬਹਾਦਰੀ ਸਮਝ ਰਿਹਾ ਸਾਂ। ਮੈਨੂੰ ਡੁੱਬ ਕੇ ਮਰ ਜਾਣਾ ਚਾਹੀਦਾ ਏ।

ਚਰਨਦਾਸ—ਡੁੱਬ ਕੇ ਮਰਨ ਦੀ ਲੋੜ ਨਹੀਂ, ਧਰਮਾਂ ਦੇ ਚੱਕਰਾਂ ਤੋਂ ਉੱਪਰ ਉੱਠੋ।

ਦਲੇਰ ਸਿੰਘ—(ਆਉਂਦਾ ਹੋਇਆ ਤੇ ਬੱਚੇ ਨੂੰ ਬੰਤਾ ਸਿੰਘ ਦੀ ਗੋਦੀ ਵਿਚ ਵੇਖ ਕੇ) ਮੈਂ ਤਾਂ ਇਸ ਨੂੰ ਹਿੰਦੂ ਦਾ ਬੱਚਾ ਸਮਝ ਕੇ ਮਾਰਨ ਲੱਗਾ ਸੀ।

ਦਇਆਵੀਰ—ਸਰਦਾਰ ਜੀ ! ਤੁਸੀਂ ਸਾਥੋਂ ਉਮਰ ਵਿਚ ਵੱਡੇ ਹੋ। ਜ਼ਿੰਦਗੀ ਦਾ ਤਜਰਬਾ

ਵੀ ਤੁਹਾਨੂੰ ਸਾਡੇ ਨਾਲੋਂ ਜ਼ਿਆਦਾ ਏ, ਪਰ ਤੁਸੀਂ ਕਿਉਂ ਕੁਰਾਹੇ ਪੈ ਗਏ ਹੋ ? ਕਿਉਂ ਅਸਲੀਅਤ ਭੁੱਲ ਗਏ ਹੋ ? ਸਿੱਖੀ ਭੁੱਲ ਗਏ ਹੋ ? ਵਿਰਸਾ ਭੁਲਾ ਬੈਠੇ ਹੋ ? ਜੜ੍ਹਾਂ ਵਿਸਾਰ ਬੈਠੇ ਹੋ ? (ਬਦਲ ਕੇ) ਸਰਦਾਰ ਜੀ ਬੱਚੇ ਦਾ ਕੋਈ ਧਰਮ ਨਹੀਂ ਹੁੰਦਾ ਅਤੇ ਬੱਚੇ ਤੇ ਵਾਰ ਕਰਨਾ ਰੱਬ ਤੇ ਵਾਰ ਕਰਨਾ ਹੈ, ਜੋ ਆਤਮਘਾਤ ਕਰਨ ਤੋਂ ਵੀ ਭੈੜਾ ਏ।

ਦਲੇਰ ਸਿੰਘ—ਅਸੀਂ ਬਦਲੇ ਦੀ ਅੱਗ ਵਿਚ ਅੰਨ੍ਹੇ ਹੋ ਗਏ ਸਾਂ।

ਦਇਆਵੀਰ—ਅੱਗ ਨਾਲ ਅੱਗ ਅੱਜ ਤੀਕ ਕੋਈ ਨਹੀਂ ਬੁਝਾ ਸਕਿਆ। ਆਪਾਂ ਭੁੱਲ ਜਾਂਦੇ ਹਾਂ ਕਿ ਇੱਟ ਦਾ ਜੁਆਬ ਪੱਥਰ ਨਾਲ ਦੇਣ ਤੇ ਗੱਲ ਮੁੱਕ ਨਹੀਂ ਜਾਇਆ ਕਰਦੀ ਸਗੋਂ ਭੜਕਿਆ ਕਰਦੀ ਏ।

ਚਰਨਦਾਸ—ਸਾਡੇ ਬਜ਼ੁਰਗੋ! ਆਪਾਂ ਆਪਣੇ ਸੱਭਿਆਚਾਰ ਦਾ ਸੁਨਹਿਰੀ ਗੁਰ ਭੁੱਲ ਗਏ ਹਾਂ ਕਿ ਸਾਂਝਾਂ ਤੋੜਨੀਆਂ ਬਹੁਤ ਵੱਡਾ ਗੁਨਾਹ ਹੁੰਦੈ।

ਹਰਨਰਾਇਣ—ਹੈਂ ! ਇਹ ਕੀ ? (ਟੁੱਟੇ ਖਿਡੌਣਿਆਂ ਨੂੰ ਚੁੱਕ ਕੇ ਵੇਖਦਾ ਹੈ।)

ਦਇਆਵੀਰ—(ਟੁੱਟੇ ਖਿਡੌਣੇ ਲੈ ਕੇ) ਇਹ ਮੇਰੇ ਖਿਡੌਣੇ ਸਨ। ਹਰਜੋਤ ਨੂੰ ਬਚਾਉਣ ਲੱਗਿਆਂ ਟੁੱਟ ਗਏ ਸਨ। ਵੇਖੋ ਇਨ੍ਹਾਂ ਦੀ ਮਿੱਟੀ ਇੱਕੋ ਹੈ, ਕੇਵਲ ਰੰਗ ਰੂਪ ਹੀ ਵੱਖਰਾ ਏ। ਆਪਾਂ ਇਨ੍ਹਾਂ ਖਿਡੌਣਿਆਂ ਤੋਂ ਸਿੱਖਿਆ ਲਈਏ। ਆਪਾਂ ਇੱਕੋ ਮਿੱਟੀ ਦੇ ਹਾਂ। ਸਾਡਾ ਪਿਤਾ ਪੌਣ ਇੱਕੋ ਹੈ। ਸਾਡੀ ਮਾਤਾ ਧਰਤੀ ਇੱਕੋ ਹੈ। ਆਪਾਂ ਇਸ ਧਰਤੀ ਦੇ ਜਾਏ ਹਾਂ।

ਬੰਤਾ ਸਿੰਘ—ਆਓ ਆਪਾਂ ਇਨ੍ਹਾਂ ਟੁੱਟੀਆਂ ਮੂਰਤੀਆਂ ਨੂੰ ਜੋੜੀਏ।

(ਬੰਤਾ ਸਿੰਘ, ਦਲੇਰ ਸਿੰਘ ਤੇ ਹਰਨਰਾਇਣ ਤਿੰਨੇ ਟੁੱਟੀਆਂ ਮੂਰਤੀਆਂ ਨੂੰ ਜੋੜਨ ਲੱਗ ਪੈਂਦੇ ਹਨ)।

ਚਰਨਦਾਸ—ਸ਼ੁਕਰ ਹੈ ਸਾਡੇ ਵੱਡਿਆਂ ਨੂੰ ਟੁੱਟੀਆਂ ਗੰਢਣ ਤੇ ਜੋੜਨ ਦਾ ਖ਼ਿਆਲ ਆਇਆ ਏ।

ਦਇਆਵੀਰ—ਹੁਣ ਸਾਨੂੰ ਕੋਈ ਨਹੀਂ ਪਾੜ ਸਕਦਾ।

ਚਰਨਦਾਸ—ਸਾਡੇ ਦੇਸ਼ ਦੇ ਟੁਕੜੇ ਨਹੀਂ ਕਰ ਸਕਦਾ।

(ਤਿੰਨੇ ਟੁੱਟੇ ਖਿਡੌਣੇ ਜੋੜਦੇ ਹਨ। ਦਇਆਵੀਰ, ਚਰਨਦਾਸ ਤੇ ਹਰਜੋਤ ਉਨ੍ਹਾਂ ਵੱਲ ਵੇਖਦੇ ਹਨ।)

(ਚਾਨਣ ਤਿੰਨਾਂ ਤੇ ਕੇਂਦ੍ਰਿਤ ਹੁੰਦਾ ਹੈ)

# ਅਭਿਆਸ

1. **ਦੱਸੋ**—1. ਸੰਤਾ ਸਿੰਘ ਕੀ ਵੇਚਦਾ ਹੈ ?
   2. ਦਇਆਵੀਰ ਸਿੰਘ ਕੀ ਵੇਚਦਾ ਹੈ ?
   3. ਸੰਤਾ ਸਿੰਘ ਅਨੁਸਾਰ ਮੇਲੇ ਵਿਚ ਕੀ ਵਿਕਦਾ ਹੈ ?
   4. ਮਨਾਦੀ ਵਾਲਾ ਕੀ ਐਲਾਨ ਕਰਦਾ ਹੈ ?
   5. ਦਲੇਰ ਸਿੰਘ ਤੇ ਰਾਮਨਰਾਇਣ ਕੀ ਲੱਭਦੇ ਹਨ ?
   6. ਦੋ ਫ਼ਸਾਦੀ ਕਿਸ ਨੂੰ ਚੁੱਕਣ ਆ ਗਏ ਸਨ ?
   7. ਹਰਜੋਤ ਨੂੰ ਕਿਸ ਬਚਾਇਆ ਸੀ ਤੇ ਕਿਵੇਂ ਬਚਾਇਆ ਸੀ ?
   8. ਹਰਜੋਤ ਦਰਸ਼ਕਾਂ ਨੂੰ ਕੀ ਕਹਿੰਦੀ ਹੈ ?
   9. ਬੱਚੇ ਨੂੰ ਕਿਸ ਨੇ ਬਚਾਇਆ ਸੀ ਤੇ ਬਚਾਉਣ ਲੱਗਿਆਂ ਉਸ ਨੂੰ ਕੀ ਹੋਇਆ ਸੀ ?
   10. ਟੁੱਟੇ ਖਿਡਾਉਣੇ ਕੌਣ ਜੋੜਦਾ ਹੈ ?
   11. ਆਪਣੀ ਸੱਭਿਅਤਾ ਦਾ ਸੁਨਹਿਰੀ ਗੁਰ ਕੀ ਹੈ ?

2. **ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**

ਮਸੀਂ ਮਸੀਂ, ਹੁੰਗਾਰਾ, ਮਰਜ਼ੀ, ਪਰਾਏ, ਕੁੜਮਾਈ, ਕੂੜ, ਕੁਕਰਮ, ਮੁਰਾਦ, ਕਾਇਰਤਾ ।

3. **ਇਨ੍ਹਾਂ ਮੁਹਾਵਰਿਆਂ ਦੇ ਅਰਥ ਸਪੱਸ਼ਟ ਕਰੋ :**

ਮਾਰੇ ਜਾਂਦੇ, ਸੱਤ ਪੱਤਣਾਂ ਦੇ ਤਾਰੂ, ਝੂਠ ਦੇ ਪੈਰ ਨਹੀਂ ਹੁੰਦੇ, ਬਗਲਾ-ਭਗਤ, ਮਾਰ ਖਾਣੀ, ਇਕ ਇਕ ਤੇ ਦੋ ਗਿਆਰਾਂ, ਨਹੁੰ ਮਾਸ ਭਿੜ ਪਏ, ਹਥਿਆਰਾਂ ਦੀ ਲੀਲ੍ਹਾ, ਅੱਖਾਂ ਫਿਰ ਗਈਆਂ, ਪਿਆਸ ਬੁਝਾਉਣੀ, ਵਾਲ ਵਿੰਗਾ ਨਾ ਹੋਣਾ ।

4. **ਵਾਕ ਪੂਰੇ ਕਰੋ :**
   1. ਜਦ ਮੇਲੇ ਬੰਦ ਹੁੰਦੇ ਨੇ ਤਾਂ......।
   2. ਜਦ ਮੇਲੀ ਵਿਛੜਦੇ ਨੇ ਤਾਂ......।
   3. ਜਦ ਸਾਂਝਾਂ ਟੁੱਟਦੀਆਂ ਨੇ ਤਾਂ......।
   4. ਵੈਰੀ ਨਾ ਲੱਭਾ ਤਾਂ ਸਕੇ ਭਰਾ ਤਾਂ......।
   5. ਜੰਮਦੀਆਂ ਸੂਲਾਂ ਦਾ ਮੂੰਹ ਭੰਨਿਆ ਜਾਵੇ ਤਾਂ......।
   6. ਦਰਸ਼ਕੋ ! ਇਹ ਗੱਲ ਸੁਣ ਲਓ, ਗੁਨਾਹ ਕਰਨਾ ਐਡਾ ਵੱਡਾ ਗੁਨਾਹ ਨਹੀਂ ਹੁੰਦਾ, ਜਿੰਨਾ......।

7. ਵਿਹ ਨਾ ਸਿੱਖ ਏ, ਨਾ ਮੁਸਲਮਾਨ ਏ ਤੇ ਨਾ ਹਿੰਦੂ,......।
8. ਸਾਡੀਆਂ ਸਾਂਝੀਆਂ ਬਾਹਾਂ ਕੋਈ ਭੰਨ ਨਹੀਂ ਸਕਦਾ ਭਾਵੇਂ......।
9. ਜਿਹੜੀ ਸਮਝ ਸਾਨੂੰ ਨਹੀਂ ਆਈ ਉਹ......।
10. ਆਪਾਂ ਇਨ੍ਹਾਂ ਖਿਡੌਣਿਆਂ ਤੋਂ......।

5. **ਤੁਹਾਨੂੰ ਸਭ ਤੋਂ ਚੰਗਾ ਪਾਤਰ ਕਿਹੜਾ ਲੱਗਦਾ ਹੈ ਤੇ ਕਿਉਂ ?**
6. **ਅਰਥ ਕਰੋ :**

ਮਾਰਦਾ ਦਮਾਮਾ ਜੱਟ ਮੇਲੇ ਆ ਗਿਆ ।

ਆ ਨੀ ਪ੍ਰੇਮੀਏ ਵਿਸਾਖੀ ਚੱਲੀਏ ।

ਵੀਰਾਂ ਬਾਝ ਨਾ ਜੋੜੀਆਂ ਪੁੱਤਰਾਂ ਬਾਝ ਨਾ ਨਾਂ ।

ਵੀਰ ਜਿਨ੍ਹਾਂ ਦੇ ਮਰ ਗਏ, ਟੁੱਟ ਗਈ ਵਿਚਾਲਿਉਂ ਬਾਂਹ ।

7. **ਸਾਰੇ ਨਾਟਕ ਦੀ ਕਹਾਣੀ ਆਪਣੇ ਸ਼ਬਦਾਂ ਵਿਚ ਲਿਖੋ :**
8. **ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :**

ਦਹਿਸ਼ਤ—ਦਹਿਸ਼ਤਵਾਦੀ
ਅਤਿ—
ਸਤਿ—
ਭਾਵ—
ਮਾਨਵ—
ਅਹਿੰਸਾ—

9. **ਇਸ ਨਾਟਕ ਨੂੰ ਆਪਣੇ ਸਕੂਲ ਵਿਚ ਖੇਡੋ ।**
10. **ਦੱਸੋ ਹੇਠ ਲਿਖੇ ਸ਼ਬਦ ਕਿਰਿਆ ਹਨ, ਨਾਂਵ ਹਨ, ਪੜਨਾਂਵ ਹਨ ਜਾਂ ਵਿਸ਼ੇਸ਼ਣ ਹਨ ?**

ਚਲ, ਜਲ, ਚਿੱਟਾ, ਉਹ, ਨੱਠਣਾ, ਨਿਮਰਤਾ, ਹਾਕੀ, ਮਿੱਠਾ, ਵੱਡਾ, ਚੰਗਿਆਈ ।

□ □

## ਪਾਠ ਅਠਾਈਵਾਂ

# ਸੰਤ ਫ਼ਿਲਮ ਨਿਰਮਾਤਾ ਅਰਾਵਿੰਦਨ



ਸਤਾਰਾਂ ਸਤੰਬਰ 1987 ਦੀ ਰਾਤ ਸੀ। ਬੱਚੇ ਬੈਠੇ ਟੀ. ਵੀ. ਵੇਖ ਰਹੇ ਸਨ। ਦਿੱਲੀ ਤੋਂ ਖ਼ਬਰਾਂ ਪੇਸ਼ ਕੀਤੀਆਂ ਜਾ ਰਹੀਆਂ ਸਨ। ਕੌਮੀ ਫ਼ਿਲਮ ਪੁਰਸਕਾਰ ਸਮਾਗਮ ਦੀ ਦਿੱਲੀਉਂ ਤਸਵੀਰ ਪੇਸ਼ ਕੀਤੀ ਗਈ। ਉਸ ਵਿਚ ਇਕ ਸੰਤ ਉੱਤਮ ਫ਼ਿਲਮ ਨਿਰਮਾਤਾ ਦਾ ਪੁਰਸਕਾਰ ਲੈ ਰਿਹਾ ਸੀ। ਉਸ ਦਾ ਨਾਂ ਸ੍ਰੀ ਜੀ. ਅਰਾਵਿੰਦਨ ਦੱਸਿਆ ਗਿਆ। ਉਹ ਪੂਰਨ ਰਿਸ਼ੀ ਜਾਪ ਰਿਹਾ ਸੀ। ਮੇਰੇ ਪੋਤਰੇ ਕਿਰਨਦੀਪ ਨੇ ਪੁੱਛਿਆ, 'ਬਾਬਾ ਜੀ ! ਕੀ ਹੁਣ ਸੰਤ ਵੀ ਫ਼ਿਲਮਾਂ ਬਣਾਉਣ ਲੱਗ ਪਏ ਹਨ ? ਬਾਬਾ ਜੀ ! ਇਹ ਤਾਂ ਪੂਰਨ ਸੰਤ ਜਾਪ ਰਹੇ ਹਨ। ਹੋਰ ਅਜੀਬ ਗੱਲ ਇਹ ਹੈ ਕਿ ਇਨ੍ਹਾਂ ਦੀ ਬਹੁਤ ਸਾਰੀ ਸ਼ਕਲ ਵੀ ਤੁਹਾਡੇ ਨਾਲ ਮਿਲਦੀ ਹੈ। ਤੁਹਾਡੇ ਵਾਂਗ ਹੀ ਬਹੁਤ ਸਾਰਾ ਪਰਿਵਾਰ ਹੈ। ਫ਼ਿਲਮ ਡਾਇਰੈਕਟਰ ਤਾਂ ਬਣ ਤਣ ਕੇ ਇਹ ਪੁਰਸਕਾਰ ਲਿਆ ਕਰਦੇ ਹਨ। ਇਨ੍ਹਾਂ ਵਿਚ ਸਾਦਗੀ ਹੀ ਨਹੀਂ, ਬੜੀ ਨਿਰ-ਮਾਨਤਾ ਵੀ ਹੈ। ਬਾਬਾ ਜੀ ! ਕੀ ਤੁਸੀਂ ਇਸ ਸੰਤ ਬਾਬਤ ਕੁਝ ਦੱਸ ਸਕਦੇ ਹੋ ? ਅਸੀਂ ਵੀ ਇਸ ਮਹਾਨ ਹਸਤੀ ਤੋਂ ਸਿੱਖਿਆ ਲਈਏ। ਇਉਂ ਜਿੱਤ ਕੇ ਅਤੇ ਸਨਮਾਨ ਲੈ ਕੇ ਵੀ ਨਿਉਣਾ ਸਿੱਖੀਏ। ਸ਼ੁਕਰ ਕਰਨਾ ਸਿੱਖੀਏ।'

ਮੈਂ ਕਿਹਾ ਸਵੇਰੇ ਦਸਾਂਗਾ। ਮੈਂ ਕਿਰਨਦੀਪ ਨੂੰ ਸੰਤ ਫ਼ਿਲਮ ਨਿਰਮਾਤਾ ਦੀ ਸੰਖੇਪ ਜਿਹੀ ਕਥਾ ਇਉਂ ਸੁਣਾਈ :

ਕਾਕਾ, ਤੂੰ ਜਾਣਦਾ ਏਂ ਕਿ ਜਿਹੜਾ ਬੱਚਾ ਪੋਹ ਦੇ ਮਹੀਨੇ ਜਨਮੇਂ ਉਹ ਜਾਂ ਤਾਂ ਬਚਿਆ ਨਹੀਂ ਕਰਦਾ ਤੇ ਜੇ ਬੱਚ ਜਾਵੇ ਤਾਂ ਬੜੀਆਂ ਅਦਭੁੱਤ ਪ੍ਰਾਪਤੀਆਂ ਕਰਿਆ ਕਰਦਾ ਹੈ।

ਕਿਰਨਦੀਪ ਵਿੱਚੋਂ ਹੀ ਬੋਲ ਪਿਆ, 'ਬਾਬਾ ਜੀ ! ਤੁਹਾਡਾ ਜਨਮ ਵੀ ਤਾਂ ਪੋਹ ਦਾ

ਹੈ, ਪੰਜੀ ਦਸੰਬਰ, 1910 ਦਾ ਹੈ । ਕੀ ਤਦੇ ਤੁਹਾਡੀ ਸ਼ਕਲ ਇਨ੍ਹਾਂ ਨਾਲ ਰਲਦੀ ਹੈ ? ਕੀ ਇਸੇ ਲਈ ਇਹ ਤੁਹਾਡੇ ਵਾਂਗ ਸਾਦਾ ਪਹਿਰਾਵਾ ਪਾਉਂਦੇ ਹਨ ? ਅੱਛਾ ਵਿਸਥਾਰ ਨਾਲ ਇਨ੍ਹਾਂ ਦੇ ਜੀਵਨ ਬਾਰੇ ਦੱਸੋ ।'

ਦਸ ਜਨਵਰੀ, 1935 ਦਾ ਦਿਨ ਸੀ । ਪੋਹ ਮਹੀਨੇ ਦਾ ਅਖ਼ੀਰ ਸੀ । ਸਵੇਰ ਦਾ ਵੇਲਾ ਸੀ । ਊਸ਼ਾ ਜੰਗਲ ਦੇ ਫੁੱਲਾਂ ਨੂੰ ਉਠਾਉਣ ਦਾ ਉਪਕਾਰ ਕਰ ਰਹੀ ਸੀ । ਪੰਛੀ ਰੱਬੜ ਦੇ ਦਰੱਖ਼ਤਾਂ ਤੋਂ ਸੁਰੀਲੀ ਆਵਾਜ਼ ਵਿਚ ਗਾਉਂਦੇ ਜਾ ਰਹੇ ਸਨ । ਇਸ ਇਲਾਕੇ ਵਿਚ ਰੱਬੜ ਦੇ ਦਰੱਖ਼ਤ ਬਹੁਤ ਹੁੰਦੇ ਹਨ । ਇਸ ਸੁਹਾਵਣੀ ਸਵੇਰ ਸ੍ਰੀ ਅਰਾਵਿੰਦਨ ਜੀ ਨੇ ਕੈਰਲਾ ਦੇ ਇਕ ਕਸਬੇ ਕੋਟਾਯਮ ਵਿਚ ਜਨਮ ਲਿਆ । ਇਹ ਕਸਬਾ ਕੁਦਰਤੀ ਦ੍ਰਿਸ਼ਾਂ ਨਾਲ ਸਿੰਗਾਰਿਆ ਹੋਇਆ ਹੈ । ਜਨਮ ਸਮੇਂ ਹੀ ਇਨ੍ਹਾਂ ਦੀਆਂ ਅੱਖਾਂ ਵਿਚ ਅਨੋਖੀ ਚਮਕ ਸੀ । ਬੁੱਲ੍ਹਾਂ ਤੇ ਅਜੀਬ ਮੁਸਕਰਾਹਟ ਸੀ । ਮਸਤਕ ਤੇ ਇਕ ਅਜੀਬ ਜਲੌ ਸੀ ।

ਇਹ ਆਮ ਬੱਚਿਆਂ ਵਾਂਗ ਰੋਂਦੇ ਨਹੀਂ ਸਨ । ਇਨ੍ਹਾਂ ਦੀ ਮਾਤਾ ਜਦ ਦੁੱਧ ਪਿਲਾ ਦਿੰਦੀ, ਪੀ ਲੈਂਦੇ, ਨਹੀਂ ਤਾਂ ਸਦਾ ਆਕਾਸ਼ ਵੱਲ ਅਤੇ ਆਲੇ-ਦੁਆਲੇ ਦੇ ਦਰੱਖ਼ਤਾਂ ਵੱਲ ਵੇਖਦੇ ਰਹਿੰਦੇ ।

ਜਿਵੇਂ-ਜਿਵੇਂ ਆਪ ਵੱਧਦੇ ਫੁੱਲਦੇ ਗਏ ਤਿਵੇਂ-ਤਿਵੇਂ ਆਪ ਜੀ ਦਾ ਕੁਦਰਤ ਨਾਲ ਪਿਆਰ ਵੱਧਦਾ ਗਿਆ । ਆਪ ਆਪਣੇ ਸਾਥੀਆਂ ਨਾਲ ਲੜਿਆ ਨਹੀਂ ਸੀ ਕਰਦੇ । ਬਹੁਤ ਇਕੱਲਾ ਰਹਿਣਾ ਪਸੰਦ ਕਰਦੇ ਸਨ । ਜਦ ਇਕੱਲੇ ਬੈਠੇ ਹੁੰਦੇ, ਤਾਂ ਧਰਤੀ ਉੱਤੇ ਆਪਣੀਆਂ ਉਂਗਲਾਂ ਨਾਲ ਦਿਸਦੇ ਦੱਰਖ਼ਤਾਂ ਦੇ ਅਧੂਰੇ ਜਿਹੇ ਚਿੱਤਰ ਬਣਾਉਂਦੇ ਰਹਿੰਦੇ । ਜਦ ਕਿਸੇ ਗ਼ਰੀਬ ਬੱਚੇ ਨੂੰ ਵੇਖਦੇ ਤਾਂ ਇਹ ਬਹੁਤ ਉਦਾਸ ਹੋ ਜਾਂਦੇ । ਇਹੋ ਜਿਹੇ ਪ੍ਰਸ਼ਨ ਇਨ੍ਹਾਂ ਨੂੰ ਘੇਰ ਲੈਂਦੇ—'ਇਹ ਕਿਉਂ ਗ਼ਰੀਬ ਹੈ ? ਇਸ ਦੇ ਕੱਪੜੇ ਕਿਉਂ ਪਾਟੇ ਹੋਏ ਹਨ ? ਇਹ ਕਿਉਂ ਕਮਜ਼ੋਰ ਹੈ ?' ਪਰ ਇਨ੍ਹਾਂ ਨੂੰ ਪ੍ਰਸ਼ਨਾਂ ਦਾ ਕੋਈ ਉੱਤਰ ਨਾ ਲੱਭਦਾ ।

ਇਨ੍ਹਾਂ ਨੂੰ ਵਿੱਦਿਆ ਨਾਲ ਅਥਾਹ ਪਿਆਰ ਸੀ । ਇਹ ਵਿੱਦਿਆ ਨੂੰ ਅਸਲੀ ਚਾਨਣ ਸਮਝਦੇ ਸਨ, ਜਿਸ ਕਰ ਕੇ ਇਹ ਪੜ੍ਹਾਈ ਵਿਚ ਬਹੁਤ ਹੁਸ਼ਿਆਰ ਸਨ । ਸਕੂਲ ਦੀ ਪੜ੍ਹਾਈ ਸਮੇਂ ਆਪ ਆਪਣੇ ਸਾਥੀਆਂ ਨੂੰ ਵਿੱਦਿਆ ਵਿਚ ਹੀ ਸਹਾਇਤਾ ਨਹੀਂ ਸਨ ਕਰਦੇ, ਸਗੋਂ ਉਨ੍ਹਾਂ ਦੀ ਆਰਥਕ ਸਹਾਇਤਾ ਵੀ ਕਰਦੇ ਸਨ । ਅਰੰਭ ਹੀ ਆਪ ਜੀ ਦੇ ਮਨ ਵਿਚ ਇਹ ਗੱਲ ਬੈਠੀ ਹੋਈ ਸੀ ਕਿ ਵਿੱਦਿਆ ਵੰਡਣ ਨਾਲ ਆਦਮੀ ਦੇ ਅੰਦਰ ਹੋਰ ਗਿਆਨ ਦਾ ਚਾਨਣ ਹੁੰਦਾ ਹੈ ਅਤੇ ਵੰਡ ਕੇ ਖਾਣ ਨਾਲ ਆਦਮੀ ਆਪ ਅਰੋਗ ਹੋ ਜਾਂਦਾ ਹੈ । ਕਿਸੇ ਦੇ ਕੰਮ ਆਉਣਾ ਆਪ ਦੀ ਭਗਤੀ ਸੀ । ਦਸਵੀਂ ਪਾਸ ਕਰ ਕੇ ਆਪ ਕੈਰਲਾ ਦੀ ਰਾਜਧਾਨੀ ਟਰੀਵੈਨਡਰਮ ਦੇ ਵਿਸ਼ਵ ਵਿਦਿਆਲੇ ਦੇ ਕਾਲਜ ਵਿਚ ਦਾਖ਼ਲ ਹੋ ਗਏ । ਪ੍ਰਕਿਰਤੀ ਅਤੇ ਜੀਵਨ ਨਾਲ ਅਥਾਹ ਪਿਆਰ ਹੋਣ ਕਰ ਕੇ ਆਪ ਜੀ ਨੇ ਮੈਡੀਕਲ ਗਰੁੱਪ ਲੈ ਲਿਆ ਅਤੇ ਬਾਇਓਲੋਜੀ ਦੀ ਬੀ.ਐਸੀ. ਪਾਸ ਕੀਤੀ ।

ਸਾਇੰਸ ਦੀਆਂ ਸ਼ਕਲਾਂ ਬਣਾਉਣ ਸਮੇਂ ਆਪ ਜੀ ਦੇ ਅੰਦਰ ਲੁਕੀ ਚਿੱਤਰ-ਕਲਾ

ਪ੍ਰਫੁੱਲਤ ਹੋਣ ਲੱਗੀ। ਕਾਲਜ ਦੇ ਸਮੇਂ ਹੀ ਆਪ ਨੇ ਲਿਖਣਾ ਆਰੰਭ ਕਰ ਦਿੱਤਾ ਤੇ ਬਹੁਤ ਉੱਚ ਪਾਏ ਦੀ ਕਵਿਤਾ ਲਿਖਣ ਲੱਗ ਪਏ। ਆਮ ਕਰ ਕੇ ਵਿਗਿਆਨ ਦੇ ਵਿਦਿਆਰਥੀਆਂ ਨੂੰ ਚਿੱਤਰ-ਕਲਾ, ਸਾਹਿੱਤ ਅਤੇ ਹੋਰ ਲਲਿਤ ਕਲਾਵਾਂ ਨਾਲ ਕੋਈ ਪਿਆਰ ਨਹੀਂ ਹੁੰਦਾ, ਪਰ ਆਪ ਨੂੰ ਕਵਿਤਾ, ਸੰਗੀਤ ਅਤੇ ਚਿੱਤਰ-ਕਲਾ ਨਾਲ ਅਥਾਹ ਪਿਆਰ ਸੀ। ਆਪ ਜੀ ਨੇ ਉਚੇਚੇ ਤੌਰ ਤੇ ਚੇਤੰਨ ਹੋ ਕੇ ਭਾਰਤੀ ਸ਼ਾਸਤਰੀ ਸੰਗੀਤ ਤੇ ਕਰਨਾਟਕੀ ਸੰਗੀਤ ਦੀ ਸਿੱਖਿਆ ਲਈ।

ਇੱਥੇ ਫੇਰ ਕਿਰਨਦੀਪ ਬੋਲ ਪਿਆ, 'ਬਾਬਾ ਜੀ ! ਤੁਸੀਂ ਵੀ ਤਾਂ ਵਿਗਿਆਨ ਅਤੇ ਗਣਿਤ ਦੇ ਵਿਦਿਆਰਥੀ ਹੋ, ਤੁਹਾਨੂੰ ਵੀ ਲਲਿਤ ਕਲਾਵਾਂ ਨਾਲ ਅਥਾਹ ਪਿਆਰ ਹੈ।'

'ਹਾਂ ਕਿਰਨਦੀਪ ! ਮੈਂ ਵੀ ਵਿਗਿਆਨ ਦਾ ਵਿਦਿਆਰਥੀ ਹਾਂ। ਚਿੱਤਰਕਾਰੀ, ਕਵਿਤਾ, ਨਾਟਕ ਆਦਿ ਨਾਲ ਮੈਨੂੰ ਵੀ ਬਹੁਤ ਪਿਆਰ ਹੈ, ਪਰ ਇਹ ਮੇਲ ਕਦੀ-ਕਦੀ ਅਤੇ ਕਿਸੇ-ਕਿਸੇ ਜੁਆਨ ਵਿਚ ਹੀ ਹੁੰਦਾ ਹੈ।'

ਆਪ ਜੀ ਦਾ ਪਿਤਾ ਬੁੱਧੀ ਬਿਲਾਸ ਵਾਲਾ ਪ੍ਰਸਿੱਧ ਵਿਅੰਗਕਾਰ ਸੀ। ਆਪ ਜੀ ਦੇ ਇਸ ਵਿਰਸੇ ਦੀ ਰੁੱਚੀ ਪ੍ਰਫੁੱਲਤ ਹੋਣ ਲੱਗੀ। ਆਪ ਨੂੰ ਜੁਆਨ ਅਤੇ ਪਿੰਡਾਂ ਦੇ ਜੁਆਨ ਪਦਾਰਥਕ ਪੂੰਜੀਵਾਦੀ ਸਮਾਜ ਵਿਚ ਬਹੁਤ ਬੁਰੀ ਤਰ੍ਹਾਂ ਤਬਾਹ ਹੁੰਦੇ ਦਿਸੇ। ਇਸ ਵਿਸ਼ੇ ਨੂੰ ਲੈ ਕੇ ਆਪ ਜੀ ਨੇ ਮਲਿਆਲਮ ਜ਼ਬਾਨ ਦੇ ਪ੍ਰਸਿੱਧ ਸਪਤਾਹਿਕ ਮਾਤ-ਭੂਮੀ ਦੇ ਪਿਛਲੇ ਸਫ਼ੇ ਲਈ ਕਾਰਟੂਨਾਂ ਦੀ ਪੱਟੀ 1961 ਈ: ਵਿਚ ਛਾਪਣੀ ਆਰੰਭੀ। ਇਸ ਦਾ ਸਿਰਲੇਖ ਸੀ 'ਛੋਟੇ ਆਦਮੀ ਤੇ ਵੱਡੀ ਦੁਨੀਆਂ'। ਇਸ ਦਾ ਨਾਇਕ ਰਾਮੂ ਸੀ। ਰਾਮੂ ਰਾਹੀਂ ਇਹ ਦੱਸਣ ਦਾ ਯਤਨ ਕੀਤਾ ਗਿਆ ਸੀ ਕਿ ਮੱਧ ਵਰਗੀ ਰਾਮੂ ਵਰਗੇ ਲੋਕ ਕਿਵੇਂ ਆਪਣੀ ਸਵੈ-ਹੋਂਦ ਨੂੰ ਸੁਰੱਖਿਅਤ ਰੱਖਣ ਲਈ ਸਮਾਜ ਦੀਆਂ ਗ਼ਲਤ ਕੀਮਤਾਂ ਨਾਲ ਜੂਝਦੇ ਹਨ ਅਤੇ ਕਿਵੇਂ ਸਿੱਧੇ-ਸਾਦੇ ਸੱਚੇ ਸੁੱਚੇ ਹੋਣਹਾਰ ਜੁਆਨ ਪੂੰਜੀਵਾਦੀ ਸਮਾਜ ਵਿਚ ਲਤਾੜੇ ਜਾਂਦੇ ਹਨ। ਇਉਂ ਜਾਪਦਾ ਸੀ ਕਿ ਇਹ ਕਹਾਣੀ ਸ੍ਰੀ ਅਰਾਵਿੰਦਨ ਦੀ ਆਪਣੀ ਹੀ ਕਹਾਣੀ ਹੈ।

ਇਹ ਬਹੁਤ ਵਧੀਆ ਕਾਰਟੂਨ ਸਨ। ਇਨ੍ਹਾਂ ਵਿਚ ਹਰ ਲਕੀਰ, ਹਰ ਬਿੰਦੀ ਆਪਣੇ ਨਾਲੋਂ ਵੱਧ ਕਹਿੰਦੀ ਸੀ। ਇਸ ਪੱਟੀ ਵਿਚ ਨਾਟਕੀ ਕਾਰਜ ਸੀ, ਜੋ ਬਹੁਤ ਕਲਾਤਮਿਕ ਸੀ। ਆਪ ਇਹ ਪੱਟੀ ਉਦੋਂ ਤਕ ਬਣਾਉਂਦੇ ਰਹੇ ਜਦ ਤੀਕ ਆਪ ਨੇ ਆਪਣੀ ਪਹਿਲੀ ਫ਼ਿਲਮ 1974 ਈ: ਵਿਚ ਨਾ ਬਣਾਈ।

ਆਪ ਨੂੰ ਅਭਿਨੈ ਦਾ ਵੀ ਸ਼ੌਕ ਸੀ। ਆਪ ਜੀ ਨੂੰ ਇਸ ਗੱਲ ਦਾ ਵੀ ਪੂਰਨ ਗਿਆਨ ਸੀ ਕਿ ਨਾਟਕੀ ਅਭਿਨੈ ਰਾਹੀਂ ਕਹੀ ਗੱਲ ਮਨੁੱਖ ਨੂੰ ਬਹੁਤ ਪ੍ਰਭਾਵਤ ਕਰਦੀ ਹੈ। ਆਪ ਨੇ ਕਵਲਨ ਨਰਾਇਣ ਪਾਨਿਕਰ, ਜਿਹੜਾ ਪਰੰਪਰਾਵਾਦੀ ਤੇ ਸੰਸਕ੍ਰਿਤ ਥੀਏਟਰ ਵਿਚ ਪਰਿਵਰਤਨ ਲਿਆਉਣ ਵਾਲਿਆਂ ਵਿੱਚੋਂ ਸਭ ਤੋਂ ਮੋਹਰੀ ਸੀ, ਨਾਲ ਰਲ ਕੇ ਕੇਰਲਾ ਥੀਏਟਰ ਨੂੰ ਨਵੀਆਂ ਆਧੁਨਿਕ ਲੀਹਾਂ ਤੇ ਲਿਆਉਣ ਦਾ

ਉਪਰਾਲਾ ਕੀਤਾ।

ਆਪ ਤੀਹ ਸਾਲ ਦੀ ਉਮਰ ਵਿਚ ਸਰਕਾਰੀ ਰਬੜ-ਬੋਰਡ ਵਿਚ 1965 ਈ: ਨੂੰ ਨੌਕਰ ਹੋ ਗਏ ਤੇ ਅੱਜ-ਕਲ੍ਹ ਇੱਥੇ ਹੀ ਬਹੁਤ ਵੱਡੇ ਕਰਮਚਾਰੀ ਹਨ। ਆਪ ਦੀਆਂ ਸਾਰੀਆਂ ਲਲਿੱਤ ਕਲਾਵਾਂ ਸਵੈ-ਸਮੇਲ ਨਾਲ ਉੱਘੜਨ ਲੱਗੀਆਂ। ਆਪ ਦੇ ਦੁਆਲੇ ਜੁਆਨ ਲਿਖਾਰੀ, ਚਿੱਤਰਕਾਰ, ਅਭਿਨੇਤਾ, ਗਵੱਈਏ ਇਕੱਠੇ ਹੋਣ ਲੱਗੇ। ਆਪ ਦੇ ਕਮਰੇ ਵਿਚ ਸਾਰੀ-ਸਾਰੀ ਰਾਤ ਕਲਾ-ਕਿਰਤਾਂ ਅਤੇ ਨਾਟਕ ਤੇ ਬਹਿਸ ਚਲਦੀ ਰਹਿੰਦੀ। ਕੇਰਲਾ ਦੀਆਂ ਫ਼ਿਲਮਾਂ ਉੱਤੇ ਆਲੋਚਨਾ ਹੁੰਦੀ ਰਹਿੰਦੀ। ਇਸ ਬਹਿਸ ਵਿਚ ਇਕ ਰਾਤ ਇਹ ਵਿਸ਼ਾ ਵੀ ਉੱਘੜ ਕੇ ਬਾਹਰ ਆਇਆ ਕਿ ਆਜ਼ਾਦ ਖ਼ਿਆਲਾਂ ਵਾਲਾ ਆਦਮੀ ਇਸ ਬਨਾਵਟੀ ਸਮਾਜ ਵਿਚ ਕਿਵੇਂ ਜੀਵੇ ? ਕਿਵੇਂ ਆਪਣੀ ਹੋਂਦ ਸੁਰਜੀਤ ਰੱਖੇ ?

ਇਕ ਰਾਤ ਮਲਿਆਲਮ ਲਿਖਾਰੀ ਖਿਕੋਡੀਅਨ, ਜੋ ਸੁਤੰਤਰਤਾ ਸੰਗਰਾਮੀ ਸੀ, ਬਹਿਸ ਵਿਚ ਹਿੱਸਾ ਲੈ ਰਿਹਾ ਸੀ। ਉਸ ਨੇ ਆਪਣੀਆਂ ਬਹੁਤ ਸਾਰੀਆਂ ਹੱਡ-ਬੀਤੀਆਂ ਸੁਣਾਈਆਂ ਤੇ ਇਹ ਵੀ ਦੱਸਿਆ ਕਿ ਉਸ ਨੂੰ ਸਮਾਜ ਤੇ ਸਰਕਾਰ ਨੇ ਕਿਵੇਂ ਠੁਕਰਾਇਆ ਹੈ। ਉਹ ਕਿਵੇਂ ਅੱਜ ਸਰਕਾਰ ਦੀਆਂ ਵਧੀਕੀਆਂ ਸਹਿ ਰਿਹਾ ਹੈ।

ਇਹ ਬਹਿਸ ਬੜੀ ਅਰਥ-ਭਰਪੂਰ ਸੀ। ਇਕ ਜੁਆਨ ਨੇ ਸਲਾਹ ਦਿੱਤੀ ਕਿ ਇਸ ਲਿਖਾਰੀ ਦੀ ਹੱਡ-ਬੀਤੀ ਨੂੰ ਆਧਾਰ ਬਣਾ ਕੇ ਫ਼ਿਲਮ ਬਣਾਈ ਜਾਵੇ। ਇਹ ਸਲਾਹ ਸਭ ਨੇ ਪਸੰਦ ਕੀਤੀ। ਸਭ ਨੇ ਰਲ ਕੇ 1973 ਈ: ਵਿਚ ਫ਼ਿਲਮ ਬਣਾਉਣ ਲਈ ਇਕ ਸੰਸਥਾ ਬਣਾ ਲਈ। ਪਹਿਲੀ ਫ਼ਿਲਮ ਉਤਰਾਯਾਨਮ ਦੀ ਸਕਰਿਪਟ ਆਪ ਨੇ ਆਪ ਲਿਖੀ ਤੇ 1974 ਈ: ਵਿਚ ਇਹ ਫ਼ਿਲਮ ਤਿਆਰ ਹੋ ਗਈ। ਇਸ ਫ਼ਿਲਮ ਉੱਤੇ ਇਕ ਲੱਖ ਸੱਤਰ ਹਜ਼ਾਰ ਰੁਪਿਆ ਖ਼ਰਚ ਆਇਆ। ਆਪ ਨੇ ਫ਼ਿਲਮ ਦੇ ਤਿੰਨ ਚਾਰ ਪੁਰਾਣੇ ਅਭਿਨੇਤਾਵਾਂ ਤੋਂ ਬਿਨਾਂ ਬਾਕੀ ਸਾਰੇ ਅਭਿਨੇਤਾ ਨਵੇਂ ਜੁਆਨ ਕਲਾਕਾਰ ਲਏ। ਇਸ ਫ਼ਿਲਮ ਨੂੰ 1974 ਈ: ਦੀ ਵਧੀਆ ਫ਼ਿਲਮ ਦਾ ਪੁਰਸਕਾਰ ਮਿਲ ਗਿਆ। ਆਪ ਜੀ ਦਾ ਉਤਸ਼ਾਹ ਵਧ ਗਿਆ। ਆਪ ਕਾਰਟੂਨ ਪੱਟੀ ਬਣਾਉਣੀ ਛੱਡ ਕੇ ਪੂਰਨ ਤੌਰ ਤੇ ਫ਼ਿਲਮਾਂ ਬਣਾਉਣ ਲੱਗ ਪਏ।

ਇਸ ਦੀ ਸਫਲਤਾ ਤੋਂ ਪ੍ਰਭਾਵਿਤ ਹੋ ਕੇ ਆਪ ਨੇ ਅੱਜ ਤੀਕ ਇਹ ਅੱਠ ਫ਼ਿਲਮਾਂ ਬਣਾਈਆਂ ਹਨ :

ਉਤਰਾਯਾਨਮ (1974), ਕੰਚਨ ਸੀਤਾ (1977), ਥਮਪੂ (1978), ਕਮਾਟੀ (1979), ਇਸਥਾਪਨ (1980), ਪੋਕੂਵੀਲ (1981), ਚਿਦਮਬਾਰਮ (1985) ਅਤੇ ਉਰਾਦਬ (1987)।

ਰਾਤੀਂ ਆਪ ਨੂੰ 'ਉਰਾਦਬ' ਦਾ ਪੁਰਸਕਾਰ ਮਿਲਿਆ ਹੈ। ਆਪ ਜੀ ਦੀਆਂ ਇਹ ਅੱਠੇ ਫ਼ਿਲਮਾਂ ਰਾਸ਼ਟਰੀ, ਅੰਤਰ-ਰਾਸ਼ਟਰੀ ਤੇ ਵਿਸ਼ਵ ਪੱਧਰ ਤੇ ਕਈ ਫ਼ਿਲਮੀ ਮੇਲਿਆਂ ਤੇ ਪਹਿਲੇ ਪੁਰਸਕਾਰ ਜਿੱਤ ਚੁੱਕੀਆਂ ਹਨ। ਇਹ ਸਾਰੀਆਂ ਫ਼ਿਲਮਾਂ ਭਾਵੇਂ ਮਲਿਆਲਮ ਭਾਸ਼ਾ ਵਿਚ ਹਨ, ਪਰ ਇਨ੍ਹਾਂ ਵਿਚ ਦ੍ਰਿਸ਼, ਦ੍ਰਿਸ਼ ਤੇ ਪਾਤਰ ਦੇ ਆਪੇ ਦਾ ਟਕਰਾ, ਨਾਟਕੀ

ਕਾਰਜ ਤੇ ਜੀਵਨ ਲਈ ਅਭਿਨੈ ਐਨਾ ਸ਼ਕਤੀਸ਼ਾਲੀ ਹੈ ਕਿ ਬੋਲੀ ਫ਼ਿਲਮ ਨੂੰ ਪੂਰਨ ਤੌਰ ਤੇ ਮਾਨਣ ਵਿਚ ਕੋਈ ਰੁਕਾਵਟ ਨਹੀਂ ਪਾਉਂਦੀ।

ਸਦਾ ਨੰਦ ਮੈਨਨ ਕਹਿੰਦਾ ਹੈ ਕਿ ਜਦ ਅਸੀਂ ਸ੍ਰੀ ਅਰਾਵਿੰਦਨ ਦੀ ਕੋਈ ਫ਼ਿਲਮ ਵੇਖਦੇ ਹਾਂ ਤਾਂ ਅਨੁਭਵ ਕਰਦੇ ਹਾਂ ਕਿ ਸ੍ਰੀ ਅਰਾਵਿੰਦਨ ਇਸ ਤੋਂ ਵੱਧ ਹੋਰ ਕੁਝ ਨਹੀਂ ਕਰ ਸਕਦਾ। ਇਹ ਉਸ ਦੀ ਕਲਾ ਦਾ ਸਿੱਖਰ ਹੈ। ਅਗਲੀ ਫ਼ਿਲਮ ਵੇਖ ਕੇ ਅਸੀਂ ਦੰਗ ਰਹਿ ਜਾਂਦੇ ਹਾਂ ਕਿ ਉਹ ਪਹਿਲੀ ਫ਼ਿਲਮ ਨਾਲੋਂ ਹਰ ਭਾਂਤ ਨਾਲ ਬਹੁਤ ਅੱਗੇ ਲੰਘ ਗਿਆ ਹੈ। ਇਉਂ ਉਸ ਦੀਆਂ ਅੱਠਾਂ ਫ਼ਿਲਮਾਂ ਵਿਚ ਉਸ ਦੀ ਕਲਾ ਦਾ ਵਿਕਾਸ ਹੁੰਦਾ ਜਾ ਰਿਹਾ ਹੈ। ਉਹ ਹੋਰ ਡੂੰਘਾ ਹੁੰਦਾ ਜਾ ਰਿਹਾ ਹੈ।

ਤੁਸੀਂ ਹੈਰਾਨ ਹੋਵੋਗੇ ਕਿ ਇਕ ਕਾਰਟੂਨ ਬਣਾਉਣ ਵਾਲਾ, ਇਕ ਲਿਖਾਰੀ, ਇਕ ਕਵੀ, ਇਕ ਗਵੱਈਆ, ਇਕ ਕਰਮਚਾਰੀ ਐਡਾ ਮਹਾਨ ਫ਼ਿਲਮ ਨਿਰਮਾਤਾ ਕਿਵੇਂ ਬਣ ਗਿਆ ?

ਆਪ ਚਿੱਤਰ-ਕਲਾ, ਕਵਿਤਾ, ਨਾਟਕ, ਨਾਟਕੀ ਅਭਿਨੈ, ਨਾਟਕੀ ਨਿਰਦੇਸ਼ਨ, ਸ਼ਾਸਤਰੀ ਰਾਗ ਆਦਿ ਦਾ ਕਲਾਤਮਿਕ ਸੁਮੇਲ ਕਰ ਕੇ ਮਨੁੱਖ ਨੂੰ ਪ੍ਰਕਿਰਤੀ ਦੇ ਸੰਦਰਭ ਵਿਚ ਵਿਚਰਨਾ ਜਾਣਦੇ ਹਨ। ਆਪ ਕੁਦਰਤ ਨੂੰ ਬਹੁਤ ਪਿਆਰ ਕਰਦੇ ਹਨ ਤੇ ਕੁਦਰਤ ਦੇ ਉਹ ਦ੍ਰਿਸ਼ ਸਾਂਭਣੇ ਜਾਣਦੇ ਹਨ, ਜਿਹੜੇ ਮਨੁੱਖ ਦੀ ਆਤਮਾ ਨੂੰ ਸਾਕਾਰ ਕਰਦੇ ਹਨ। ਆਪ ਨੂੰ ਕੈਮਰੇ ਕੋਲੋਂ ਵੱਧ ਤੋਂ ਵੱਧ ਕੰਮ ਲੈਣ ਦੀ ਜਾਚ ਹੈ। ਆਪ ਗਰੀਬਾਂ ਦੇ ਦਰਦੀ ਹਨ। ਗਰੀਬਾਂ ਦੇ ਦਿਲਾਂ ਦੀਆਂ ਧੜਕਣਾਂ ਨੂੰ ਪ੍ਰਕਿਰਤਕ ਦ੍ਰਿਸ਼ਾਂ ਦੀਆਂ ਧੜਕਣਾਂ ਨਾਲ ਉਸਾਰਨ ਦੇ ਉਸਤਾਦ ਹਨ। ਆਪ ਕੋਲ ਆਪਣੇ ਅਭਿਨੇਤਾ ਦੇ ਘੋਲ ਨਾਲ ਸੁਰ ਹੋਣ ਦੀ ਅਥਾਹ ਪ੍ਰਤਿਭਾ ਹੈ।

ਅਸਲ ਵਿਚ ਆਪ ਦਾ ਸਵਾਸ ਚੱਕਰ, ਲਹੂ ਚੱਕਰ, ਪਾਚਣ ਚੱਕਰ ਤੇ ਬੋਧ ਚੱਕਰ ਸਦਾ ਬ੍ਰਹਿਮੰਡ ਦੇ ਚੱਕਰਾਂ ਨਾਲ ਭਾਵ ਧਰਤੀ ਦੇ ਸੂਰਜ ਦੁਆਲੇ ਘੁੰਮਣ ਦੇ ਚੱਕਰ, ਧਰਤੀ ਦੇ ਆਪਣੇ ਧੁਰੇ ਦੁਆਲੇ ਘੁੰਮਣ ਦੇ ਚੱਕਰ, ਚੰਦ ਦੇ ਧਰਤੀ ਦੁਆਲੇ ਘੁੰਮਣ ਦੇ ਚੱਕਰ ਅਤੇ ਬ੍ਰਹਿਮੰਡ ਦੇ ਆਤਮਿਕ ਚੱਕਰ ਨਾਲ ਸੁਰ ਹੋ ਕੇ ਮਨੁੱਖੀ ਆਤਮਾ ਨੂੰ ਫੜਨ ਦਾ ਯਤਨ ਕਰਦੇ ਹਨ।

ਇਹੋ ਕਾਰਨ ਹੈ ਕਿ ਆਪ ਆਮ ਕਰ ਕੇ ਕਹਿੰਦੇ 'ਮੈਂ ਸ਼ਹਿਰ ਵਿਚ ਆ ਕੇ ਇਕ ਅਜਨਬੀ ਮਹਿਸੂਸ ਕਰਦਾ ਹਾਂ, ਜਿਵੇਂ ਮੈਂ ਲੋਹੇ ਤੇ ਸੀਮਿੰਟ ਵਿਚਕਾਰ ਘਿਰ ਗਿਆ ਹੋਵਾਂ, ਜਿਵੇਂ ਮੇਰੀ ਆਤਮਾ ਕਿਸੇ ਲਤਾੜ ਸੁੱਟੀ ਹੋਵੇ।'

ਆਪ ਮਿਹਨਤੀ ਹਨ। ਆਪ ਕੰਮ ਨੂੰ ਸਿਮਰਨ ਸਮਝਦੇ ਹਨ। ਆਪ ਅਨੁਸਾਰ ਮਨੁੱਖੀ ਮਨ ਨੂੰ ਸਮਝਣਾ ਹੀ ਅਸਲੀ ਭਗਤੀ ਹੈ। ਆਪ ਦਾ ਮੱਤ ਹੈ ਕਿ ਸੰਤ ਤੇ ਇਨਕਲਾਬੀ ਇੱਕੋ ਮਨੁੱਖ ਦੇ ਦੋ ਰੂਪ ਹਨ।

ਆਪ ਇਸ ਕਰ ਕੇ ਦਿਨੋ ਦਿਨ ਵਿਕਾਸ ਕਰਦੇ ਜਾ ਰਹੇ ਹਨ ਕਿਉਂਕਿ ਆਪ ਦੀ

ਸੋਚ ਨਿਰਮਲ ਹੈ। ਆਪ ਦਾ ਧਰਮ ਮਨੁੱਖਤਾ ਦੀ ਸੇਵਾ ਹੈ। ਆਪ ਦੀ ਸਾਦਗੀ ਅਤੇ ਨਿਮਰਤਾ ਹੀ ਆਪ ਜੀ ਦੀ ਅਸਲੀ ਕਲਾ ਹੈ। ਆਪ ਮਨੁੱਖੀ ਆਤਮਾ ਲਈ ਵਿਕਾਸ ਕਰਨ ਦਾ ਅਵਸਰ ਸਿਰਜਨ ਨੂੰ ਅਸਲੀ ਧਰਮ ਕਹਿੰਦੇ ਹਨ।

ਬੱਚਿਓ ! ਅਰਾਵਿੰਦਨ ਸੱਚੀ ਅਸਲੀ ਸੰਤ ਹਨ। ਉਨ੍ਹਾਂ ਨੇ ਆਪਣਾ ਆਪ ਸਾਧਿਆ ਹੋਇਆ ਹੈ, ਜਿਸ ਕਰ ਕੇ ਹਲੀਮੀ, ਨਿਮਰਤਾ, ਸਾਦਗੀ ਉਨ੍ਹਾਂ ਦੇ ਜੀਵਨ ਵਿੱਚੋਂ ਲਿਸ਼ਕਾਰੇ ਮਾਰਦੀ ਹੈ। ਭਾਰਤ ਵਿਚ ਹੀ ਨਹੀਂ ਸਾਰੇ ਵਿਸ਼ਵ ਵਿਚ ਵੀ ਇਹੋ ਜਿਹਾ ਫ਼ਿਲਮ ਨਿਰਮਾਤਾ ਨਹੀਂ ਮਿਲ ਸਕਦਾ ਜਿਸ ਨੇ ਮਨੁੱਖੀ ਉਦਗਾਰਾਂ ਨੂੰ ਪ੍ਰਕਿਰਤਕ ਦ੍ਰਿਸ਼ਾਂ ਦੀ ਪਿੱਠ ਭੂਮੀ ਵਿਚ ਇਉਂ ਉਜਾਗਰ ਕੀਤਾ ਹੈ।

ਬੱਚਿਓ ! ਇਨ੍ਹਾਂ ਦੇ ਜੀਵਨ ਤੋਂ ਮਿਹਨਤ ਕਰਨ, ਸਾਦਾ ਰਹਿਣ ਅਤੇ ਮਿੱਠਾ ਬੋਲਣ ਦੀ ਘੁੱਟੀ ਲਓ। ਮਨੁੱਖਤਾ ਨਾਲ ਪਿਆਰ ਕਰਨਾ ਸਿੱਖੋ। ਆਪਣੇ ਅੰਦਰਲੀ ਕਲਾਤਮਿਕ ਪ੍ਰਤਿਭਾ ਪਛਾਨਣਾ ਸਿੱਖੋ। ਲਗਨ ਨਾਲ ਕੰਮ ਕਰਨਾ ਸਿੱਖੋ।

'ਬਾਬਾ ਜੀ ! ਤੁਸੀਂ ਸੰਤ ਫ਼ਿਲਮ ਨਿਰਮਾਤਾ ਬਾਰੇ ਬਹੁਤ ਵਧੀਆ ਜਾਣਕਾਰੀ ਦਿੱਤੀ। ਅਸੀਂ ਜ਼ਰੂਰ ਉਨ੍ਹਾਂ ਦੀ ਸਿੱਖਿਆ ਪੱਲੇ ਬੰਨ੍ਹਣ ਦਾ ਯਤਨ ਕਰਾਂਗੇ। ਕੀ ਤੁਸੀਂ ਕਦੀ ਉਨ੍ਹਾਂ ਦੇ ਦਰਸ਼ਨ ਕਰਾ ਸਕੋਗੇ ?'

'ਹਾਂ ਜ਼ਰੂਰ ਕਰਾ ਦਿਆਂਗਾ। ਜਦ ਉਹ ਅਗਲੀ ਫ਼ਿਲਮ ਦਾ ਪੁਰਸਕਾਰ ਲੈਣ ਦਿੱਲੀ ਆਉਣਗੇ, ਮੈਂ ਤੁਹਾਨੂੰ ਦਿੱਲੀ ਲੈ ਚੱਲਾਂਗਾ। ਦਰਸ਼ਨ ਕਰਾ ਲਿਆਵਾਂਗਾ। ਤੁਸੀਂ ਉਨ੍ਹਾਂ ਦੇ ਦਰਸ਼ਨਾਂ ਨਾਲ ਜ਼ਰੂਰ ਨਿਹਾਲ ਹੋ ਜਾਓਗੇ। ਉਨ੍ਹਾਂ ਤੋਂ ਅਸ਼ੀਰਵਾਦ ਲੈ ਕੇ ਉਨ੍ਹਾਂ ਵਾਂਗ ਮਿਹਨਤ ਕਰਨਾ, ਸਾਦਾ ਰਹਿਣਾ ਤੇ ਸੱਚ ਕਹਿਣਾ ਸਿੱਖ ਲਓਗੇ।'

## ਅਭਿਆਸ

1. **ਦੱਸੋ**—1. ਦਿੱਲੀ ਟੀ. ਵੀ. ਸਟੇਸ਼ਨ ਤੋਂ ਆ ਰਹੀਆਂ ਖ਼ਬਰਾਂ ਵਿਚ ਪੁਰਸਕਾਰ ਕੌਣ ਲੈ ਰਿਹਾ ਸੀ ?

2. ਕਿਰਨਦੀਪ ਨੇ ਆਪਣੇ ਬਾਬਾ ਜੀ ਨੂੰ ਕੀ ਪੁੱਛਿਆ ?
3. ਅਰਾਵਿੰਦਨ ਕਿੱਥੇ ਤੇ ਕਦ ਜਨਮਿਆ ਸੀ ?
4. ਅਰਾਵਿੰਦਨ ਦਾ ਪਿੰਡ ਕਿਹੜੇ ਪ੍ਰਾਂਤ ਵਿਚ ਹੈ ?
5. ਅਰਾਵਿੰਦਨ ਨੇ ਕਿੱਥੋਂ ਬੀ. ਐਸ. ਸੀ. ਪਾਸ ਕੀਤੀ ਸੀ ?
6. ਅਰਾਵਿੰਦਨ ਨੇ ਕਾਰਟੂਨ ਪੱਟੀ ਕਦ ਬਣਾਉਣੀ ਆਰੰਭੀ ਤੇ ਕਦ ਤੀਕ ਇਹ ਪੱਟੀ ਛਪਦੀ ਰਹੀ ?
7. ਇਸ ਕਾਰਟੂਨ ਪੱਟੀ ਵਿਚ ਨਾਇਕ ਕੌਣ ਸੀ ? ਇਸ ਪੱਟੀ ਦਾ ਸਿਰਲੇਖ ਕੀ ਸੀ ?

8. ਅਰਾਵਿੰਦਨ ਨੂੰ ਫ਼ਿਲਮ ਬਣਾਉਣ ਦਾ ਕਿਵੇਂ ਖ਼ਿਆਲ ਆਇਆ ?
9. ਅਰਾਵਿੰਦਨ ਨੇ ਅੱਜ ਤੀਕ ਕਿੰਨੀਆਂ ਫ਼ਿਲਮਾਂ ਬਣਾਈਆਂ ਹਨ ?
10. ਆਪ ਕਿੱਥੇ ਨੌਕਰੀ ਕਰਦੇ ਹਨ ? ਇੱਥੇ ਕਦ ਲੱਗੇ ਸਨ ?
11. ਆਪ ਦੀਆਂ ਫ਼ਿਲਮਾਂ ਵਿਚ ਖ਼ਾਸ ਖ਼ੂਬੀ ਕੀ ਹੈ ?
12. ਕਿਰਨਦੀਪ ਨੇ ਕੀ ਰਾਅ ਪ੍ਰਗਟ ਕੀਤੀ ਸੀ ?

**2. ਸ੍ਰੀ ਅਰਾਵਿੰਦਨ ਬਾਰੇ ਦਸ ਵਾਕ ਲਿਖੋ ।**

**3. ਹੇਠਲੇ ਸ਼ਬਦ ਵਾਕਾਂ ਵਿਚ ਵਰਤੋ :**

ਨਿਮਰਤਾ, ਪੁਰਸਕਾਰ, ਹਲੀਮੀ, ਉਪਕਾਰ, ਆਰਥਕ, ਅਦਭੁੱਤ, ਸਹਾਇਤਾ, ਅਥਾਹ, ਵਿਗਿਆਨ, ਪ੍ਰਸਿੱਧ, ਅਭਿਨੈ, ਪਰਿਵਰਤਨ, ਮੋਹਰੀ, ਰਾਸ਼ਟਰੀ, ਪ੍ਰਕਿਰਤਕ, ਅੰਦਰਲੀ ।

**4. ਵਾਕ ਪੂਰੇ ਕਰੋ :**

1. ਉਹ ਪੂਰਨ ਰਿਸ਼ੀ......।
2. ਸੁਰੀਲੀਆਂ ਆਵਾਜ਼ਾਂ ਵਿਚ......।
3. ਵਿੱਦਿਆ ਵੰਡਣ ਨਾਲ ਆਦਮੀ ਦੇ ਅੰਦਰ......।
4. ਇਸ ਪੱਟੀ ਵਿਚ ਨਾਟਕੀ......।
5. ਆਪ ਗ਼ਰੀਬਾਂ ਦੇ......।

**5. ਬਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :**

1. ਅਸੀਂ ਵੀ ਇਸ......ਹਸਤੀ ਤੋਂ ਸਿੱਖਿਆ ਲਈਏ । (ਵੱਡੇ, ਮਹਾਨ)
2. ਜਨਮ ਸਮੇਂ ਹੀ ਇਨ੍ਹਾਂ ਦੀਆਂ ਅੱਖਾਂ ਵਿਚ ਅਨੋਖੀ......ਸੀ । (ਚਮਕ, ਲੋ)
3. ਇਹ ਬਹਿਸ ਬੜੀ......ਭਰਪੂਰ ਸੀ । (ਅਰਥ, ਮਤਲਬ)
4. ਇਸ ਪੱਟੀ ਵਿਚ..... ਕਾਰਜ ਸੀ । (ਨਾਟਕੀ, ਜੀਵਨਮਈ)
5. ਬਹੁਤ ਇਕੱਲਾ ਰਹਿਣਾ......ਕਰਦੇ ਸਨ । (ਪਸੰਦ, ਘਿਰਨਾ)

**7. ਹੇਠਲੇ ਸ਼ਬਦਾਂ ਦੇ ਸਾਹਮਣੇ ਵਿਰੋਧੀ ਭਾਵਾਂ ਵਾਲੇ ਸ਼ਬਦ ਲਿਖੋ :**

ਨਿਮਰਤਾ—

ਉੱਤਮ—

ਮਹਾਨ—

ਅਨੋਖੀ—

ਅਰੋਗ—

ਪ੍ਰਫੁੱਲਤ—
ਬਨਾਵਟੀ—
ਸਾਕਾਰ—
ਅਜਨਬੀ—
ਉਜਾਗਰ—

7. **ਹੇਠ-ਲਿਖੇ ਵਾਕਾਂ ਦੀ ਥਾਂ ਇਕ ਸ਼ਬਦ ਲਿਖੋ :**

1. ਜਿੱਥੇ ਵਿੱਦਿਆ ਦਿੱਤੀ ਜਾਂਦੀ ਹੈ । ... ... ...
2. ਜਿੱਥੇ ਉੱਚੀ ਵਿੱਦਿਆ ਦਿੱਤੀ ਜਾਂਦੀ ਹੈ । ... ... ...
3. ਜਿਹੜਾ ਚਿੱਤਰ ਬਣਾਉਂਦਾ ਹੈ । ... ... ...
4. ਜਿਹੜਾ ਵਿੱਦਿਆ ਪ੍ਰਾਪਤ ਕਰਦਾ ਹੈ । ... ... ...
5. ਜਿਹੜਾ ਫ਼ਿਲਮ ਬਣਾਉਂਦਾ ਹੈ । ... ... ...
6. ਜਿਹੜਾ ਨਾਟਕ ਤਿਆਰ ਕਰਾਉਂਦਾ ਹੈ । ... ... ...
7. ਜਿਹੜਾ ਗਾਉਂਦਾ ਹੈ । ... ... ...
8. ਜਿਹੜਾ ਕਿਸੇ ਦੀ ਸਹਾਇਤਾ ਕਰੇ । ... ... ...
9. ਜਿਹੜਾ ਬੁੱਤ ਬਣਾਉਂਦਾ ਹੈ । ... ... ...
10. ਜਿਹੜਾ ਪੜ੍ਹਾਉਂਦਾ ਹੈ । ... ... ...

8. **ਕਿਸੇ ਵੇਖੀ ਫ਼ਿਲਮ ਨੂੰ ਆਪਣੇ ਸ਼ਬਦਾਂ ਵਿਚ ਲਿਖੋ ।**

9. **ਕਿਰਿਆ ਕਿੰਨੇ ਭਾਂਤ ਦਾ ਹੁੰਦਾ ਹੈ ? ਉਦਾਹਰਣ ਪਾਠ ਵਿੱਚੋਂ ਦਿਓ ।**

10. **ਹੇਠ ਲਿਖੇ ਸ਼ਬਦਾਂ ਦੇ ਵਿਸ਼ੇਸ਼ਣ ਬਣਾਓ :**

ਚੰਗਿਆਈ, ਲੰਬਾਈ, ਬੁਰਿਆਈ, ਮਨੁੱਖ, ਹਰਿਆਲੀ, ਸਰੀਰ, ਵਿੱਦਿਆ, ਕਲਾ ।



ਪਾਠ ਉਨੱਤੀਵਾਂ

# ਪੰਜ ਸ਼ਗਨਾਂ ਦੀਆਂ ਵਸਤਾਂ

ਸ਼ਗਨ ਦਾ ਅਰਥ ਹੈ ਕਲਿਆਣਕਾਰੀ, ਸ਼ੁੱਭ ਅਤੇ ਖ਼ੁਸ਼ੀ ਭਰੇ ਭਵਿੱਖ ਦਾ ਸੰਕੇਤ। ਸ਼ਗਨ ਦੀ ਉੱਪਜ ਭਾਵੇਂ ਸਹਿਜ-ਸੁਭਾਅ, ਅਟਕਲ-ਪੱਚੂ ਜਾਂ ਅਨੁਮਾਣ ਵਿਧੀ ਤੋਂ ਮੰਨੀ ਜਾਂਦੀ ਹੈ, ਪਰ ਸ਼ਗਨ ਦੀ ਉੱਪਜ ਵਿਗਿਆਨਕ ਦ੍ਰਿਸ਼ਟੀ ਅਨੁਸਾਰ ਕਾਸਮਿਕ ਕਿਰਨਾਂ ਤੋਂ ਮੰਨੀ ਜਾਂਦੀ ਹੈ, ਜਿਹੜੀਆਂ ਦੋ ਚੀਜ਼ਾਂ ਦੇ ਸਾਹਮਣੇ ਆਉਣ ਜਾਂ ਛੋਹਣ ਨਾਲ ਪ੍ਰਸਪਰ ਇਕ ਦੂਜੇ ਤੇ ਪੈਂਦੀਆਂ ਹਨ। ਭਾਵੇਂ ਆਰੰਭਕ ਮਨੁੱਖ ਨੂੰ ਕਾਸਮਿਕ ਕਿਰਨਾਂ ਦਾ ਗਿਆਨ ਨਹੀਂ ਸੀ, ਪਰ ਸ਼ਗਨ ਅਤੇ ਅਪ-ਸ਼ਗਨ ਅਚੇਤ ਹੀ ਇਸ ਸਿਧਾਂਤ ਤੋਂ ਜਨਮੇ ਹਨ। ਸ਼ਗਨਾਂ ਦੀਆਂ ਵਸਤੂਆਂ ਸ਼ੁੱਭ-ਇੱਛਿਆਵਾਂ ਦੇ ਵੀ ਪ੍ਰਤੀਕ ਹਨ।

ਇਸ ਪਾਠ ਵਿਚ ਅਸੀਂ ਲਾਲ ਰੰਗ, ਮੌਲੀ, ਮਹਿੰਦੀ, ਪਾਣੀ ਅਤੇ ਨਾਰੀਅਲ ਪੰਜ ਵਸਤੂਆਂ ਨਾਲ ਸੰਬੰਧਤ ਸ਼ਗਨ ਵਿਚਾਰਾਂਗੇ।

ਲਾਲ ਰੰਗ ਬਹੁਤ-ਸਾਰੇ ਸ਼ੁੱਭ ਤੇ ਮੰਗਲ-ਕਾਰਜਾਂ ਦੀ ਆਤਮਾ ਹੈ। ਇਸ ਦਾ ਕਾਰਨ ਲਾਲ ਰੰਗ ਦੀ ਆਯੁਰਵੈਦਿਕ ਮਹੱਤਤਾ ਹੈ, ਕੇਵਲ ਰੰਗ ਦੀ ਸੁੰਦਰਤਾ ਨਹੀਂ। ਰੰਗਾਂ ਦਾ ਮਨੋਵਿਸ਼ਲੇਸ਼ਨ ਕਰਨ ਵਾਲੇ ਚੰਗੀ ਤਰ੍ਹਾਂ ਸਮਝਦੇ ਹਨ ਕਿ ਹਰ ਰੰਗ ਮਨੁੱਖੀ ਮਨ ਵਿਚ ਵੱਖ-ਵੱਖ ਭਾਂਤ ਦੇ ਉਦਗਾਰ ਪੈਦਾ ਕਰਦਾ ਹੈ। ਉਹ ਲੋਕ ਤਾਂ ਇਹ ਵੀ ਕਹਿੰਦੇ ਹਨ ਕਿ ਘਰ ਦੇ ਪਰਦਿਆਂ, ਸਰਹਾਣਿਆਂ ਦੇ ਗ਼ਲਾਫ਼ਾਂ ਅਤੇ ਕਊਚਾਂ ਦੇ ਉਛਾੜਾਂ ਦਾ ਰੰਗ ਬਦਲ ਕੇ ਘਰ ਦੇ ਸੁਭਾਅ ਬਦਲੇ ਜਾ ਸਕਦੇ ਹਨ।

ਮਨੁੱਖ ਦੇ ਲਹੂ ਦਾ ਰੰਗ ਲਾਲ ਹੈ। ਲਾਲ ਰੰਗ ਵਿਚ ਵਿਕੀਰਣ ਸ਼ਕਤੀ ਬਹੁਤ ਹੁੰਦੀ ਹੈ। ਮਨੁੱਖ ਜਦ ਲਾਲ ਰੰਗ ਦੀ ਚੀਜ਼ ਵੇਖਦਾ ਜਾਂ ਛੋਂਹਦਾ ਹੈ ਤਾਂ ਲਾਲ ਰੰਗ ਮਨੁੱਖ ਦੇ ਲਹੂ ਦੇ ਲਾਲ ਰਕਤਾਊਣਾਂ ਨੂੰ ਉਤੇਜਿੱਤ ਕਰ ਦਿੰਦਾ ਹੈ। ਇਉਂ ਲਾਲ ਰੰਗ ਮਨੁੱਖ ਅੰਦਰ ਉਤਸ਼ਾਹ ਤੇ ਉਮਾਹ ਪੈਦਾ ਕਰ ਦਿੰਦਾ ਹੈ। ਲਹੂ ਵਿਚ ਨਿਖਾਰ ਤੇ ਚਮਕ ਆ ਜਾਂਦੀ ਹੈ। ਮਨੁੱਖ ਅੰਦਰ ਖ਼ੁਸ਼ੀ, ਸਵੈ-ਭਰੋਸਾ, ਉੱਦਮ ਤੇ ਸਿਦਕ ਪੈਦਾ ਹੋ ਜਾਂਦਾ ਹੈ। ਲਾਲ ਰੰਗ ਮਨੁੱਖ ਦੇ ਅੰਦਰ ਪਿਆਰ ਪੈਦਾ ਕਰਦਾ ਹੈ। ਲਾਲ ਰੰਗ ਦੁਨਿਆਵੀ ਚਾਅ, ਖ਼ੁਸ਼ੀ, ਪਿਆਰ ਤੇ ਉਤਸ਼ਾਹ ਦਾ ਹੀ ਰੰਗ ਨਹੀਂ, ਰੂਹਾਨੀ ਆਤਮਿਕ ਪਿਆਰ ਦਾ ਵੀ ਪ੍ਰਤੀਕ ਹੈ:

ਲਾਲ ਰੰਗ ਤਿਸ ਕੋ ਲਗੈ ਜੋ ਹੋਇ ਵਡਭਾਗਾ।

ਲਾਲ ਰੰਗ ਸਾਡੇ ਲਹੂ ਨੂੰ ਸ਼ੁੱਧ ਹੀ ਨਹੀਂ ਕਰਦਾ, ਸਗੋਂ ਸਾਡੇ ਲਹੂ ਦੀ ਰੱਖ ਹੈ। ਸਾਡੇ ਅੰਦਰ ਕੁਰਬਾਨ ਹੋਣ ਦੀ ਭਾਵਨਾ ਵੀ ਪੈਦਾ ਕਰਦਾ ਹੈ। ਲਾਲ ਰੰਗ ਖ਼ੁਸ਼ੀਆਂ ਦਾ ਸੋਮਾ ਹੈ, ਸਫਲਤਾ ਦਾ ਚਿੰਨ੍ਹ ਹੈ। ਲਾਲ ਰੰਗ ਨਾਲ ਹਰ ਕਾਰਜ ਆਰੰਭ ਕਰਨਾ ਅਸਲ ਵਿਚ ਸੱਭਿਆਚਾਰਕ ਅਰਦਾਸ ਹੈ। ਕਾਰਜ ਦੇ ਨਿਰਵਿਘਣ ਸਮਾਪਤ ਹੋਣ ਦੀ ਗਵਾਹੀ ਹੈ।

ਪੁਰਾਣਿਕ ਕਥਾ ਅਨੁਸਾਰ ਸਭ ਤੋਂ ਪਹਿਲਾਂ ਬ੍ਰਹਮਾ ਨੇ ਲਾਲ ਰੰਗ ਦੀ ਮਨੋਵਿਗਿਆਨਕ ਮਹੱਤਤਾ ਸਮਝੀ ਸੀ ਤੇ ਲਾਲ ਰੰਗ ਨੂੰ ਸ਼ਗਨ ਵਜੋਂ ਵਰਤਣ ਦਾ ਆਦੇਸ਼ ਦਿੱਤਾ ਸੀ। ਇਕ ਵਾਰੀ ਬ੍ਰਹਮਾ ਨੇ ਪਾਰਬਤੀ ਨੂੰ ਕਿਹਾ, 'ਜੇ ਤੂੰ ਖ਼ੁਸ਼ੀ ਭਰਿਆ ਜੀਵਨ ਬਿਤਾਉਣਾ ਚਾਹੁੰਦੀ ਏਂ ਤਾਂ ਨਿੱਤ ਸਵੇਰੇ ਲਾਲ ਸੂਹੇ ਫੁੱਲਾਂ ਦੇ ਗਜਰੇ ਪਾ ਲਿਆ ਕਰ। ਮਨ ਸਦਾ ਇਕਾਗਰ ਤੇ ਖ਼ੁਸ਼ ਰਿਹਾ ਕਰੇਗਾ। ਲਾਲ ਰੰਗ ਤੇਰੀ ਸਰੀਰਕ ਤੇ ਆਤਮਿਕ ਰੱਖਿਆ ਕਰੇਗਾ।'

ਉਸ ਦਿਨ ਤੋਂ ਲਾਲ ਰੰਗ ਸ਼ਗਨਾਂ ਦਾ ਰੰਗ ਮੰਨਿਆ ਜਾਂਦਾ ਹੈ। ਭਾਵੇਂ ਅੱਜ ਦਾ ਮਨੁੱਖ ਸ਼ਗਨ ਤੋਂ ਛੁਟਕਾਰਾ ਪਾਉਣਾ ਚਾਹੁੰਦਾ ਹੈ, ਪਰ ਵਿਆਹ ਸ਼ਾਦੀ ਸਮੇਂ ਲਾਲ ਰੰਗ ਦੀ ਵਰਤੋਂ ਉਂਝ ਹੀ ਕਰਦਾ ਆ ਰਿਹਾ ਹੈ।

ਲਾਲ ਰੰਗ ਦੀ ਵਿਆਹਾਂ ਸ਼ਾਦੀਆਂ ਤੇ ਬਹੁਤ ਮਹੱਤਤਾ ਹੈ ਕਿਉਂਕਿ ਲਾਲ ਰੰਗ ਨਾਲ ਉਮਾਹ ਵੀ ਪੈਦਾ ਹੁੰਦਾ ਹੈ ਤੇ ਕਾਰਜ ਦੀ ਸਫ਼ਲਤਾ ਦਾ ਵੀ ਪੂਰਣ ਸੰਕੇਤ ਹੁੰਦਾ ਹੈ। ਵਿਆਹ ਸਮੇਂ ਕੁੜੀ ਤੇ ਮੁੰਡੇ ਦੀਆਂ ਮਾਵਾਂ ਲਾਲ ਦੁਪੱਟੇ ਲੈਂਦੀਆਂ ਹਨ। ਲਾੜੀ ਤੇ ਲਾੜੇ ਦੇ ਬਾਪ ਲਾਲ ਪਗੜੀਆਂ ਬੰਨ੍ਹਦੇ ਹਨ। ਹੱਥੀਂ ਲਾਲ ਗਾਨਾ ਬੰਨ੍ਹਦੇ ਹਨ। ਲਾੜੀ ਦਾ ਚੂੜਾ ਲਾਲ ਹੁੰਦਾ ਹੈ। ਲਾੜੇ ਦੀ ਪਗੜੀ ਲਾਲ ਹੁੰਦੀ ਹੈ। ਲਾੜੀ ਦੇ ਸਾਰੇ ਗਹਿਣੇ ਜਿਵੇਂ ਹਾਰ, ਹਵੇਲਾਂ, ਕੈਂਠੀ ਆਦਿ ਵਿਚ ਲਾਲ ਧਾਗਾ ਹੁੰਦਾ ਹੈ। ਸੋ ਵਿਆਹ ਵਿਚ ਲਾਲ ਰੰਗ ਪ੍ਰਧਾਨ ਹੁੰਦਾ ਹੈ। ਇੱਥੋਂ ਤੀਕ ਕਿ ਲਾੜੇ ਦਾ ਬਾਪ ਜਿਹੜੀ ਪੈਸਿਆਂ ਵਾਲੀ ਥੈਲੀ ਫੜਦਾ ਹੈ, ਉਸ ਦਾ ਰੰਗ ਵੀ ਲਾਲ ਹੁੰਦਾ ਹੈ।

**ਮੌਲੀ :**

ਲਾਲ ਧਾਗੇ ਲਈ ਮੌਲੀ ਵਰਤੀ ਜਾਂਦੀ ਹੈ। ਮੌਲੀ ਦੀ ਉਪਜ ਦੀ ਦੰਦ-ਕਥਾ ਬਹੁਤ ਪਿਆਰੀ ਹੈ। ਇਕ ਵਾਰੀ ਨਾਰਦ ਮੁਨੀ ਇਕ ਰਿਸ਼ੀ ਦੀ ਲੜਕੀ ਦੇ ਵਿਆਹ ਤੇ ਗਿਆ। ਲਾੜੀ ਦੇ ਗੁੱਟ ਉੱਤੇ ਬਹੁਤ ਗੂਹੜਾ ਲਾਲ ਗਾਨਾ ਬੰਨ੍ਹਿਆ ਹੋਇਆ ਸੀ। ਨਾਰਦ ਮੁਨੀ ਨੇ ਲਾਲ ਗਾਨਾ ਵੇਖ ਕੇ ਕਿਹਾ, 'ਸ਼ਗਨਾਂ ਦਾ ਧਾਗਾ ਸਾਰਾ ਗੂਹੜਾ ਲਾਲ ਨਹੀਂ ਹੋਣਾ ਚਾਹੀਦਾ। ਗੂਹੜਾ ਲਾਲ ਰੰਗ ਲਾੜੀ ਦੇ ਲਹੂ ਨੂੰ ਲੋੜ ਤੋਂ ਵੱਧ ਉਤੇਜਿਤ ਕਰ ਦਿੰਦਾ ਹੈ। ਇਸ ਲਈ ਲਾਲ ਧਾਗੇ ਵਿਚ ਕਿਤੇ-ਕਿਤੇ ਚਿਟਿਆਈ ਵੀ ਹੋਣੀ ਚਾਹੀਦੀ ਹੈ। ਇਸ ਲਈ ਐਸਾ ਧਾਗਾ ਤਿਆਰ ਕਰੋ ਜਿਸ ਵਿਚ ਦੋ ਹਿੱਸੇ ਲਾਲ ਰੰਗ ਹੋਵੇ, ਇਕ ਹਿੱਸਾ ਚਿੱਟਾ। ਇਉਂ ਲਾਲ ਰੰਗ ਤੇ ਚਿੱਟੇ ਰੰਗ ਦੀਆਂ ਧਾਰੀਆਂ ਵਾਲਾ

ਧਾਗਾ ਤਿਆਰ ਕੀਤਾ ਜਾਵੇ।' ਇਹੋ ਜਿਹੇ ਚਿੱਟੇ ਤੇ ਲਾਲ ਧਾਗੇ ਨੂੰ ਮੌਲੀ ਕਿਹਾ ਜਾਂਦਾ ਹੈ। ਨਾਰਦ ਮੁਨੀ ਨੇ ਇਹ ਵੀ ਕਿਹਾ ਕਿ ਇਹੋ ਜਿਹਾ ਧਾਗਾ ਹਰ ਵੇਲੇ ਘਰ ਰੱਖਣ ਨਾਲ ਪਰਿਵਾਰ ਵਿਚ ਸਦਾ ਸੁੱਖ ਰਹੇਗਾ।

ਮੌਲੀ ਦਾ ਧਾਗਾ ਪਹਿਲਾਂ ਘਰ ਵਿਚ ਤਿਆਰ ਕੀਤਾ ਜਾਂਦਾ ਸੀ। ਅੱਜ-ਕਲ੍ਹ ਮੌਲੀ ਦੀਆਂ ਅੱਟੀਆਂ ਦੁਕਾਨਾਂ ਤੋਂ ਮਿਲ ਜਾਂਦੀਆਂ ਹਨ। ਘਰ ਸੁਆਣੀਆਂ ਇਉਂ ਮੌਲੀ ਬਣਾਉਂਦੀਆਂ ਸਨ। ਆਪ ਸੂਤ ਕੱਤ ਕੇ ਉਸ ਦੇ ਮੋਟੇ-ਮੋਟੇ ਲੱਛੇ ਬਣਾ ਲੈਂਦੀਆਂ ਸਨ। ਫੇਰ ਚਾਰ-ਚਾਰ ਉਂਗਲਾਂ ਦੀ ਵਿੱਥ ਉੱਤੇ ਘੁੱਟ ਕੇ ਦੋ-ਦੋ ਉਂਗਲਾਂ ਧਾਗਾ ਲਪੇਟਦੀਆਂ ਸਨ। ਫੇਰ ਇਹ ਲੱਛੇ ਰੰਗ ਲੈਂਦੀਆਂ ਸਨ। ਲੱਛੇ ਸੁੱਕਣ ਤੇ ਲਪੇਟਿਆ ਧਾਗਾ ਖੋਲ੍ਹ ਦਿੰਦੀਆਂ ਸਨ। ਇਉਂ ਚਾਰ ਉਂਗਲਾਂ ਚੌੜੀਆਂ ਚਿੱਟੇ ਰੰਗ ਦੀਆਂ ਧਾਰੀਆਂ ਵਾਲਾ ਧਾਗਾ ਬਣ ਜਾਂਦਾ ਹੈ। ਆਮ ਮੌਲੀ ਲਾਲ ਰੰਗ ਦੀ ਹੁੰਦੀ ਹੈ, ਪਰ ਕਈ ਵਾਰੀ ਚਿੱਟੇ ਹਿੱਸੇ ਵਿਚ ਪੀਲਾ ਰੰਗ ਜਾਂ ਹਰਾ ਰੰਗ ਵੀ ਭਰ ਲਿਆ ਕਰਦੀਆਂ ਸਨ।

ਮੌਲੀ ਹਰ ਘਰ ਵਿਚ ਰੱਖੀ ਜਾਂਦੀ ਹੈ ਕਿਉਂਕਿ ਇਹ ਸ਼ਗਨਾਂ ਦਾ ਧਾਗਾ ਹੈ। ਜਦ ਬੱਚਾ ਜਨਮਦਾ ਹੈ ਤਾਂ ਉਸ ਦੇ ਲੱਕ ਮੌਲੀ ਦੇ ਧਾਗੇ ਦੀ ਤੜਾਗੀ ਬੰਨ੍ਹੀ ਜਾਂਦੀ ਹੈ। ਮੌਲੀ ਦੇ ਧਾਗੇ ਵਿਚ ਕਣਕ ਦੇ ਦਾਣੇ ਬੱਚੇ ਦੇ ਹੱਥ ਬੰਨ੍ਹੇ ਜਾਂਦੇ ਹਨ। ਵਿਆਹ ਦੇ ਸਾਹੇ ਦੀ ਚਿੱਠੀ ਉੱਤੇ ਮੌਲੀ ਦਾ ਧਾਗਾ ਲਪੇਟਿਆ ਜਾਂਦਾ ਹੈ। ਵਿਆਹ ਸਮੇਂ ਲਾੜੀ, ਲਾੜੇ ਅਤੇ ਉਨ੍ਹਾਂ ਦੇ ਮਾਪਿਆਂ ਦੇ ਹੱਥੀਂ ਮੌਲੀ ਦਾ ਧਾਗਾ ਬੰਨ੍ਹਿਆ ਜਾਂਦਾ ਹੈ। ਇਹ ਧਾਗਾ ਆਮ ਕਰ ਕੇ ਬ੍ਰਾਹਮਣ ਬੰਨ੍ਹਿਆ ਕਰਦਾ ਸੀ। ਅੱਜ-ਕਲ੍ਹ ਆਪ ਹੀ ਬੰਨ੍ਹ ਲਿਆ ਜਾਂਦਾ ਹੈ। ਸੁਹਾਗ ਪਟਾਰੀ ਵਿਚਲੀ ਮਹਿੰਦੀ ਦੀ ਪੁੜੀ ਉੱਤੇ ਵੀ ਮੌਲੀ ਦਾ ਧਾਗਾ ਲਪੇਟਿਆ ਜਾਂਦਾ ਹੈ। ਲਾੜੀ ਦੇ ਕਲੀਰੇ ਮੌਲੀ ਦੇ ਧਾਗੇ ਵਿਚ ਪਰੋਏ ਹੋਏ ਹੁੰਦੇ ਹਨ। ਲਾੜੇ ਦੀ ਝੋਲੀ ਜਿਹੜਾ ਨਾਰੀਅਲ ਪਾਇਆ ਜਾਂਦਾ ਹੈ ਉਸ ਤੇ ਵੀ ਮੌਲੀ ਦਾ ਧਾਗਾ ਲਪੇਟਿਆ ਜਾਂਦਾ ਹੈ। ਜਦ ਲਾੜਾ ਘੋੜੀ ਚੜ੍ਹਦਾ ਹੈ ਤਾਂ ਭੈਣਾਂ ਘੋੜੀ ਦੀਆਂ ਮੀਡੀਆਂ ਵਿਚ ਮੌਲੀ ਦੇ ਧਾਗੇ ਗੁੰਦਦੀਆਂ ਹਨ। ਮਕਾਨ ਦੀ ਉਸਾਰੀ ਸਮੇਂ ਪਹਿਲੀ ਇੱਟ ਨੂੰ ਮੌਲੀ ਦਾ ਧਾਗਾ ਬੰਨ੍ਹਿਆ ਜਾਂਦਾ ਹੈ। ਜਿਹੜੇ ਸ਼ਰਧਾਲੂ ਮਾਤਾ ਦੀ ਚੌਕੀ ਭਰਨ ਜਾਂਦੇ ਹਨ, ਉਨ੍ਹਾਂ ਨੂੰ ਮੰਦਰ ਦੇ ਪੁਜਾਰੀ ਮੌਲੀ ਦੀ ਅੱਟੀ ਪ੍ਰਸ਼ਾਦ ਵਜੋਂ ਦਿੰਦੇ ਹਨ। ਸ਼ਰਧਾਲੂ ਇਹ ਅੱਟੀ ਗਲ ਵਿਚ ਪਾ ਕੇ ਘਰੀਂ ਆਉਂਦੇ ਹਨ। ਲੱਕੜ ਦਾ ਕੰਮ ਕਰਨ ਵਾਲੇ ਭਾਈ ਦੂਜ ਨੂੰ ਆਪਣੇ ਹੱਥਿਆਰਾਂ ਨੂੰ ਧੂਪ ਦੇ ਕੇ ਮੌਲੀ ਦਾ ਧਾਗਾ ਬੰਨ੍ਹਦੇ ਹਨ। ਪੰਜਾਬ ਵਿਚ ਹਰ ਕੰਮ ਕਰਨ ਸਮੇਂ ਮੌਲੀ ਦਾ ਧਾਗਾ ਬੰਨ੍ਹਿਆ ਜਾਂਦਾ ਹੈ। ਕਿਉਂਕਿ ਮੌਲੀ ਦਾ ਲਾਲ ਰੰਗ ਸਾਡੀ ਸਿਹਤ ਤੇ ਲਹੂ ਦੀ ਰੱਖ ਹੈ। ਖ਼ੁਸ਼ੀਆਂ ਦਾ ਆਧਾਰ ਹੈ। ਸਫਲਤਾ ਦਾ ਜ਼ਾਮਨ ਹੈ। ਸ਼ੁੱਭ ਸ਼ਗਨਾਂ ਦੀ ਜਿੰਦ ਜਾਨ ਹੈ।

**ਮਹਿੰਦੀ :**

ਮਹਿੰਦੀ ਦੀ ਮਹੱਤਤਾ ਵੀ ਇਸ ਦੇ ਲਾਲ ਰੰਗ ਕਰ ਕੇ ਹੀ ਹੈ। ਮਹਿੰਦੀ ਦਾ ਰੰਗ

ਕੇਵਲ ਹਥੇਲੀਆਂ ਅਤੇ ਪੈਰ ਦੀਆਂ ਤਲੀਆਂ ਨੂੰ ਹੀ ਚੜ੍ਹਦਾ ਹੈ। ਇਉਂ ਮਹਿੰਦੀ ਦੇ ਲਾਲ ਰੰਗ ਦਾ ਸਿੱਧਾ ਸੰਪਰਕ ਲਾਲ ਰਕਤਾਣੂਆਂ ਵਾਲੀਆਂ ਨਾੜੀਆਂ ਦੇ ਸਿਰਿਆਂ ਨਾਲ ਹੁੰਦਾ ਹੈ। ਹਥੇਲੀ ਤੇ ਮਹਿੰਦੀ ਦਾ ਚੜ੍ਹਿਆ ਲਾਲ ਰੰਗ ਵੀਣੀ ਨਾਲ ਬੱਧੇ ਮੌਲੀ ਦੇ ਧਾਗੇ ਦੇ ਲਾਲ ਰੰਗ ਨਾਲੋਂ ਕਈ ਗੁਣਾਂ ਵਧੇਰੇ ਵਿਕੀਰਣ ਸ਼ਕਤੀ ਰੱਖਦਾ ਹੈ। ਇਹ ਰੰਗ ਮੁਟਿਆਰਾਂ ਦੀਆਂ ਲਹੂ ਨਾੜੀਆਂ ਦੇ ਸਿਰਿਆਂ ਦੇ ਸੰਪਰਕ ਵਿਚ ਬਹੁਤਾ ਚਿਰ ਰਹਿੰਦਾ ਹੈ, ਜਿਸ ਕਰ ਕੇ ਮੁਟਿਆਰ ਅੰਦਰ ਪਿਆਰ ਤੇ ਸ਼ਿੰਗਾਰ-ਰਸ ਪੈਦਾ ਕਰਦਾ ਹੈ। ਮਹਿੰਦੀ ਲਾੜੀ ਦੇ ਵਿਆਹ ਵੇਲੇ ਲਾਈ ਜਾਂਦੀ ਹੈ। ਉਂਞ ਵੀ ਕਈ ਸਮਾਗਮਾਂ ਉੱਤੇ ਮੁਟਿਆਰਾਂ ਮਹਿੰਦੀ ਲਾਉਂਦੀਆਂ ਹਨ।

ਪੰਜਾਬੀ ਸੱਭਿਆਚਾਰ ਵਿਚ ਮਹਿੰਦੀ ਸੁਹਾਗ ਦਾ ਚਿੰਨ੍ਹ ਹੈ। ਸੁਹਾਗਣਾਂ ਹੀ ਮਹਿੰਦੀ ਲਾਉਂਦੀਆਂ ਹਨ। ਪੈਰਾਂ ਦੀਆਂ ਤਲੀਆਂ ਉੱਤੇ ਲੱਗੀ ਮਹਿੰਦੀ ਦਾ ਲਾਲ ਰੰਗ ਹੱਥਾਂ ਦੀ ਮਹਿੰਦੀ ਦੇ ਲਾਲ ਰੰਗ ਦੀ ਲਹੂ ਵਿਚ ਪੈਦਾ ਕੀਤੀ ਉਤੇਜਨਾ ਨੂੰ ਸੰਮਤੁਲਨ ਕਰਦਾ ਹੈ। ਅਰੋਗਤਾ ਬਖ਼ਸ਼ਦਾ ਹੈ। ਮਹਿੰਦੀ ਪੈਰਾਂ ਨੂੰ ਲਾਉਣ ਨਾਲ ਵਧਿਆ ਲਹੂ-ਦਬਾਅ ਠੀਕ ਹੋ ਜਾਂਦਾ ਹੈ। ਬਾਕੀ ਸ਼ਗਨ ਜਿੱਥੇ ਇਸ ਸਮੇਂ ਬਹੁਤ ਘੱਟ ਹਨ, ਉੱਥੇ ਮਹਿੰਦੀ ਦਾ ਪ੍ਰਯੋਗ ਬਹੁਤ ਵਧ ਗਿਆ ਹੈ। ਅੱਜ ਲਾੜੀ ਦੇ ਹੱਥੀਂ ਮਹਿੰਦੀ ਲਾਉਣੀ ਇਕ ਸੁੰਦਰ ਕਲਾ ਹੈ। ਮਹਿੰਦੀ ਲਾਉਣ ਵਾਲੀਆਂ ਇਕ ਲਾੜੀ ਤੋਂ ਪੰਜ-ਪੰਜ ਸੌ ਰੁਪਿਆ ਲੈਂਦੀਆਂ ਹਨ।

**ਪਾਣੀ :**

ਪਾਣੀ ਸਾਰੇ ਬ੍ਰਹਿਮੰਡ ਦਾ ਆਧਾਰ ਹੈ। ਸੁਜੀਵ ਵਸਤੂਆਂ ਦੀ ਹੀ ਨਹੀਂ, ਨਿਰਜਿੰਦ ਵਸਤੂਆਂ ਦੀ ਜਿੰਦ ਜਾਨ ਹੈ। ਮਨੁੱਖ ਨੂੰ ਪਾਣੀ ਦਾ ਬੁਲਬਲਾ ਕਿਹਾ ਜਾਂਦਾ ਹੈ। ਪਾਣੀ ਮਨੁੱਖੀ ਸਰੀਰ ਦਾ ਤੇ ਮਨੁੱਖੀ ਭੋਜਨ ਦਾ ਮੁੱਖ ਅੰਗ ਹੈ। ਪਾਣੀ ਨੂੰ ਮਨੁੱਖ ਦਾ ਪਿਤਾ ਕਿਹਾ ਜਾਂਦਾ ਹੈ। ਇਸ ਲਈ ਅੱਜ ਤੀਕ ਲੋਕ ਦਰਿਆਵਾਂ ਅਤੇ ਤਲਾਵਾਂ ਨੂੰ ਪੂਜਦੇ ਆ ਰਹੇ ਹਨ। ਹਰ ਪਵਿੱਤਰ ਕੰਮ ਕਰਨ ਤੋਂ ਪਹਿਲਾਂ ਵੀ ਪਾਣੀ ਛਿੜਕਿਆ ਜਾਂਦਾ ਹੈ।

ਪਾਣੀ ਵਿਚ ਇਕ ਹੋਰ ਵਿਲਖਣ ਗੁਣ ਹੈ। ਇਹ ਨੇੜੇ ਗਾਏ ਤੇ ਬੋਲੇ ਸ਼ਬਦਾਂ ਦਾ ਅਸਰ ਕਬੂਲਦਾ ਹੈ। ਇਸ ਲਈ ਅਖੰਡ ਪਾਠ ਸਮੇਂ ਕੁੰਭ, ਭਾਵ ਪਾਣੀ ਦਾ ਭਰਿਆ ਘੜਾ ਰੱਖਿਆ ਜਾਂਦਾ ਹੈ। ਉਸ ਵਿਚ ਗੁਰਬਾਣੀ ਦਾ ਅਸਰ ਹੋ ਜਾਂਦਾ ਹੈ ਅਤੇ ਉਹ ਅੰਮ੍ਰਿਤ ਬਣ ਜਾਂਦਾ ਹੈ। ਇਸ ਕਰ ਕੇ ਪਾਣੀ ਨੂੰ ਮਨੁੱਖ ਦੀ ਰੱਖ ਕਿਹਾ ਜਾਂਦਾ ਹੈ ਕਿ ਜੇ ਪਾਣੀ ਕੋਲ ਹੋਵੇ ਤਾਂ ਮਨੁੱਖ ਅਰੋਗ ਰਹਿੰਦਾ ਹੈ।

ਪਾਣੀ ਦੇ ਭਰੇ ਘੜੇ ਨੂੰ ਕੁੰਭ ਕਿਹਾ ਜਾਂਦਾ ਹੈ। ਕਿਸੇ ਕੰਮ ਦੇ ਆਰੰਭ ਵਿਚ ਕੁੰਭ ਦਾ ਮਿਲਣਾ ਬਹੁਤ ਸ਼ੁੱਭ ਸ਼ਗਨ ਮੰਨਿਆ ਜਾਂਦਾ ਹੈ।

ਅੱਜ ਵੀ ਜਦ ਜੰਞ ਰੋਟੀ ਖਾਣ ਆਉਂਦੀ ਹੈ, ਲਾੜਾ ਲਾੜੀ ਨੂੰ ਲੈਣ ਆਉਂਦਾ ਹੈ, ਜੁਆਈ ਪਹਿਲੀ ਵਾਰੀ ਵਿਆਹ ਦੇ ਮਗਰੋਂ ਸਹੁਰੀਂ ਆਉਂਦਾ ਹੈ ਤਾਂ ਝੀਊਰੀ ਪਾਣੀ

ਦਾ ਗੜਵਾ ਲੈ ਕੇ ਦਰਵਾਜ਼ੇ ਵਿਚ ਖੜੀ ਹੁੰਦੀ ਹੈ ਤੇ ਲੰਘਣ ਵਾਲਾ ਗੜਵੇ ਵਿਚ ਪੈਸੇ ਪਾ ਕੇ ਲੰਘਦਾ ਹੈ। ਭਾਵ ਇਹ ਜਲ ਲੰਘਣ ਵਾਲੇ ਦੀ ਰੱਖਿਆ ਕਰੇਗਾ ਕਿਉਂਕਿ ਉਹ ਪਾਣੀ ਨੂੰ ਪ੍ਰਣਾਮ ਕਰ ਕੇ ਲੰਘਿਆ ਹੈ।

ਜਦ ਕਿਸੇ ਸੁਆਣੀ ਦਾ ਮੁੰਡਾ ਵਿਆਹ ਕੇ ਆਪਣੀ ਵਹੁਟੀ ਘਰ ਲਿਆਉਂਦਾ ਹੈ, ਤਾਂ ਮੁੰਡੇ ਦੀ ਮਾਂ ਜੋੜੀ ਉੱਤੋਂ ਪਾਣੀ ਵਾਰ ਕੇ ਪੀਂਦੀ ਹੈ। ਲਾੜੇ ਦੀ ਮਾਂ ਵਿਆਹ ਕੇ ਲਿਆਈ ਲਾੜੀ ਤੇ ਲਾੜੇ ਨੂੰ ਦਰਵਾਜ਼ੇ ਦੇ ਬਾਹਰ ਖੜਾ ਕਰ ਲੈਂਦੀ ਹੈ। ਫੇਰ ਪਾਣੀ ਦਾ ਗੜਵਾ ਲੈ ਕੇ ਦੋਹਾਂ ਦੇ ਸਿਰਾਂ ਤੋਂ ਵਾਰ ਕੇ ਪੀਣ ਲੱਗਦੀ ਹੈ। ਲਾੜਾ ਰੋਕ ਦਿੰਦਾ ਹੈ। ਛੇ ਵਾਰੀ ਲਾੜਾ ਰੋਕ ਦਿੰਦਾ ਹੈ ਤੇ ਸੱਤਵੀਂ ਵਾਰੀ ਮਾਂ ਰੱਜ ਕੇ ਗੜਵੇ 'ਚੋਂ ਪਾਣੀ ਪੀ ਲੈਂਦੀ ਹੈ। ਪਾਣੀ ਵਾਰ ਕੇ ਪੀਣ ਦਾ ਭਾਵ ਇਹ ਹੁੰਦਾ ਹੈ ਕਿ ਜਿਸ ਤੋਂ ਪਾਣੀ ਵਾਰ ਕੇ ਪੀਤਾ ਜਾਂਦਾ ਹੈ, ਉਸ ਦੀ ਸੁੱਖ ਮੰਗਣਾ ਹੈ। ਉਸ ਦੀ ਲੰਮੀ ਉਮਰ ਲਈ ਅਰਦਾਸ ਕਰਨਾ ਹੁੰਦਾ ਹੈ। ਜਦ ਗੁਰੂ ਆਪਣੇ ਚੇਲੇ ਨੂੰ ਗੁਰ-ਗੱਦੀ ਦਿੰਦਾ ਹੈ ਤਾਂ ਉਸ ਤੋਂ ਪਾਣੀ ਵਾਰ ਕੇ ਪੀਂਦਾ ਹੈ। ਕੰਙਣਾਂ ਸਮੇਂ ਜਿਹੜੀ ਪਰਾਤ ਵਰਤੀ ਜਾਂਦੀ ਹੈ ਉਸ ਵਿਚ ਸੁੱਚਾ ਜਲ ਪਾਇਆ ਜਾਂਦਾ ਹੈ।

ਘਰੋਂ ਤੁਰਨ ਲਗਿਆਂ ਸੁੱਚੇ ਜਲ ਵਿਚ ਆਪਣਾ ਮੂੰਹ ਵੇਖਣਾ ਵੀ ਇਕ ਸ਼ਗਨ ਹੁੰਦਾ ਹੈ। ਇਸ ਦਾ ਭਾਵ ਇਹ ਹੁੰਦਾ ਹੈ ਕਿ ਕੋਈ ਭੈੜੀ ਨਜ਼ਰ ਨਾ ਲੱਗੇ। ਪੰਜਾਬੀ ਸੱਭਿਆਚਾਰ ਵਿਚ ਪਾਣੀ ਤੇ ਕੁੰਭ ਬਹੁਤ ਸਾਰੇ ਸ਼ਗਨਾਂ ਦੀ ਆਤਮਾ ਹੈ।

**ਨਾਰੀਅਲ :**

ਨਾਰੀਅਲ ਬਹੁਤ ਪਵਿੱਤਰ ਫਲ ਮੰਨਿਆ ਜਾਂਦਾ ਹੈ। ਇਸ ਦੇ ਬਾਹਰਲੇ ਪਾਸੇ ਭੂਰੇ ਰੰਗ ਦੇ ਸੱਖ਼ਤ ਵਾਲਾਂ ਵਰਗੇ ਰੇਸ਼ੇ ਹੁੰਦੇ ਹਨ। ਇਹ ਲਾਹੁਣ ਨਾਲ ਅੰਦਰੋਂ ਬਹੁਤ ਸਖ਼ਤ ਗੋਲਾ ਨਿਕਲਦਾ ਹੈ। ਉਸ ਤੇ ਦੋ ਅੱਖਾਂ ਤੇ ਮੂੰਹ ਜਿਹਾ ਬਣਿਆ ਹੋਇਆ ਹੁੰਦਾ ਹੈ, ਇਸ ਲਈ ਕਿਹਾ ਜਾਂਦਾ ਹੈ ਪਹਿਲਾ ਬੱਚਾ ਨਾਰੀਅਲ ਤੋਂ ਪੈਦਾ ਹੋਇਆ ਸੀ।

ਸਾਡੇ ਬਜ਼ੁਰਗਾਂ ਦਾ ਅਟੱਲ ਵਿਸ਼ਵਾਸ ਹੈ ਕਿ ਨਾਰੀਅਲ ਵਿਚ ਮਨੁੱਖੀ ਭਾਵਾਂ ਨੂੰ ਸਾਂਭਣ ਦੀ ਵਿਲਖਣ ਸਮਰੱਥਾ ਹੈ। ਇਸ ਲਈ ਇਸ ਨੂੰ ਸ਼ਗਨਾਂ ਲਈ ਉੱਤਮ ਮੰਨਿਆ ਜਾਂਦਾ ਹੈ। ਜਦ ਮੁੰਡਾ ਘੋੜੀ ਚੜ੍ਹਦਾ ਹੈ, ਤਾਂ ਮੁੰਡੇ ਦੀ ਮਾਂ ਲਾੜੇ ਦੀ ਝੋਲੀ ਨਾਰੀਅਲ ਪਾਉਂਦੀ ਹੈ। ਜਦ ਲਾੜਾ ਸਹੁਰੀਂ ਪੁੱਜਦਾ ਹੈ ਤਾਂ ਇਹ ਨਾਰੀਅਲ ਲਾੜੀ ਦੇ ਘਰ ਸੁਹਾਗ ਪਟਾਰੀ ਨਾਲ ਪੁੱਜ ਜਾਂਦਾ ਹੈ। ਲਾਵਾਂ ਮਗਰੋਂ ਲਾੜੀ ਦੀ ਮਾਂ ਇਹੋ ਨਾਰੀਅਲ ਮੁੜ ਲਾੜੇ ਦੀ ਝੋਲੀ ਵਿਚ ਪਾ ਦਿੰਦੀ ਹੈ। ਇਸ ਨੂੰ ਟੱਪਣਾ ਨਾਰੀਅਲ ਕਿਹਾ ਜਾਂਦਾ ਹੈ। ਇਹੋ ਲਾੜੀ ਨੂੰ ਵਿਆਹ ਕੇ ਲਿਆਉਂਦਾ ਹੈ। ਪਹਿਲੇ ਕਰਵਾ ਚੌਥ ਦੇ ਵਰਤ ਤੇ ਸਰਘੀ ਨਾਲ ਸਹੁਰਿਆਂ ਵੱਲੋਂ ਨਾਰੀਅਲ ਆਉਂਦਾ ਹੈ। ਨਾਰੀਅਲ ਪਿਆਰ ਤੇ ਸੁਹਾਗ ਦਾ ਪ੍ਰਤੀਕ ਹੈ, ਇਸ ਲਈ ਲਾੜੀ ਦੇ ਕਲੀਰਿਆਂ ਵਿਚ ਵਰਤਿਆ ਜਾਂਦਾ ਹੈ। ਨਾਰੀਅਲ ਦੀ ਅੱਧੀ ਗਿਰੀ ਨੂੰ ਠੂਠੀ ਕਿਹਾ ਜਾਂਦਾ ਹੈ। ਠੂਠੀ ਸ਼ਗਨ ਦੇ ਰੂਪ ਵਿਚ ਦਿੱਤੀ ਜਾਂਦੀ ਹੈ।

ਜਦ ਕਿਸੇ ਚੀਜ਼ ਦਾ ਮਹੂਰਤ ਕੀਤਾ ਜਾਂਦਾ ਹੈ, ਤਾਂ ਨਾਰੀਅਲ ਭੰਨਿਆ ਜਾਂਦਾ ਹੈ ਅਤੇ ਗਿਰੀ ਆਇਆਂ ਲੋਕਾਂ ਨੂੰ ਵੰਡੀ ਜਾਂਦੀ ਹੈ।

ਸੋ ਨਾਰੀਅਲ ਬਹੁਤ ਸਾਰੇ ਸ਼ਗਨਾਂ ਵਿਚ ਇਸ ਕਰ ਕੇ ਵਰਤਿਆ ਜਾਂਦਾ ਹੈ ਕਿਉਂਕਿ ਨਾਰੀਅਲ ਸਰੀਰਕ ਅਰੋਗਤਾ ਲਈ ਬਹੁਤ ਗੁਣਕਾਰੀ ਹੈ। ਨਾਰੀਅਲ ਦੀ ਗਿਰੀ ਖਾਣਾ ਵੀ ਇਕ ਸ਼ਗਨ ਹੈ।

ਇਉਂ ਲਾਲ ਰੰਗ, ਮੌਲੀ, ਮਹਿੰਦੀ, ਪਾਣੀ ਤੇ ਨਾਰੀਅਲ ਸਾਡੇ ਸੱਭਿਆਚਾਰ ਦੇ ਖ਼ਾਸ ਸ਼ਗਨ ਹਨ, ਜਿਹੜੇ ਜੀਵਨ ਨੂੰ ਸ਼ਿੰਗਾਰਦੇ ਵੀ ਹਨ ਅਤੇ ਉਤਸ਼ਾਹ ਵੀ ਦਿੰਦੇ ਹਨ। ਸਫਲਤਾ ਦੀ ਗਵਾਹੀ ਵੀ ਭਰਦੇ ਹਨ ਅਤੇ ਹਰ ਪੱਖ ਤੋਂ ਸਾਡੀ ਸੁਰੱਖਿਆ ਵੀ ਕਰਦੇ ਹਨ।

## ਅਭਿਆਸ

1. **ਦੱਸੋ**—1. ਸ਼ਗਨ ਦੇ ਕੀ ਅਰਥ ਹਨ ?
   2. ਇਸ ਪਾਠ ਵਿਚ ਕਿੰਨੀਆਂ ਵਸਤੂਆਂ ਨਾਲ ਸੰਬੰਧਤ ਸ਼ਗਨ ਵਿਚਾਰੇ ਗਏ ?
   3. ਲਾਲ ਰੰਗ ਦਾ ਸਾਡੇ ਲਹੂ ਤੇ ਕੀ ਅਸਰ ਹੁੰਦਾ ਹੈ ?
   4. ਗਲ ਦੇ ਗਹਿਣਿਆਂ ਵਿਚ ਕਿਹੜਾ ਧਾਗਾ ਪਾਇਆ ਜਾਂਦਾ ਹੈ ?
   5. ਬ੍ਰਹਮਾ ਨੇ ਪਾਰਬਤੀ ਨੂੰ ਕੀ ਕਿਹਾ ਸੀ ?
   6. ਨਾਰਦ ਮੁਨੀ ਨੇ ਰਿਸ਼ੀ ਨੂੰ ਕੀ ਕਿਹਾ ਸੀ ?
   7. ਮਹਿੰਦੀ ਦਾ ਰੰਗ ਕਿੱਥੇ ਚੜ੍ਹਦਾ ਹੈ ?
   8. ਪਾਣੀ ਵਿਚ ਕੀ ਖ਼ਾਸ ਵਿਸ਼ੇਸ਼ਤਾ ਹੈ ?
   9. ਕਿਹੜਾ ਨਾਰੀਅਲ ਟੱਪਣਾ ਹੁੰਦਾ ਹੈ ?

2. **ਹੇਠ-ਲਿਖੇ ਸ਼ਬਦਾਂ ਨੂੰ ਵਾਕਾਂ ਵਿਚ ਵਰਤੋ :**

   ਕਲਿਆਣਕਾਰੀ, ਅਨੁਮਾਨ, ਸੁੰਦਰਤਾ, ਵਿਕੀਰਣ, ਸੋਮਾ, ਮਹੱਤਤਾ, ਇਕਾਗਰ, ਸੁਜੀਵ, ਅਰੋਗਤਾ, ਸੱਭਿਆਚਾਰ।

3. **ਬਰੈਕਟਾਂ ਵਿਚ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :**
   1. ਸ਼ਗਨਾਂ ਦੀਆਂ ਵਸਤੂਆਂ ਸ਼ੁੱਭ-ਇੱਛਿਆਵਾਂ ਦੇ ਵੀ......ਹਨ। (ਪ੍ਰਤੀਕ, ਚਿੰਨ੍ਹ)
   2. ਮਨੁੱਖ ਦੇ ਲਹੂ ਦਾ ਰੰਗ......ਹੈ। (ਲਾਲ, ਗੁਲਾਬੀ)
   3. ਲਹੂ ਵਿਚ......ਤੇ ਚਮਕ ਆ ਜਾਂਦੀ ਹੈ। (ਨਿਖਾਰ, ਉਲ੍ਹਾਰ)
   4. ਕੁੜੀ ਤੇ ਮੁੰਡੇ ਦੀਆਂ ਮਾਵਾਂ......ਦੁਪੱਟੇ ਲੈਂਦੀਆਂ ਹਨ। (ਲਾਲ, ਪੀਲੇ)

5. ਮੌਲੀ ਹਰ......ਵਿਚ ਰੱਖੀ ਜਾਂਦੀ ਹੈ । (ਘਰ, ਦੁਕਾਨ)
6. ਮੌਲੀ ਦਾ ਲਾਲ ਰੰਗ ਸਾਡੀ......ਤੇ ਲਹੂ ਦੀ ਰੱਖ ਹੈ । (ਸਿਹਤ, ਸਰੀਰ)
7. ਮਹਿੰਦੀ ਲਾੜੀ ਦੇ......ਵੇਲੇ ਲਾਈ ਜਾਂਦੀ ਹੈ । (ਵਿਆਹ, ਮੁਕਲਾਵੇ)
8. ਪਾਣੀ ਸਾਰੇ......ਦਾ ਆਧਾਰ ਹੈ । (ਬ੍ਰਹਿਮੰਡ, ਅਕਾਸ਼)
9. ਪਾਣੀ ਵਿਚ ਇਕ ਹੋਰ ਵਿਲਖਣ......ਹੈ। (ਗੁਣ, ਕਮਜ਼ੋਰੀ)
10. ਨਾਰੀਅਲ ਬਹੁਤ ਪਵਿੱਤਰ......ਮੰਨਿਆ ਜਾਂਦਾ ਹੈ । (ਫਲ, ਵਸਤੂ)
11. ਪਹਿਲਾ......ਨਾਰੀਅਲ ਤੋਂ ਪੈਦਾ ਹੋਇਆ ਸੀ । (ਬੱਚਾ, ਜੀਵ)

4. **ਲਾਲ ਰੰਗ, ਮਹਿੰਦੀ, ਮੌਲੀ, ਪਾਣੀ ਤੇ ਨਾਰੀਅਲ ਨਾਲ ਸੰਬੰਧਤ ਸ਼ਗਨ ਬਾਰੇ ਲਿਖੋ ।**

5. **ਹੇਠ-ਲਿਖੇ ਉਦਾਹਰਣ ਅਨੁਸਾਰ ਹੋਰ ਸ਼ਬਦ ਬਣਾਓ :**

ਭਰੋਸਾ—ਸਵੈ-ਭਰੋਸਾ
ਸੋਚ—
ਸਿੱਖਿਆ—
ਰੱਖਿਆ —
ਚੇਤੰਨਤਾ—

6. **ਹੇਠਲੇ ਸ਼ਬਦਾਂ ਦੇ ਸਾਹਮਣੇ ਰਲਵੇਂ ਭਾਵਾਂ ਵਾਲੇ ਸ਼ਬਦ ਲਿਖੋ :**

ਆਰੰਭ—
ਅੰਦਰ—
ਖ਼ੁਸ਼ੀ—
ਸ਼ਰਧਾਲੂ—
ਬੰਨ੍ਹਿਆ—
ਨਿਰਜਿੰਦ—
ਸਫਲਤਾ—
ਭਰਿਆ—
ਗੂਹੜਾ—
ਚੌੜੀਆਂ—

7. ਜੇ ਤੁਸੀਂ ਕੋਈ ਵਿਆਹ ਵੇਖਿਆ ਹੈ ਤਾਂ ਉਸ ਵਿਚ ਜਿਹੜੇ ਸ਼ਗਨ ਹੁੰਦੇ ਤੁਸੀਂ ਵੇਖੇ ਹਨ, ਉਨ੍ਹਾਂ ਉੱਤੇ ਪੰਜ ਵਾਕ ਲਿਖੋ ।
8. ਵਿਸ਼ੇਸ਼ਣ ਕੀ ਹੁੰਦਾ ਹੈ ਅਤੇ ਕਿੰਨੇ ਭਾਂਤ ਦਾ ਹੁੰਦਾ ਹੈ ? ਉਦਾਹਰਣ ਦਿਓ ।

□ □

# ਅਰਥਾਵਲੀ

1. ਗੁਰੂ ਗੋਬਿੰਦ ਸਿੰਘ ਜੀ

**ਦਾਨੀ**—ਦਾਨ ਦੇਣ ਵਾਲਾ
**ਭੰਡਾਰ**—ਖ਼ਜ਼ਾਨਾ
**ਇਨਕਲਾਬ**—ਪਰਿਵਰਤਨ
**ਧਿਰਕਾਰ**—ਦੁਰਕਾਰ
**ਫਿਟਕਾਰ**—ਨਿੰਦਿਆ
**ਕਲਪਿਆ**—ਚਿਤਵਿਆ
**ਅਧਿਕਾਰ**—ਹੱਕ
**ਹੁਲਾਰ**—ਉਤਸ਼ਾਹ
**ਰੂਹ ਫੂਕੀ**—ਹੌਸਲਾ ਦਿੱਤਾ
**ਮਹਿਰਮਾਂ**—ਮਿਤਰਾਂ

2. ਇਕ ਜਿਉਂਦਾ ਪੰਜਾਬ

**ਤਰਕ**—ਦਲੀਲ
**ਵਿਗਿਆਨ**—ਸਾਇੰਸ
**ਰਹਿਬਰ**—ਆਗੂ
**ਸੋਲ੍ਹਾ ਕਲਾ ਸੰਪੂਰਨ**—ਹਰ ਪੱਖੋਂ ਪ੍ਰਬੀਨ
**ਉਤਾਵਲਾ**—ਕਾਹਲਾ
**ਕਲਿਆਨ**—ਖ਼ੁਸ਼ਹਾਲੀ
**ਅਸ਼ਕੇ**—ਸ਼ਾਬਾਸ਼
**ਸਸਕਾਰ**—ਲਾਸ਼ ਨੂੰ ਜਲਾਣਾ
**ਨਿਰਲੇਪ**—ਅਭਿੱਜ

3. ਇੱਕੋ ਅੱਖ ਸੁਲੱਖਣੀ

**ਡਫਲੀ**—ਲੱਕੜ ਦੇ ਗੋਲ ਪਹੀਏ ਦੇ ਇਕ ਪਾਸੇ ਚਮੜਾ ਲੱਗਾ ਹੁੰਦਾ ਹੈ। ਵਜਾਉਣ ਵਾਲਾ ਸਾਜ਼
**ਦਸਤਾਰ**—ਪਗੜੀ
**ਢੀਮ**—ਰੋੜਾ
**ਪਾਰਸ**—ਇਕ ਪੱਥਰ ਜਿਸ ਨੂੰ ਛੂਹ ਕੇ ਲੋਹਾ ਸੋਨਾ ਬਣ ਜਾਂਦਾ ਹੈ।
**ਪ੍ਰਵੇਸ਼**—ਹਾਜ਼ਰ
**ਗੱਤਕਾ**—ਇਕ ਖੇਡ

4. ਕਣਕ ਦੀ ਕਹਾਣੀ

**ਆਦਮ**—ਪਹਿਲਾ ਆਦਮੀ
**ਡੰਨ**—ਸਜ਼ਾ
**ਨਿਢਾਲ**—ਅੱਧੀ ਬੇਹੋਸ਼
**ਸੁਗਾਤ**—ਤੋਹਫ਼ਾ
**ਰਸਾਇਣਕ**—ਕੈਮੀਕਲ
**ਪਿਉਂਦ**—ਦੋ ਬੂਟਿਆਂ ਦੀਆਂ ਅਖਾਂ ਨੂੰ ਜੋੜ ਕੇ ਇਕ ਬਨਾਉਣਾ
**ਪ੍ਰਯੋਗਸ਼ਾਲਾ**—ਲਿਬਾਰਟਰੀ
**ਚੀੜ੍ਹ**—ਲੇਸਦਾਰ ਹੋਣਾ
**ਕਾਂਗਹਾਰੀ**—ਕਣਕ ਦੀ ਇਕ ਬੀਮਾਰੀ

5. ਖ਼ਬਰੇ ਮੈਂ ਉਹਨਾਂ 'ਚੋਂ ਹੋਸਾਂ

**ਨਾਚੀਜ਼**—ਛੋਟਾ, ਜਿਸ ਦਾ ਕੋਈ ਮੁੱਲ ਨਾ ਹੋਵੇ
**ਤੁੱਲ**—ਬਰਾਬਰ
**ਭੜਥੂ**—ਰੌਲਾ
**ਖ਼ਾਕੇ**—ਨਕਸ਼ੇ
**ਬੁਜ਼ਦਿਲ**—ਕਮਜ਼ੋਰ
**ਦਮਾਮੇ**—ਨਗਾਰਾ
**ਰਣ-ਭੂਮੀ**—ਮੈਦਾਨੇ-ਜੰਗ
**ਤਿਲ-ਤ੍ਰਿਲ**—ਪੋਟਾ-ਪੋਟਾ

6. ਵਗੇ ਕਾਵਿ-ਦਰਿਆ

**ਬਾਬਲ**—ਬਾਪ
**ਬ੍ਰਹਿਮੰਡ**—ਸਮੁੱਚਾ ਸੰਸਾਰ
**ਪ੍ਰਚਲਤ**—ਜਾਰੀ
**ਦੁਰਘਟਨਾਵਾਂ**—ਭੈੜੀਆਂ ਘਟਨਾਵਾਂ

## 7. ਕਰਾਮਾਤ ਕਿਸ ਦੀ ?

ਵਿਖਿਆਨ—ਭਾਸ਼ਨ
ਉਤਾਵਲੇ—ਕਾਹਲੇ
ਰਮਣੀਕ—ਸੋਹਣੀਆਂ
ਪ੍ਰਕਿਰਤੀ—ਕੁਦਰਤ
ਨਿਰੋਆ—ਤਕੜਾ
ਇਕਲਾਪੇ—ਇਕੱਲੇ, ਇਕਹਿਰੇ
ਸੁਰੱਖਿਆ—ਰਾਖੀ, ਅਰੋਗਤਾ
ਮਘਨ—ਲੀਨ
ਖੀਵਾ—ਮਸਤ
ਅਲਾਪ—ਗਾ, ਗਾਉਣਾ

## 8. ਕਿਰਨਦੀਪ ਦਾ ਫ਼ੈਸਲਾ

ਮਿਹਰਬਾਨੀ—ਕ੍ਰਿਪਾ
ਦਿਲ ਘਿਰਨਾ—ਘਬਰਾਹਟ, ਫ਼ਿਕਰ 'ਚ

## 9. ਬਸੰਤ ਕੀ ਵਾਰ ਮਹਲਾ 4

ਧਿਆਇ—ਸਿਮਰ
ਲਿਖੰਤੋ—ਜੋ ਕਰਮਾਂ ਵਿਚ ਲਿਖਿਆ ਹੋਇਆ ਹੈ
ਵਣੁ ਤ੍ਰਿਣੁ—ਘਾਹ ਬੂਟ
ਮਉਲਿਆ—ਹਰਾ ਹੋ ਗਿਆ, ਪੁੰਗਰਿਆ
ਛਾਈ—ਦੁਖ, ਕਲੇਸ਼
ਬਹੁੜਿ—ਮੁੜ ਕੇ
ਪੰਜੇ—ਕਾਮ, ਕਰੋਧ, ਲੋਭ, ਮੋਹ, ਹੰਕਾਰ
ਖਸਮ—ਅਕਾਲ ਪੁਰਖ
ਅਗਮੁ ਅਗੋਚਰ—ਜਿਸ ਦਾ ਭੇਦ ਨਾ ਪਾਇਆ ਜਾ ਸਕੇ

## 10. ਦਾਈਏ ਦ੍ਰਿੜ੍ਹ ਜਿਨ੍ਹਾਂ ਦੇ

ਹੋਣੀਆਂ ਭਾਵੀਆਂ—ਅਣ ਕਿਆਸੀਆਂ ਦੁਰਘਟਨਾਵਾਂ
ਪਲੇਠੀ—ਪਹਿਲਾ
ਖ਼ਾਨਦਾਨ—ਕੁਲ
ਹੱਬਾਂ—ਸਾਈਕਲ ਦਾ ਇਕ ਪੁਰਜ਼ਾ ਜਿਸ ਦੇ ਦੁਆਲੇ ਪਹੀਆ ਘੁੰਮਦਾ ਹੈ।
ਮਨੋਰਥ—ਮੰਤਵ
ਪ੍ਰਤਿਭਾ—ਖ਼ਾਸ ਮਾਨਵੀ ਸ਼ਕਤੀ
ਠਰੰਮਾ—ਟਿਕਾਓ
ਪਾਰਖੂ—ਪਰਖਣ ਵਾਲਾ

## 11. ਲਾਲ ਕਿਲ੍ਹਾ

ਫ਼ੈਸਲਾ—ਨਿਰਣਾ
ਮਜ਼ਬੂਤ—ਪੱਕਾ
ਚੌਰਸ—ਚਾਰ ਬਾਹੀਆਂ ਵਾਲਾ
ਅਸਤ—ਹੈ
ਖ਼ੁਸ਼ਬੂਦਾਰ—ਮਹਿਕ ਭਰਿਆ
ਅਣਖ—ਇੱਜ਼ਤ
ਪ੍ਰਤੀਕ—ਚਿੰਨ੍ਹ

## 12. ਵੋਟ ਹਰਿਆਲੀ ਨੂੰ ਪਾਓ

ਬਾਰਿ—ਦਰਵਾਜ਼ੇ
ਸਿਫ਼ਾਰਸ਼—ਤਸਦੀਕ
ਫ਼ਰੇਬ—ਧੋਖਾ
ਭੂਤਰੇ—ਮਛਰੇ
ਅਗਥ—ਅਸੂ ਦੇ ਮਹੀਨੇ ਦਾ ਤੂਫ਼ਾਨ, ਹਨੇਰੀ, ਝੱਖੜ

## 13. ਹਿੰਮਤ ਨਹੀਂ ਹਾਰੀ ਦੀ

ਇਤਬਾਰ—ਭਰੋਸਾ
ਸਤਿਜੁਗ, ਕਲਜੁਗ—ਸਿਆਣਿਆਂ ਸਮੇਂ ਦੇ ਚਾਰ ਜੁਗ ਮੰਨੇ ਹਨ : ਸਤਿਜੁਗ, ਤ੍ਰੇਤਾ, ਦੁਆਪਰ ਤੇ ਕਲਜੁਗ। ਅੱਜ-ਕੱਲ ਕੱਲਜੁਗ ਹੈ।
ਕਲਪਿਆ—ਦੁਖੀ ਹੋਇਆ
ਖ਼ੁਸ਼ਖਬਰੀ—ਚੰਗੀ ਖ਼ਬਰ
ਕਸ਼ਟ—ਦੁੱਖ
ਜੂਝਦੇ—ਯੁੱਧ ਕਰਦੇ

ਹੋਣੀ—ਕਿਸਮਤ
ਕੁਆਰਾ—ਅਣ-ਵਿਆਹਿਆ

14. ਨਵਾਂ ਯੁੱਗ

ਛੈਲ-ਛਬੀਲੇ—ਸੋਹਣੇ
ਪਗਡੰਡੀਆਂ—ਪੁਰਾਣੀਆਂ ਲੀਹਾਂ
ਤਾਂਘੇ—ਚਾਹੇ
ਨਿਆਰਾ—ਅਜੀਬ, ਨਵਾਂ

15. ਦ੍ਰਿੜ੍ਹਤਾ ਦਾ ਦਰਿਆ

ਨਿਰਲੇਪਤਾ—ਅਲਹਿਦਗੀ
ਸਵੈ-ਭਰੋਸਾ—ਆਪਣੇ ਆਪ ਤੇ ਭਰੋਸਾ
ਜਲੌ—ਸ਼ਾਨ, ਚਾਨਣ
ਪੰਧ—ਰਾਹ
ਸੰਕੇਤ—ਇਸ਼ਾਰਾ
ਪਿਤਾ ਪੁਰਖੀ—ਪਿਤਾ ਵਾਲਾ
ਅਨੁਕੂਲ—ਮੁਤਾਬਕ
ਦ੍ਰਿੜ੍ਹਤਾ—ਪੱਕਾ ਇਰਾਦਾ
ਮਰਜੀਵੜੇ—ਨਿਧੜਕ, ਦਲੇਰ
ਚੁਗਲੀ—ਨਿੰਦਾ

16. ਸਫਲਤਾ ਦੀ ਕੁੰਜੀ

ਮਾਂਦਰੀਆਂ—ਜਾਦੂ ਕਰਨ ਵਾਲੇ
ਇੱਛਿਆ—ਚਾਹ
ਗੰਭੀਰ—ਸੰਜੀਦਾ
ਦਿਆਲੂ—ਦਇਆ ਕਰਨ ਵਾਲਾ
ਔਕੜ—ਕਸ਼ਟ

17. ਪੰਜਾਬਣ ਦਾ ਪਹਿਰਾਵਾ

ਫੇਰੇ—ਲਾਵਾਂ ਵੇਲੇ ਚੱਕਰ ਕੱਢਣੇ
ਲੱਜਿਆ—ਹਯਾ
ਰਾਂਗਲੀਆਂ—ਸੋਹਣੀਆਂ
ਮਲ੍ਹਾਰ—ਚਾਅ
ਦਰਪਨ—ਮੂੰਹ ਵੇਖਣ ਵਾਲਾ ਸ਼ੀਸ਼ਾ

18. ਪੂਰਬ ਦਾ ਸੂਰਜ

ਸਰੋਤ—ਸੋਮਾ
ਸਰਘੀ—ਸਵੇਰੇ
ਨਿਹੰਗ—ਨਿਧੜਕ
ਕਾਇਨਾਤ—ਕੁਦਰਤ
ਕਾਫ਼ਲੇ—ਆਦਮੀਆਂ ਦਾ ਇਕੱਠੇ ਹੋ ਕੇ ਜਾਣਾ
ਜਾਮ—ਪਿਆਲਾ
ਕਾਮੇ—ਕਿਰਤੀ
ਕ੍ਰਾਂਤੀਆਂ—ਇਨਕਲਾਬ
ਖੈਰਖਾਹ—ਸੁੱਖ ਮੰਗਣ ਵਾਲਾ, ਵਫਾਦਾਰ
ਕੂੜਿਆਰ—ਝੂਠਾ
ਅਵਿਨਾਸ਼ੀ—ਪ੍ਰਮਾਤਮਾ
ਗੁਲਜ਼ਾਰ—ਬਾਗ
ਛੇਕੇ—ਦੁਰਕਾਰੇ
ਜਲਾਲ—ਨੂਰ
ਟੇਕ—ਆਸਰਾ
ਘੱਤ—ਲੈ
ਘਾਲ ਖਾਓ—ਕਿਰਤ ਕਰ ਕੇ ਖਾਓ

19. ਰੰਗਾਂ ਦੀ ਸੰਗੀਤਕਾਰ

ਸਿਰਜਣਾ—ਪੈਦਾ ਕਰਨਾ
ਰੂਪਮਾਨ—ਪ੍ਰਗਟ
ਸੁਰਸਵਤੀ—ਵਿੱਦਿਆ ਦੀ ਦੇਵੀ
ਦ੍ਰਿਸ਼ਟੀ—ਨਜ਼ਰ
ਵਿਲੱਖਣਤਾ—ਅਜੀਬ
ਪ੍ਰਦਰਸ਼ਨੀ—ਨੁਮਾਇਸ਼

20. ਹੋਲਾ ਮਹੱਲਾ

ਮੰਤਵ—ਮਨੋਰਥ
ਮਿਥਿਆਸ—ਮਿਥਿਆ ਹੋਇਆ ਇਤਿਹਾਸ
ਗੌਰਵਮਈ—ਸ਼ਾਨਦਾਰ

21. ਕੌਣ ਜਿਤਿਆ ?

ਕੰਮ ਕੱਢਣਾ—ਦਾਅ ਮਾਰਨਾ
ਸਲੀਕੇ—ਚੰਗੇ ਤਰੀਕੇ, ਚੰਗੇ ਚੱਜ ਆਚਾਰ
ਨਿਢਾਲ—ਅਰਧ-ਬੇਹੋਸ਼
ਨਿਰਨਾ—ਫੈਸਲਾ

## 22. ਅੱਜ ਦਾ ਏਕਲੇਵਾ

ਆਸ਼ਰਮ—ਸੰਤਾਂ ਦੇ ਰਿਹਾਇਸ਼ ਦਾ ਡੇਰਾ
ਦੱਛਣਾ—ਕਿਸੇ ਸੰਤ ਨੂੰ ਦਿੱਤੀ ਭੇਟਾ
ਢੁੱਚਰਾਂ—ਬਹਾਨੇ
ਉਲੰਘਣਾ—ਵਿਸਾਰਨਾ
ਵਿਰਸੇ—ਆਪਣੇ ਕੁਲ ਤੋਂ
ਕਲੰਕਤ—ਦਾਗ਼ੀ

## 23. ਕਾਬਲ

ਕੰਧਾੜੇ—ਮੋਢੇ ਤੇ
ਕੋਮਲ ਕਦਮੀ—ਹੌਲੀ-ਹੌਲੀ
ਟੂਣੇਹਾਰੀ—ਜਾਦੂ ਕਰਨ ਵਾਲੀ
ਮਘੀਆਂ—ਪ੍ਰਜਵਲਤ ਹੋਈਆਂ

## 24. ਰਸਿਆ ਹੋਇਆ ਨਾਟਕਕਾਰ

ਸਵੈ-ਭਰੋਸਾ—ਆਪਣੇ ਆਪ ਤੇ ਯਕੀਨ
ਸੰਕੇਤ—ਇਸ਼ਾਰਾ
ਬੜਾਈ—ਵਡਿਆਈ
ਇਤਰਾਨਾ—ਮਾਣ ਕਰਨਾ
ਬਦੌਲਤ—ਨਾਲ
ਤਰਕਵਾਦੀ—ਸੋਚ ਵਿਚਾਰ ਕੇ ਗੱਲ ਕਰਨ ਵਾਲਾ
ਨਿਰਦੇਸ਼ਨ—ਨਾਟਕ ਖੇਡਣ ਦੀ ਜਾਚ ਦੱਸਣ ਵਾਲਾ

## 25. ਬਾਂਸ

ਨਿਸ਼ਾਸਤਾ—ਭੋਜਨ ਦਾ ਇਕ ਪਦਾਰਥ
ਅਹਿਲਕਾਰ—ਸੇਵਾਦਾਰ
ਲੋਰੀਆ—ਨਰਮ ਕੂਲੀਆਂ

## 26. ਸਮਾਂ ਬਦਲ ਗਿਆ

ਗਹਿਮਾ ਗਹਿਮ—ਰੌਣਕ
ਅੱਗ ਵਰ੍ਹਦੀ—ਬਹੁਤ ਗਰਮੀ ਪੈਂਦੀ ਸੀ
ਸਾੜਸਤੀ—ਭਾਰਾ ਕਸ਼ਟ
ਨਾਦਾਨ—ਛੋਟੀ ਉਮਰ ਦਾ, ਅਕਲ ਰਹਿਤ
ਕਾਮਨਾ—ਇੱਛਿਆ

## 27. ਮੇਲੇ ਲੱਗਦੇ ਰਹਿਣ

ਗਠੀਆ—ਜੋੜਾਂ ਦਾ ਦਰਦ
ਸੱਤ ਪੱਤਣਾਂ ਦੇ ਤਾਰੂ—ਬਹੁਤ ਤਜਰਬੇਕਾਰ
ਨਹੁੰਮਾਸ—ਭਰਾ-ਭਰਾ
ਭਿੜ ਪਏ—ਲੜ ਪਏ
ਰਮਜ਼—ਇਸ਼ਾਰਾ
ਭਾਰਤ ਦੀ ਜਾਈ—ਭਾਰਤ ਵਿਚ ਜੰਮੀ
ਕਾਇਰ—ਡਰਾਕਲ
ਪਿਆਸ ਬੁਝਾਉਣੀ—ਖ਼ੂਨ ਕਰਨਾ
ਭੂਤਰ ਗਏ—ਚਾਮ੍ਹਲ ਗਏ
ਜਾਨ ਤੇ ਖੇਡਣਾ—ਕੁਰਬਾਨ ਹੋਣਾ

## 28. ਸੰਤ ਫ਼ਿਲਮ ਨਿਰਮਾਤਾ ਅਰਾਵਿੰਦਨ

ਨਿਰਮਾਤਾ—ਬਣਾਉਣ ਵਾਲਾ
ਮਸਤਕ—ਮੱਥਾ
ਪ੍ਰਕਿਰਤੀ—ਕੁਦਰਤ
ਸੁਤੰਤਰਤਾ-ਸੰਗਰਾਮੀ—ਆਜ਼ਾਦੀ ਪ੍ਰਾਪਤ ਕਰਨ ਲਈ ਲੜਨ ਵਾਲੇ
ਰਾਸ਼ਟਰੀ—ਕੌਮੀ
ਅਦਭੁੱਤ—ਅਜੀਬ
ਪਰਿਵਰਤਨ—ਤਬਦੀਲੀ

## 29. ਪੰਜ ਸ਼ਗਨਾਂ ਦੀਆਂ ਵਸਤੂਆਂ

ਕਲਿਆਨਕਾਰੀ—ਲਾਭਦਾਇਕ
ਅਟਕਲਪੱਚੂ—ਐਵੇਂ ਸਹਿਜ ਸੁਭਾਅ
ਉਦਗਾਰ—ਜਜ਼ਬਾ
ਉਤੇਜਿਤ—ਭੜਕਾਉਣਾ
ਵਿਕੀਰਣ—ਰੇਡੀਏਸ਼ਨ
ਸੰਪਰਕ—ਮੇਲ
ਸਜੀਵ—ਜੀਉਂਦਾ

 